ਰਾਸ਼ਟਰੀ ਜੀਵਨੀਆਂ ਦੀ ਲੜੀ

# ਨੇਤਾ ਜੀ ਸੁਭਾਸ਼ ਚੰਦਰ ਬੋਸ

ਸਿਸਿਰ ਕੁਮਾਰ ਬੋਸ

ਅਨੁਵਾਦਕ

ਡਾ. ਨਰੇਸ਼



ਨੈਸ਼ਨਲ ਬੁਕ ਟਰੱਸਟ, ਇੰਡੀਆ

# ਭੂਮਿਕਾ

ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਇਹ ਸੰਖੇਪ ਜੀਵਨੀ, ਮੂਲ ਰੂਪ ਵਿਚ, ਕੇਂਦਰੀ ਕਾਂਗਰਸ ਸ਼ਤਾਬਦੀ ਸਮਾਰੋਹ ਸੰਮਿਤੀ ਦੀ ਬੇਨਤੀ ਤੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਸ਼ਤਾਬਦੀ ਸਮਾਰੋਹ ਦੌਰਾਨ ਪ੍ਰਕਾਸ਼ਿਤ ਕਰਨ ਲਈ ਲਿਖੀ ਗਈ ਸੀ। ਪਰ ਇਹ ਪੁਸਤਕ ਛਪ ਨਾ ਸਕੀ ਤੇ ਇਸਦਾ ਖਰੜਾ ਲੇਖਕ ਕੋਲ ਮੁੜ ਆਇਆ।

ਆਸਾਨ ਅੰਗ੍ਰੇਜ਼ੀ ਵਿਚ ਇਹ ਪੁਸਤਕ ਸਾਧਾਰਨ ਜਾਗਰੂਕ ਪਾਠਕਾਂ ਅਤੇ ਵਿਸ਼ੇਸ਼ ਤੌਰ ਤੇ ਉਹਨਾਂ ਨਵੀਆਂ ਪੀੜ੍ਹੀਆਂ ਲਈ ਲਿਖੀ ਗਈ ਹੈ, ਜਿਹਨਾਂ ਨੂੰ ਆਜ਼ਾਦੀ ਦੇ ਰਾਸ਼ਟਰੀ ਸੰਘਰਸ਼ ਦੇ ਅਨੁਭਵਾਂ ਦੀ ਪ੍ਰਤੱਖ ਜਾਣਕਾਰੀ ਨਹੀਂ ਹੈ। ਇਕ ਸੌ ਛੱਤੀ ਪੰਨਿਆਂ ਦੀ ਇਹ ਪੁਸਤਕ ਸਮਕਾਲੀ ਭਾਰਤੀ ਇਤਿਹਾਸ ਦੀ ਇਕ ਅਦੁੱਤੀ ਸ਼ਖ਼ਸੀਅਤ ਦੀ ਜ਼ਿੰਦਗੀ ਦੇ ਮੁਹਾਂਦਰੇ ਦੀ ਮੋਟੀ-ਮੋਟੀ ਰੂਪਰੇਖਾ ਹੀ ਪੇਸ਼ ਕਰਦੀ ਹੈ। ਲੇਖਕ ਮਨੁੱਖਾਂ ਅਤੇ ਘਟਨਾਵਾ ਬਾਰੇ ਆਪਣੇ ਵਿਚਾਰ ਜਾਂ ਸਿੱਟੇ ਪਾਠਕਾਂ ਉੱਪਰ ਨਾ ਥੋਪਣ ਬਾਰੇ ਸਚੇਤ ਰਿਹਾ ਹੈ। ਲੇਖਕ ਦੀ ਕੋਸ਼ਿਸ਼ ਰਹੀ ਹੈ ਕਿ ਉਹ ਇਤਿਹਾਸਿਕ ਤੱਥਾਂ ਬਾਰੇ ਪੂਰੀ ਈਮਾਨਦਾਰੀ ਵਰਤੇ ਅਤੇ ਜਿੱਥੋਂ ਤਕ ਸੰਭਵ ਹੋ ਸਕੇ ਇਹਨਾਂ ਘਟਨਾਵਾਂ ਬਾਰੇ ਨੇਤਾ ਜੀ ਦੇ ਪ੍ਰਤੀਕਰਮਾਂ ਅਤੇ ਵਿਆਖਿਆਵਾਂ ਨੂੰ ਉਹਨਾਂ ਦੇ ਸ਼ਬਦਾਂ ਵਿਚ ਹੀ ਪੇਸ਼ ਕਰੇ। ਇਹ ਜ਼ਰੂਰੀ ਹੋ ਗਿਆ ਹੈ ਕਿ ਇਤਿਹਾਸ ਦੇ ਤੱਥ ਅਤੇ ਉਹਨਾਂ ਬਾਰੇ ਨੇਤਾ ਜੀ ਦੀ ਵਿਆਖਿਆ ਨੂੰ ਛੇਤੀ ਤੋਂ ਛੇਤੀ ਭਾਰਤ ਅਤੇ ਵਿਦੇਸ਼ਾਂ ਦੇ ਸਾਧਾਰਨ ਪਾਠਕ ਵਰਗ ਤਕ ਪੁਚਾਇਆ ਜਾਵੇ ਕਿਉਂਕਿ ਸੱਤਾਧਾਰੀ ਤਾਕਤਾਂ ਅਤੇ ਵਿਦਿਆ-ਜਗਤ ਵਲੋਂ ਕੌਮੀ ਇਤਿਹਾਸ ਨੂੰ ਨਿਜੀ ਸੰਪੱਤੀ ਬਣਾ ਕੇ ਉਸਤੇ ਆਪਣੀ ਇਜਾਰਾਦਾਰੀ ਜਮਾਉਣ ਅਤੇ ਉਸਨੂੰ ਵਿਕ੍ਰਿਤ ਕਰਨ ਦੀਆਂ ਸ਼ਰਮਨਾਕ ਕੋਸ਼ਿਸ਼ਾਂ ਸਰ੍ਹੇ-ਆਮ ਅਤੇ ਲਗਾਤਾਰ ਹੋ ਰਹੀਆਂ ਹਨ।

ਪਾਠਕਾਂ ਦੀ ਵਧੇਰੇ ਸੌਖ ਲਈ ਆਧੁਨਿਕ ਸਮਿਆਂ ਦੀ ਅਤਿਅੰਤ ਆਕਰਸ਼ਿਕ ਪਰ ਪੇਚੀਦਾ ਅਤੇ ਵਿਵਾਦਗ੍ਰਸਤ ਭਾਰਤੀ ਸ਼ਖ਼ਸੀਅਤ ਦੇ ਜੀਵਨ ਅਤੇ ਕਾਰਜ ਦੇ ਇਸ ਸੰਖੇਪ ਵੇਰਵੇ ਨੂੰ ਵਿਸ਼ੇ-ਪੱਖ ਤੋਂ 32 ਅਧਿਆਇਆਂ ਵਿਚ ਵੰਡਿਆ ਗਿਆ ਹੈ।

ਇਸ ਪੁਸਤਕ ਦੀ ਤਿਆਰੀ ਵਿਚ ਸ੍ਰੀ ਅਰੁਣ ਕੁਮਾਰ ਚੱਕਰਵਰਤੀ, ਸ੍ਰੀ ਸੁਧੀਰ ਰੰਜਨ ਦਾਸ ਅਤੇ ਮੇਰੇ ਬੱਚਿਆਂ ਨੇ ਜੋ ਵਡਮੁੱਲਾ ਕੀਮਤੀ ਸਹਿਯੋਗ ਮੈਨੂੰ ਦਿੱਤਾ ਉਸਦੇ ਲਈ ਮੈਂ ਉਹਨਾਂ ਪ੍ਰਤੀ ਹਾਰਦਿਕ ਧੰਨਵਾਦ ਵਿਅਕਤ ਕਰਨਾ ਚਾਹੁੰਦਾ ਹਾਂ।

**ਸਿਸਿਰ ਕੁਮਾਰ ਬੋਸ**

# I

ਸੰਨ 1757 ਵਿਚ, ਬੰਗਾਲ ਵਿਖੇ, ਬ੍ਰਿਟਿਸ਼ ਹਮਲਾਵਰਾਂ ਹਥੋਂ ਪਹਿਲੀ ਵਾਰੀ ਹਾਰੇ ਭਾਰਤੀ ਲੋਕਾਂ ਨੇ, ਆਪਣੀ ਖੋਹੀ ਗਈ ਆਜ਼ਾਦੀ ਨੂੰ ਪ੍ਰਾਪਤ ਕਰਨ ਲਈ, ਅਗਲੇ ਸੌ ਵਰ੍ਹਿਆਂ ਵਿਚ ਕਈ ਕਰੜੀਆਂ ਅਤੇ ਜ਼ੋਰਦਾਰ ਲੜਾਈਆਂ ਲੜੀਆਂ। ਉਹਨਾਂ ਆਖ਼ਰੀ ਮੁਗਲ ਬਾਦਸ਼ਾਹ ਬਹਾਦੁਰ ਸ਼ਾਹ ਦੇ ਝੰਡੇ ਹੇਠਾਂ, ਸੰਨ 1857 ਵਿਚ, ਆਜ਼ਾਦ ਲੋਕਾਂ ਵਜੋਂ, ਆਪਣੀ ਆਖ਼ਰੀ ਲੜਾਈ ਲੜੀ। ਉਹਨਾਂ ਦੀ ਸਾਰੀ ਸੂਰਬੀਰਤਾ ਅਤੇ ਆਪਾ ਵਾਰਨ ਦਾ ਉਤਸ਼ਾਹ ਓੜਕ ਰੰਗ ਨਾ ਲਿਆ ਸਕਿਆ। ਬਦਕਿਸਮਤੀ ਅਤੇ ਕਮਜ਼ੋਰ ਰਾਹਨੁਮਾਈ ਕਾਰਨ ਅਖੀਰ ਉਹ ਡਿਗ ਪਏ ਅਤੇ ਗ਼ੁਲਾਮ ਬਣ ਗਏ। ਸਾਡੀ ਆਜ਼ਾਦੀ ਦੀ ਇਹ ਪਹਿਲੀ ਲੜਾਈ ਹਾਰਨ ਮਗਰੋਂ ਬ੍ਰਿਟਿਸ਼ ਰਾਜ ਨੇ, ਸੰਨ 1858 ਵਿਚ, ਭਾਰਤ ਨੂੰ ਸਿੱਧਾ ਆਪਣੇ ਅਧੀਨ ਕਰ ਲਿਆ। ਬ੍ਰਿਟਿਸ਼ ਸਾਮਰਾਜਵਾਦ ਭਾਰਤ ਉਤੇ ਆਪਣੀ ਪਕੜ ਮਜ਼ਬੂਤ ਕਰਨ ਲਈ ਇਕ ਯੋਜਨਾਬੱਧ ਤਰੀਕੇ ਨਾਲ ਟੁਰ ਪਿਆ ਅਤੇ ਇਸ ਦੇ ਨਾਲ ਹੀ ਸਮਕਾਲੀ ਭਾਰਤੀ ਇਤਿਹਾਸ ਦਾ ਇਕ ਨਵਾਂ ਅਧਿਆਇ ਆਰੰਭ ਹੋ ਗਿਆ। ਸੰਨ 1857 ਤੋਂ ਅਗਲੇ ਸੰਘਰਸ਼ਪੂਰਨ ਨੱਬੇ ਵਰ੍ਹਿਆਂ ਵਿਚ, ਸੁਭਾਸ਼ ਚੰਦਰ ਬੋਸ ਦੇ ਜਨਮ-ਵਰ੍ਹੇ—1897—ਦਾ ਆਪਣਾ ਹੀ ਮਹੱਤਵ ਹੈ। ਇਸ ਤੋਂ ਚਾਲ੍ਹੀ ਵਰ੍ਹੇ ਪਹਿਲਾਂ ਭਾਰਤੀਆਂ ਨੇ ਆਪਣੀ ਆਜ਼ਾਦੀ ਦੀ ਪਹਿਲੀ ਲੜਾਈ ਲੜੀ ਸੀ ਅਤੇ ਇਸ ਤੋਂ ਪੰਤਾਲੀ ਵਰ੍ਹੇ ਮਗਰੋਂ ਸੁਭਾਸ਼ ਚੰਦਰ ਬੋਸ ਨੇ ਭਾਰਤੀ ਆਜ਼ਾਦੀ ਦੀ ਅੰਤਿਮ ਹਥਿਆਰਬੰਦ ਲੜਾਈ ਦਾ ਸੰਚਾਲਨ ਕੀਤਾ ਸੀ। ਸੰਨ 1897 ਵਿਚ, ਜਦੋਂ ਬ੍ਰਿਟਿਸ਼ ਰਾਜ ਮਹਾਰਾਣੀ ਵਿਕਟੋਰੀਆ ਦੀ ਹਕੂਮਤ ਦੀ ਸਵਰਨ-ਜਯੰਤੀ ਮਨਾ ਰਿਹਾ ਸੀ, ਉਦੋਂ ਉੜੀਸਾ ਦੇ ਇਕ ਨਿੱਕੇ ਜਿਹੇ ਸ਼ਹਿਰ ਵਿਚ ਭਾਰਤੀ ਆਜ਼ਾਦੀ ਦਾ ਦਿਲੇਰ, ਯੁਗ-ਨਿਰਮਾਤਾ ਘੁਲਾਟੀਆ ਜਨਮ ਲੈ ਰਿਹਾ ਸੀ ਜਿਸ ਨੇ ਪੰਤਾਲੀ ਵਰ੍ਹੇ ਮਗਰੋਂ ਸਾਮਰਾਜ ਦੀਆਂ ਜੜ੍ਹਾਂ ਹਿਲਾਉਣੀਆਂ ਸਨ। ਅਸਲ ਵਿਚ, ਸੁਭਾਸ਼ ਦਾ ਜਨਮ, ਆਜ਼ਾਦੀ ਲਈ ਭਾਰਤੀਆਂ ਦੇ ਮਹਾਨ ਸੰਘਰਸ਼ ਦਾ ਮੱਧ-ਬਿੰਦੂ ਹੈ।

ਸੁਭਾਸ਼ ਚੰਦਰ ਦੇ ਪਿਤਾ ਜਾਨਕੀ ਨਾਥ ਬੋਸ ਬੰਗਾਲ ਦੇ ਚੌਵੀ ਪਰਗਨਾ ਜ਼ਿਲ੍ਹੇ ਦੇ ਇਕ ਨਿੱਕੇ ਜਿਹੇ ਪਿੰਡ ਦੇ ਜੰਮਪਲ ਸਨ ਪਰ ਉਹ ਆਪਣੀ ਵਕਾਲਤ ਚਲਾਉਣ ਲਈ ਕਟਕ ਜਾ ਵਸੇ ਸਨ। ਮਗਰੋਂ ਤਾਂ ਕਟਕ ਉੜੀਸਾ ਦੀ ਰਾਜਧਾਨੀ ਬਣ ਗਿਆ, ਪਰ ਉਦੋਂ ਇਹ ਬੰਗਾਲ ਪ੍ਰੈਜ਼ੀਡੈਂਸੀ ਦੇ ਇਕ ਦੁਰਾਡੇ ਸਿਰੇ ਤੇ ਵਸਦਾ ਛੋਟਾ ਜਿਹਾ ਸ਼ਹਿਰ

ਸੀ, ਜੋ ਅਜੇ ਰੇਲ ਰਾਹੀਂ ਕਲਕੱਤੇ ਨਾਲ ਵੀ ਨਹੀਂ ਜੁੜਿਆ ਸੀ। ਵਿਵਸਾਇ ਦੀ ਭਾਲ ਵਿਚ ਜਾਨਕੀ ਨਾਥ ਦਾ ਕਟਕ ਜਾ ਵਸਣਾ ਵੀ ਇਕ ਸਾਹਸਪੂਰਨ ਉੱਦਮ ਹੀ ਸੀ। ਪਰ ਕਿਸਮਤ ਸੂਰਬੀਰਾਂ ਦਾ ਸਾਥ ਦਿੰਦੀ ਹੈ ਅਤੇ ਸੁਭਾਸ਼ ਦੇ ਜਨਮ ਤੀਕ ਜਾਨਕੀਨਾਥ ਨੇ, ਵਕਾਲਤ ਦੇ ਪੇਸ਼ੇ ਵਿਚ, ਆਪਣੇ ਵਸੇਵੇਂ ਦੀ ਥਾਂ ਤੇ, ਚੜ੍ਹਤ ਬਣਾ ਲਈ ਸੀ। ਉਹ ਸਰਕਾਰੀ ਵਕੀਲ ਬਣੇ ਅਤੇ ਕਟਕ ਨਗਰ-ਪਾਲਿਕਾ ਦੇ ਪਹਿਲੇ ਗ਼ੈਰ-ਸਰਕਾਰੀ ਪ੍ਰਧਾਨ ਚੁਣੇ ਗਏ। ਸੰਨ 1912 ਵਿਚ ਉਹ ਬੰਗਾਲ ਲੈਜਿਸਲਟਿਵ ਕੌਂਸਲ ਦੇ ਮੈਂਬਰ ਬਣ ਗਏ। ਸਰਕਾਰੀ ਵਕੀਲ ਹੁੰਦਿਆਂ ਹੋਇਆਂ ਵੀ ਉਹ ਇੰਡੀਅਨ ਨੈਸ਼ਨਲ ਕਾਂਗਰਸ ਦੇ ਇਜਲਾਸਾਂ ਵਿਚ ਸ਼ਾਮਿਲ ਹੁੰਦੇ ਰਹੇ, ਜਿਸ ਕਾਰਨ ਉਹਨਾਂ ਨੂੰ ਸਮੇਂ-ਸਮੇਂ ਅਧਿਕਾਰੀਆਂ ਦੀ ਨਾਰਾਜ਼ਗੀ ਦਾ ਸ਼ਿਕਾਰ ਹੋਣਾ ਪਿਆ। ਸੰਨ 1930 ਵਿਚ, ਜਦੋਂ ਮਹਾਤਮਾ ਗਾਂਧੀ ਨੇ ਸਿਵਿਲ ਨਾ-ਫ਼ਰਮਾਨੀ ਅੰਦੋਲਨ ਚਲਾਇਆ ਅਤੇ ਬ੍ਰਿਟਿਸ਼ ਸਰਕਾਰ ਨੇ ਜ਼ੁਲਮ ਅਤੇ ਜਬਰ ਦਾ ਸੰਢਾ ਖੁਲ੍ਹਾ ਛੱਡ ਦਿਤਾ, ਤਾਂ ਜਾਨਕੀ ਨਾਥ ਨੇ, ਰੋਸ ਵਜੋਂ, 'ਰਾਇ ਬਹਾਦੁਰ' ਦਾ ਖ਼ਿਤਾਬ ਮੋੜ ਦਿੱਤਾ। ਉਹ ਇਕ ਮਹਾਨ ਮਾਨਵਤਾ-ਪ੍ਰੇਮੀ, ਡੂੰਘੇ ਧਾਰਮਿਕ ਵਿਅਕਤੀ ਅਤੇ ਖਾਦੀ, ਸੁਦੇਸ਼ੀ ਤੇ ਰਾਸ਼ਟ੍ਰੀ ਵਿਦਿਅਕ ਸੰਸਥਾਵਾਂ ਦੇ ਸਰਪ੍ਰਸਤ ਸਨ। ਜਦੋਂ ਉਹਨਾਂ ਦੇ ਦੋ ਪੁੱਤਰਾਂ, ਸ਼ਰਤ ਅਤੇ ਸੁਭਾਸ਼, ਨੇ ਕਾਂਗਰਸ ਅਤੇ ਰਾਸ਼ਟ੍ਰੀ ਕੰਮਾਂ ਪ੍ਰਤੀ ਸਮਰਪਣ ਕੀਤਾ ਤਾਂ ਉਹਨਾਂ ਨੇ ਇਹਨਾਂ ਨੂੰ ਦਿਲੀ ਪਿਆਰ ਨਾਲ ਉਤਸ਼ਾਹਿਤ ਕੀਤਾ।

ਸੁਭਾਸ਼ ਦੇ ਮਾਤਾ ਜੀ, ਪ੍ਰਭਾਵਤੀ, ਉੱਤਰੀ ਕਲਕੱਤੇ ਦੇ ਹਟਖੋਲਾ ਦੇ, ਪਰੰਪਾਰਤਮਕ ਦੱਤ ਪਰਿਵਾਰ ਦੀ ਧੀ ਸਨ। ਉਹਨਾਂ ਅੱਠ ਪੁੱਤਰਾਂ ਅਤੇ ਛੇ ਧੀਆਂ ਨੂੰ ਜਨਮ ਦਿੱਤਾ। ਸੁਭਾਸ਼ ਉਹਨਾਂ ਦੀ ਨੌਵੀਂ ਸੰਤਾਨ ਸਨ। ਉਹਨਾਂ ਦਾ ਇਰਾਦਾ ਬੜਾ ਪੱਕਾ ਸੀ। ਇਸ ਦੇ ਨਾਲ-ਨਾਲ ਉਹ ਯਥਾਰਥ ਪ੍ਰਤੀ ਸੂਝਵਾਨ ਸਨ ਅਤੇ ਉਹਨਾਂ ਦੀ ਆਮ ਸਮਝ ਬੜੀ ਪ੍ਰਬਲ ਸੀ। ਘਰੇਲੂ ਮਾਮਲਿਆਂ ਵਿਚ ਉਹਨਾਂ ਦੀ ਚੌਧਰ ਚਲਦੀ ਸੀ। ਲੰਮੀ-ਚੌੜੀ ਘਰ-ਗ੍ਰਿਹਸਤੀ ਨੂੰ ਉਹ ਮਿਸਾਲੀ ਨਿਪੁੰਨਤਾ ਨਾਲ ਚਲਾਉਂਦੇ ਸਨ। ਉਹਨਾਂ ਦੇ ਦੋਵਾਂ ਪੁੱਤਰਾਂ, ਸ਼ਰਤ ਅਤੇ ਸੁਭਾਸ਼, ਨੇ ਦੇਸ਼ ਦੀ ਆਜ਼ਾਦੀ ਲਈ ਜੋ ਮੁਸੀਬਤਾਂ ਝੱਲੀਆਂ ਤੇ ਜੋ ਕੁਰਬਾਨੀਆਂ ਕੀਤੀਆਂ, ਉਹਨਾਂ ਦੇ ਮਾਤਾ-ਪਿਤਾ ਨੇ ਬੜੀ ਦਿਲੇਰੀ ਨਾਲ ਉਹਨਾਂ ਨੂੰ ਪਰਵਾਨ ਕੀਤਾ। ਮਾਤਾ-ਪਿਤਾ ਨੂੰ, ਦਸੰਬਰ 1921 ਵਿਚ, ਜਦੋਂ ਸੁਭਾਸ਼ ਦੀ ਪਹਿਲੀ ਗ੍ਰਿਫ਼ਤਾਰੀ ਦੀ ਸੂਚਨਾ ਮਿਲੀ ਤਾਂ ਪਿਤਾ ਨੇ ਵੱਡੇ ਪੁੱਤਰ ਸ਼ਰਤ ਨੂੰ ਲਿਖਿਆ ਕਿ "ਮੈਨੂੰ ਸੁਭਾਸ਼ ਤੇ ਮਾਣ ਹੈ ਅਤੇ ਤੁਹਾਡੇ ਸਭਨਾਂ ਉਤੇ ਮਾਣ ਹੈ।" ਮਾਤਾ ਨੇ ਕਿਹਾ ਕਿ ਉਹਨਾਂ ਨੂੰ ਪਤਾ ਸੀ ਇਹ ਕਿਸੇ ਦਿਨ ਵਾਪਰਨਾ ਹੀ ਸੀ ਕਿਉਂਕਿ ਗਾਂਧੀ ਜੀ ਦੇ ਆਪਾ ਵਾਰਨ ਸਿਧਾਂਤ ਉਤੇ ਉਹਨਾਂ ਦਾ ਵਿਸ਼ਵਾਸ ਸੀ ਤੇ ਉਹਨਾਂ ਦਾ ਅਕੀਦਾ ਸੀ ਕਿ ਇਸੇ ਤਰ੍ਹਾਂ ਭਾਰਤ ਨੂੰ ਸਵਰਾਜ ਮਿਲਣਾ ਸੀ।

ਇਸ ਪਰਿਵਾਰ ਦਾ ਇਤਿਹਾਸ ਲਗਭਗ ਸਤਾਈ ਨਸਲਾਂ ਦਾ ਇਤਿਹਾਸ ਹੈ। ਇਸ ਦੇ ਮੋਢੀ ਦਸ਼ਰਥ ਬੋਸ ਸਨ। ਉਸ ਦੇ ਵਾਰਿਸ ਦੱਖਣੀ ਕਲਕੱਤੇ ਤੋਂ ਕੋਈ ਚੌਦਾਂ ਮੀਲ ਦੀ ਵਿਥ ਤੇ ਵਸਦੇ 'ਮਹੀ ਨਗਰ' ਨਾਮੀ ਪਿੰਡ ਵਿਚ ਆ ਵਸੇ ਸਨ। ਸਿੱਟੇ ਵਜੋਂ ਇਸ ਪਰਿਵਾਰ ਨੂੰ 'ਮਹੀ ਨਗਰ ਦੇ ਬੋਸਾਂ' ਦਾ ਪਰਿਵਾਰ ਆਖਿਆ ਗਿਆ।

ਦਸ਼ਰਥ ਦੇ ਵਾਰਿਸਾਂ ਦੇ ਗਿਆਰਵੀਂ ਨਸਲ ਦਾ ਮਹੀਪਤੀ ਬੋਸ ਇਕ ਵਿਲੱਖਣ ਵਿਅਕਤੀ ਸੀ। ਉਹਦੇ ਸਮੇਂ ਦਾ ਬੰਗਾਲ-ਨਵਾਬ ਉਸ ਵੱਲ ਰੁਚਿਤ ਹੋਇਆ ਤੇ ਉਸ ਨੂੰ ਖ਼ਜ਼ਾਨੇ ਅਤੇ ਜੰਗੀ ਮਾਮਲਿਆਂ ਦਾ ਮੰਤਰੀ ਬਣਾ ਦਿੱਤਾ। ਮਹੀਪਤੀ ਨੂੰ 'ਸੁਬੁੱਧੀ ਖ਼ਾਨ' ਦਾ ਖ਼ਿਤਾਬ ਵੀ ਮਿਲਿਆ ਅਤੇ ਸ਼ਾਹੀ ਮਾਨਤਾ ਦੇ ਪ੍ਰਤੀਕ ਵਜੋਂ ਜ਼ਮੀਨ ਵੀ ਜਾਗੀਰ ਵਿਚ ਮਿਲੀ। ਅਜੇ ਵੀ ਇਸ ਪਿੰਡ ਦਾ ਨਾਂ ਸੁਬੁੱਧੀਪੁਰ ਤੁਰਿਆ ਆਉਂਦਾ ਹੈ। ਮਹੀਪਤੀ ਦੇ ਪੜਪੋਤਰੇ ਦਾ ਪੁੱਤਰ ਗੋਪੀਨਾਥ ਬੋਸ ਅਦਭੁਤ ਲਿਆਕਤ ਅਤੇ ਤਾਕਤ ਵਾਲਾ ਆਦਮੀ ਸੀ। ਪੰਦਰਵੀਂ ਸਦੀ ਦੇ ਅੰਤ ਵਿਚ ਉਹ ਸੁਲਤਾਨ ਹੁਸੈਨ ਸ਼ਾਹ ਦਾ ਖ਼ਜ਼ਾਨਾ-ਮੰਤਰੀ ਅਤੇ ਸਮੁੰਦਰੀ ਫ਼ੌਜ ਦਾ ਕਮਾਂਡਰ ਬਣਿਆ। ਉਸ ਦਾ ਸਨਮਾਨਿਤ ਖ਼ਿਤਾਬ 'ਪੁਰੰਦਰ ਖ਼ਾਨ' ਸੀ ਤੇ ਉਸ ਦੀ ਜਾਗੀਰ ਅੱਜ ਵੀ ਪੁਰੰਦਰਪੁਰ ਦੇ ਨਾਂ ਨਾਲ ਜਾਣੀ ਜਾਂਦੀ ਹੈ। ਪੁਰੰਦਰਪੁਰ ਮਹੀ ਨਗਰ ਦੇ ਲਾਗੇ ਹੀ ਹੈ। ਪੁਰੰਦਰ ਦੇ ਵਾਰਿਸ ਕਈ ਨਸਲਾਂ ਤਕ ਮੰਤਰੀ ਰਹੇ, ਜਿਸ ਕਾਰਨ ਇਹ ਪਰਿਵਾਰ ਬੜੀ ਪ੍ਰਭਾਵ-ਪ੍ਰਤਿਸ਼ਠਾ ਵਾਲਾ ਪਰਿਵਾਰ ਬਣ ਗਿਆ। ਪੁਰੰਦਰ ਮਹੀਨਗਰ ਦਾ ਵਸਨੀਕ ਸੀ, ਇਸ ਕਰਕੇ ਮਹੀਨਗਰ ਦੱਖਣੀ ਬੰਗਾਲ ਦੇ **ਕਾਯਸਥਾਂ** ਦਾ ਪ੍ਰਮੁਖ ਕੇਂਦਰ ਬਣ ਗਿਆ। ਪੁਰੰਦਰ ਬੜਾ ਵੱਡਾ ਸਮਾਜ-ਸੁਧਾਰਕ ਵੀ ਸੀ। ਉਸ ਨੇ ਕਾਯਸਥਾਂ ਅੰਦਰ ਵਿਆਪਤ ਕੋੜੀਆਂ ਸਮਾਜਿਕ ਰਹੁ-ਰੀਤਾਂ ਬਾਰੇ ਵਿਚਾਰ ਕਰਨ ਅਤੇ ਸੁਧਾਰਵਾਦੀ ਢੰਗ ਨਾਲ ਇਸ ਜਾਤੀ ਦੀ ਸਮਾਜਿਕ ਜੱਥੇਬੰਦੀ ਬਨਾਉਣ ਦੇ ਉਦੇਸ਼ ਨਾਲ ਹਜ਼ਾਰਾਂ-ਲੱਖਾਂ ਲੋਕਾਂ ਦਾ ਇਕੱਠ ਕੀਤਾ। ਇਸ ਵਿਸ਼ਾਲ ਇਕੱਠ ਨੂੰ ਸਾਫ਼ ਪਾਣੀ ਪਿਲਾਉਣ ਲਈ ਪੁਰੰਦਰ ਨੇ ਅਨੇਕਾਂ ਕਾਮੇ ਲਾ ਕੇ ਇਕ ਤਲਾਅ ਬਣਵਾਇਆ। ਇਹ ਕਾਮੇ ਸਾਰੀ ਦਿਹਾੜੀ ਦੀ ਮਿਹਨਤ ਮਗਰੋਂ ਆਪਣੀਆਂ ਕੱਸੀਆਂ (ਕਹੀਆਂ) ਮਹੀਪੁਰ ਨੇੜੇ ਇਕ ਥਾਂ ਤੇ ਜਾ ਰਖਦੇ ਸਨ। ਬੰਗਾਲੀ ਵਿਚ ਕੱਸੀ (ਕਹੀ) ਨੂੰ 'ਕੋਡਲ' ਆਖਦੇ ਹਨ। ਇਸੇ ਥਾਂ ਤੇ ਕੋਡਲਪੁਰ ਨਾਂ ਦਾ ਪਿੰਡ ਵਸ ਗਿਆ। ਅਖ਼ੀਰ ਇਹੋ ਪਿੰਡ ਇਸ ਪਰਿਵਾਰ ਦੀ ਰਿਹਾਇਸ਼ਗਾਹ ਬਣਿਆ ਅਤੇ ਇਸੇ ਪਿੰਡ ਵਿਖੇ ਜਾਨਕੀਨਾਥ ਦਾ ਜਨਮ ਹੋਇਆ। ਜਾਨਕੀ ਨਾਥ ਅਤੇ ਸੁਭਾਸ਼ ਚੰਦਰ ਸਮੇਤ ਉਸ ਦੇ ਬੱਚਿਆਂ ਨੂੰ ਇਸ ਪਿੰਡ ਨਾਲ ਬੜਾ ਪਿਆਰ ਸੀ। ਆਪਣੇ ਅਖ਼ੀਰੀ ਦਿਨਾਂ ਤਕ ਜਾਨਕੀ ਨਾਥ ਨੇ ਇਸ ਪਿੰਡ ਨਾਲ ਡੂੰਘੀ ਸਾਂਝ ਬਣਾਈ ਰੱਖੀ ਤੇ ਇਸ ਪਿੰਡ ਲਈ ਸਮਾਜ-ਸੁਧਾਰ ਦਾ ਯਤਨ ਕਰਦਾ ਰਿਹਾ। ਉਸ ਨੇ ਹਰ ਵਰ੍ਹੇ 'ਦੁਰਗਾ-ਪੂਜਾ' ਨੂੰ ਪਰਿਵਾਰ-ਮਿਲਣੀ ਦੇ ਰੂਪ ਵਿਚ ਮਨਾਇਆ, ਜਿਸ ਵਿਚ ਉਹਦੇ ਬੱਚੇ ਵੀ ਸ਼ਾਮਿਲ ਹੁੰਦੇ ਸਨ। ਪੰਦਰਾਂ ਵਰ੍ਹਿਆਂ ਦਾ ਸੁਭਾਸ਼ ਚੰਦਰ ਆਪਣੇ ਜੱਦੀ ਪਿੰਡ ਦੇ ਅਨੁਭਵ ਬੜੀਆਂ ਜਜ਼ਬਾਤੀ ਚਿੱਠੀਆਂ ਰਾਹੀਂ ਆਪਣੀ ਮਾਂ ਨੂੰ ਲਿਖਦਾ ਹੁੰਦਾ ਸੀ। ਆਪਣੇ ਪਿਤਾ ਦੇ ਨਕਸ਼ੇ-ਕਦਮ ਤੇ ਚਲਦਿਆਂ, ਸ਼ਰਤ ਚੰਦਰ ਨੇ ਕੋਡਾਲੀਆ ਪਿੰਡ ਦੇ ਪੁਨਰ-ਨਿਰਮਾਣ ਦੇ ਕੰਮ ਵਿਚ ਹੱਦੋਂ ਵੱਧ ਯੋਗਦਾਨ ਪਾਇਆ।

ਬੋਸਾਂ ਤੋਂ ਅਲਾਵਾ, ਇਸ ਛੋਟੇ ਜਿਹੇ ਪਿੰਡ ਕੋਡਾਲੀਆ ਨੇ ਕਈ ਨਿਸ਼ਠਾਵਾਨ ਦੇਸ਼ ਭਗਤਾਂ ਅਤੇ ਦੇਸ਼ ਦੀ ਆਜ਼ਾਦੀ ਲਈ ਜਾਨਾਂ ਵਾਰਨ ਵਾਲੇ ਕ੍ਰਾਂਤੀਕਾਰੀਆਂ ਨੂੰ ਜਨਮ ਦਿੱਤਾ, ਜਿਹਨਾਂ ਵਿਚ ਐਮ. ਐਨ. ਰਾਏ ਸ਼ਾਮਿਲ ਹਨ।

# 2

ਸੁਭਾਸ਼ ਚੰਦਰ ਨੇ ਆਪਣੀ ਆਤਮ-ਕਥਾ ਵਿਚ ਲਿਖਿਆ ਹੈ : "ਆਪਣੇ ਬਾਰੇ ਪੁਰਾਣੀ ਤੋਂ ਪੁਰਾਣੀ ਜੋ ਗੱਲ ਚੇਤੇ ਹੈ, ਉਹ ਇਹ ਕਿ ਮੈਂ ਆਪਣੇ ਆਪ ਨੂੰ ਸਿਰਿਓਂ ਤੁੱਛ ਪ੍ਰਾਣੀ ਸਮਝਦਾ ਹੁੰਦਾ ਸੀ ।" ਮੁੱਢਲੇ ਵਰ੍ਹਿਆਂ ਵਿਚ ਉਹ ਮਾਤਾ-ਪਿਤਾ ਦੀ ਪਿਆਰ ਭਰੀ ਨੇੜਤਾ ਲੋਚਦੇ ਹੁੰਦੇ ਸਨ । ਉਹ ਇਸ ਨੇੜਤਾ ਤੋਂ ਵਾਂਝਿਆਂ ਰਹੇ ਕਿਉਂਕਿ ਇਕ ਤਾਂ ਉਹਨਾਂ ਦਾ ਪਰਿਵਾਰ ਬਹੁਤ ਵੱਡਾ ਸੀ ਤੇ ਦੂਜੇ ਉਹਨਾਂ ਦੇ ਮਾਪੇ ਭੈਅ ਅਤੇ ਸ਼ਰਧਾ ਵਾਲੀਆਂ ਸ਼ਖ਼ਸੀਅਤਾਂ ਸਨ । ਆਰੰਭ ਵਿਚ ਆਪਣੇ ਆਪ ਨੂੰ ਤੁੱਛ ਸਮਝਣ ਵਾਲੇ ਵਿਅਕਤੀ ਦੀ ਸ਼ਖ਼ਸੀਅਤ ਦੇ ਵਿਕਾਸ ਵਿਚ ਸਹਾਇਕ ਮਹੱਤਵਪੂਰਨ ਪੜਾਵਾਂ ਦੀ ਤਲਾਸ਼ ਬੜੀ ਰੋਚਕ ਹੋਵੇਗੀ ।

ਆਪਣੇ ਤੋਂ ਵੱਡਿਆਂ ਵਾਂਗ ਹੀ, ਸੁਭਾਸ਼ ਨੂੰ ਮੁੱਢਲੀ ਵਿੱਦਿਆ ਪ੍ਰਾਪਤ ਕਰਨ ਲਈ ਕਟਕ ਦੇ ਪ੍ਰੋਟੈਸਟੈਂਟ ਯੂਰੋਪੀਅਨ ਸਕੂਲ ਵਿਚ ਭੇਜਿਆ ਗਿਆ । ਇਹ ਸਕੂਲ ਅੰਗ੍ਰੇਜ਼ੀ ਢੰਗ ਦਾ ਸੀ ਤੇ ਇਸ ਨੂੰ ਅੰਗ੍ਰੇਜ਼ੀ ਤਰਜ਼ ਤੇ ਹੀ ਚਲਾਇਆ ਜਾਂਦਾ ਸੀ । ਇਸ ਤਰ੍ਹਾਂ ਸੁਭਾਸ਼ ਅਤੇ ਇਥੇ ਪੜ੍ਹਨ ਵਾਲੇ ਹੋਰਨਾ ਬੱਚਿਆਂ ਨੂੰ ਭਾਰਤੀ ਸਕੂਲਾਂ ਵਿਚ ਪੜ੍ਹ ਰਹੇ ਆਪਣੇ ਹਮ-ਉਮਰਾਂ ਦੇ ਮੁਕਾਬਿਲੇ, ਅੰਗ੍ਰੇਜ਼ੀ ਭਾਸ਼ਾ ਅਤੇ ਅੰਗ੍ਰੇਜ਼ੀ ਗਿਆਨ-ਵਿਗਿਆਨ ਵਿਚ ਸ੍ਰੇਸ਼ਠਤਾ ਪ੍ਰਾਪਤ ਹੋ ਗਈ । ਅਜਿਹੇ ਸਕੂਲ ਵਿਚ ਪੜ੍ਹਨ ਦੇ ਹੋਰ ਲਾਭ ਇਹ ਹੋਏ ਕਿ ਉਹਨਾਂ ਦੇ ਅੰਦਰ ਅਨੁਸ਼ਾਸਨ, ਸਹੀ ਚਾਲ-ਚਲਣ, ਸਾਫ਼-ਸੁਥਰਾ ਕੰਮ ਅਤੇ ਸਮੇਂ ਦੀ ਪਾਬੰਦੀ ਆਦਿ ਗੁਣਾਂ ਦਾ ਵਿਕਾਸ ਹੋਇਆ । ਸੁਭਾਸ਼ ਭਾਵੇਂ ਇਸ ਸਕੂਲ ਵਿਚ ਨਾ-ਖ਼ੁਸ਼ ਨਹੀਂ ਸੀ, ਪਰ ਚੇਤੰਨਤਾ ਦਾ ਵਿਕਾਸ ਹੁੰਦਿਆਂ ਹੀ ਉਸ ਨੂੰ ਜਾਪਣ ਲੱਗਾ ਕਿ ਇਸ ਸਕੂਲ ਦੇ ਬੱਚੇ ਦੋ ਵੱਖੋ-ਵੱਖ ਅਸਮਾਨਤਾਪੂਰਨ ਦੁਨੀਆ ਵਿਚ ਰਹਿ ਰਹੇ ਹਨ । ਪੜ੍ਹਾਈ ਵਿਚ ਉਹ ਸਦਾ ਹੀ ਅੱਵਲ ਰਹਿੰਦਾ ਸੀ ਪਰ ਖੇਡਾਂ ਵਿਚ ਉਹ ਫਾਡੀ ਹੀ ਰਿਹਾ । ਸੰਨ 1909 ਵਿਚ, ਜਦੋਂ ਇਸ ਸਕੂਲ ਨੂੰ ਛੱਡਣ ਦਾ ਸਮਾਂ ਆਇਆ ਤਾਂ ਸੁਭਾਸ਼ ਨੂੰ ਯੂਰੋਪੀਅਨ ਮਿਸ਼ਨਰੀ ਸਕੂਲ ਛੱਡਣ ਦਾ ਕੋਈ ਅਫ਼ਸੋਸ ਨਹੀਂ ਸੀ ।

ਇਸ ਤੋਂ ਮਗਰੋਂ ਜਦੋਂ ਉਹ ਰਾਵੇਨਸ਼ਾਅ ਕਾਲਜੀਏਟ ਸਕੂਲ ਵਿਚ ਦਾਖ਼ਿਲ ਹੋਇਆ ਤਾਂ ਉਸ ਨੂੰ ਪੂਰਨ ਮਾਸਨਿਕ ਅਤੇ ਮਨੋਵਿਗਿਆਨਕ ਤਬਦੀਲੀ ਦਾ ਅਨੁਭਵ ਹੋਇਆ । ਇਸ ਸਕੂਲ ਦੇ ਭਾਰਤੀ ਮਾਹੌਲ ਨੇ ਉਸ ਨੂੰ ਆਪਣੇ ਆਪ ਨੂੰ ਸਮਝਣ ਦਾ

ਬਿਹਤਰ ਮੌਕਾ ਦਿੱਤਾ ਤੇ ਉਸਦੇ ਅੰਦਰ ਇਕ ਨਵਾਂ ਆਤਮ-ਵਿਸ਼ਵਾਸ ਜਾਗ ਪਿਆ। ਉਸ ਤੋਂ ਇਹ ਆਸ ਕੀਤੀ ਜਾਂਦੀ ਸੀ ਕਿ, ਛੁੱਟ ਆਪਣੀ ਮਾਤ ਭਾਸ਼ਾ ਬੰਗਾਲੀ ਦੇ, ਉਹ ਪੜ੍ਹਾਈ ਵਿਚ ਵਾਹਵਾ ਰਹੇਗਾ ਕਿਉਂਕਿ ਬੰਗਾਲੀ ਉਸ ਨੇ ਮੁੱਢਲੀਆਂ ਜਮਾਤਾਂ ਵਿਚ ਨਹੀਂ ਪੜ੍ਹੀ ਸੀ। ਪਰ ਉਸਨੇ ਖ਼ੂਬ ਮਿਹਨਤ ਕਰਕੇ ਇਸ ਘਾਟ ਨੂੰ ਪੂਰਾ ਕਰ ਲਿਆ ਅਤੇ ਅਖ਼ੀਰ ਪਹਿਲੇ ਸਾਲਾਨਾ ਇਮਤਿਹਾਨ ਵਿਚ ਹੀ ਬੰਗਾਲੀ ਵਿਚ ਸਭ ਤੋਂ ਵੱਧ ਅੰਕ ਪ੍ਰਾਪਤ ਕੀਤੇ। ਹੋਰ ਤਾਂ ਹੋਰ, ਉਸ ਨੇ ਬੜੀ ਦਿਲਚਸਪੀ ਨਾਲ ਸੰਸਕ੍ਰਿਤ ਪੜ੍ਹਨੀ ਵੀ ਆਰੰਭ ਕਰ ਲਈ। ਹਾਂ, ਖੇਡਾਂ ਬਾਰੇ ਉਹ ਸਦਾ ਅਵੇਸਲਾ ਹੀ ਰਿਹਾ। ਉਸ ਨੂੰ ਸਾਰੀ ਉਮਰ ਇਸ ਗੱਲ ਦਾ ਅਫ਼ਸੋਸ ਵੀ ਰਿਹਾ ਕਿ ਉਹ ਖੇਡ੍ਹਾਂ ਵਿਚ ਉਤਸ਼ਾਹ ਪੈਦਾ ਨਾ ਕਰ ਸਕਿਆ। ਰਾਵੇਨਸ਼ਾਅ ਕਾਲਜੀਏਟ ਸਕੂਲ ਦੇ ਵਿਦਿਆਰਥੀ ਅਤੇ ਅਧਿਆਪਕ ਉੜੀਆ ਵੀ ਸਨ ਅਤੇ ਬੰਗਾਲੀ ਵੀ 'ਤੇ ਉਹਨਾ ਦੇ ਆਪਸੀ ਸੰਬੰਧ ਬਹੁਤ ਖ਼ੁਸ਼ਗਵਾਰ ਸਨ। ਅਜਿਹੇ ਹੀ ਖ਼ੁਸ਼ਗਵਾਰ ਸੰਬੰਧ ਬੋਸ ਪਰਿਵਾਰ ਦੇ ਉੜੀਆ, ਹਿੰਦੂ ਅਤੇ ਮੁਸਲਮਾਨ ਮੁਲਾਜ਼ਿਮਾ ਵਿਚ ਵੀ ਮੌਜੂਦ ਸਨ। ਸੁਭਾਸ਼ ਚੰਦਰ ਦੇ ਮਾਤਾ-ਪਿਤਾ ਦੀ ਆਜ਼ਾਦ-ਖ਼ਿਆਲੀ ਅਤੇ ਖੁਲ੍ਹਦਿਲੀ ਪ੍ਰਸਿੱਧ ਸੀ ਅਤੇ ਪੂਰਾ ਪਰਿਵਾਰ ਉਹਨਾਂ ਤੋਂ ਪ੍ਰਭਾਵਿਤ ਸੀ। ਇਸ ਲਈ ਸੁਭਾਸ਼ ਦੀ ਨਸਲ ਕਦੀ ਵੀ ਸਥਾਨਕ ਜਾਂ ਪ੍ਰਾਦੇਸ਼ਿਕ ਢੰਗ ਨਾਲ ਸੋਚ ਹੀ ਨਹੀਂ ਸਕਦੀ ਸੀ।

ਅਧਿਆਪਕਾਂ ਵਿਚੋਂ, ਸੁਭਾਸ਼ ਦੇ ਨੌਜਵਾਨ ਜ਼ਹਿਨ ਤੇ ਰਾਵੇਨਸ਼ਾਅ ਕਾਲਜੀਏਟ ਸਕੂਲ ਦੇ ਹੈੱਡਮਾਸਟਰ ਬੇਨੀਮਾਧਵ ਦਾਸ ਨੇ ਸਦੀਵੀ ਛਾਪ ਛੱਡੀ। ਉਸ ਨੇ ਆਪਣੇ ਵਿਦਿਆਰਥੀ ਦੇ ਵਿਕਾਸਸ਼ੀਲ ਮਨ ਅੰਦਰ ਸੁਹਜਾਤਮਕ ਅਤੇ ਨੈਤਿਕ ਕਦਰਾਂ ਉਤਾਰ ਦਿੱਤੀਆਂ। ਉਸ ਨੇ ਆਪਣੇ ਵਿਦਿਆਰਥੀ ਨੂੰ ਸਮਝਾਇਆ ਕਿ ਇਨਸਾਨੀ ਜ਼ਿੰਦਗੀ ਵਿਚ ਨੈਤਿਕ ਮੁੱਲ ਹਰ ਚੀਜ਼ ਨਾਲੋਂ ਭਾਰੂ ਹੁੰਦੇ ਹਨ। ਉਸਨੇ ਆਪਣੇ ਵਿਦਿਆਰਥੀ ਨੂੰ ਪ੍ਰਕ੍ਰਿਤੀ ਪ੍ਰਤੀ ਸਮਰਪਿਤ ਹੋਣ ਦਾ ਉਪਦੇਸ਼ ਦਿੱਤਾ ਤਾਂ ਜੋ ਪ੍ਰਕ੍ਰਿਤੀ ਉਸ ਨਾਲ ਸੰਵਾਦ ਰਚਾ ਸਕੇ। ਸੁਭਾਸ਼, ਡੁੱਬਦੇ ਸੂਰਜ ਦੀ ਲੁਭਾਉਣੀ ਚਮਕਾਰ ਅੰਦਰ, ਨਦੀ-ਕੰਢੇ, ਪਹਾੜ ਤੇ ਜਾਂ ਕਿਸੇ ਸੁੰਨਸਾਨ ਸਬਜ਼ਾਜ਼ਾਰ ਵਿਚ ਮਨਮੋਹਕ ਥਾਂ ਲੱਭ ਲੈਂਦਾ ਤੇ ਉਥੇ ਬੈਠ ਕੇ ਚਿੰਤਨ ਕਰਦਾ। ਬੇਨੀਮਾਧਵ ਦੇ ਉਪਦੇਸ਼ਾਂ ਨੇ ਉਸ ਉੱਤੇ ਪ੍ਰਕ੍ਰਿਤੀ ਅਤੇ ਮਨੁੱਖ ਵਿਚਕਾਰਲੀਆਂ ਅਮਿਟ ਸਾਂਝਾਂ ਰੌਸ਼ਨ ਕੀਤੀਆਂ ਅਤੇ ਉਸ ਨੂੰ ਇਕਾਗਰ ਚਿੰਤਨ ਵਿਚ ਸਹਾਇਤਾ ਦਿੱਤੀ।

ਸੁਭਾਸ਼ ਚੰਦਰ ਪੰਦਰਾਂ ਕੁ ਵਰ੍ਹਿਆਂ ਦਾ ਸੀ ਜਦੋਂ ਉਸਦੀ ਮਾਨਸਿਕ ਅਤੇ ਮਨੋਵਿਗਿਆਨਕ ਜ਼ਿੰਦਗੀ ਦਾ ਇਕ ਤੂਫ਼ਾਨੀ ਦੌਰ ਸ਼ੁਰੂ ਹੋਇਆ। ਉਸਨੂੰ ਆਪਣੇ ਅੰਦਰ ਜ਼ਬਰਦਸਤ ਮਾਨਸਿਕ ਸੰਘਰਸ਼ ਅਤੇ ਸੰਤਾਪ ਮਹਿਸੂਸ ਹੋਣ ਲੱਗਾ। ਇਹ ਸੰਘਰਸ਼ ਸੀ — ਦੁਨੀਆਵੀ ਜ਼ਿੰਦਗੀ ਪ੍ਰਤੀ ਸੁਭਾਵਕ ਖਿੱਚ, ਸੰਸਾਰਿਕ ਕਰਮਾਂ ਅਤੇ ਲੌਕਿਕ-ਸਰੀਰਕ ਇੱਛਾਵਾਂ 'ਤੇ ਇਹਨਾਂ ਉਪਰ ਹਾਵੀ ਹੋਣ ਦਾ ਯਤਨ ਕਰ ਰਹ ਆਪਣੇ ਉਚੇਰੇ ਆਤਮ ਵਿਚਕਾਰ। ਪ੍ਰਕ੍ਰਿਤੀ ਪ੍ਰਤੀ ਸ਼ਰਧਾ ਨੇ ਇਸ ਸੰਘਰਸ਼ ਵਿਚ ਉਸਦੀ ਸਹਾਇਤਾ ਕੀਤੀ, ਪਰ ਇਹ ਸੰਘਰਸ਼ ਨਿਰਮੂਲ ਨਾ ਹੋ ਸਕਿਆ। ਜ਼ਿੰਦਗੀ ਦੇ ਇਸੇ ਮੋੜ ਉੱਤੇ, ਜਦੋਂ ਉਹ ਮਸਾਂ ਪੰਦਰਾਂ ਵਰ੍ਹਿਆਂ ਦਾ ਸੀ, ਉਸ ਦੀ ਜ਼ਿੰਦਗੀ

ਵਿਚ ਸਵਾਮੀ ਵਿਵੇਕਾਨੰਦ ਆ ਗਏ । ਰੱਬ-ਸਬੱਬੀ ਹੀ ਸਵਾਮੀ ਵਿਵੇਕਾਨੰਦ ਦੀਆਂ ਕਿਤਾਬਾਂ ਉਸ ਦੇ ਹੱਥ ਆ ਲੱਗੀਆਂ । ਉਸ ਨੇ ਬੜੀ ਉਤਸੁਕਤਾ ਨਾਲ ਉਹਨਾਂ ਨੂੰ ਪੜ੍ਹਿਆ ਅਤੇ ਆਪਣੇ ਅੰਦਰ ਇਕ ਮਾਨਸਿਕ ਅੰਦੋਲਨ ਵਾਪਰਦਾ ਮਹਿਸੂਸ ਕੀਤਾ । ਉਸਨੂੰ ਉਹ ਕੇਂਦਰ-ਬਿੰਦੂ ਲੱਭ ਪਿਆ, ਜਿਸ ਦੀ ਉਸ ਨੂੰ ਤਲਾਸ਼ ਸੀ । ਇਸ ਸਿਧਾਂਤ ਦੇ ਲੇਖੇ ਉਹ ਆਪਣੀ ਸਾਰੀ ਉਮਰ ਲਾ ਸਕਦਾ ਸੀ । ਵਿਵੇਕਾਨੰਦ ਨੂੰ ਪੜ੍ਹ ਕੇ ਉਸ ਨੇ ਇਹ ਫੈਸਲਾ ਕੀਤਾ ਕਿ ਜੀਵਨ ਦਾ ਉਦੇਸ਼ ਆਪਣੀ ਮੁਕਤੀ ਲਈ ਸਿਰਤੋੜ ਮਿਹਨਤ ਅਤੇ ਮਨੁਖਤਾ ਦੀ ਭਲਾਈ ਲਈ ਸਰਬਸ ਸਮਰਪਨ ਹੋਣਾ ਚਾਹੀਦਾ ਹੈ । ਭੈਣ ਨਿਵੇਦਿਤਾ ਵਾਂਗ ਉਹ ਵੀ ਇਸ ਅਕੀਦੇ ਦਾ ਸੀ ਕਿ ਮਨੁੱਖਤਾ ਦੀ ਸੇਵਾ ਵਿਚ ਆਪਣੇ ਦੇਸ਼ ਦੀ ਸੇਵਾ ਸ਼ਾਮਿਲ ਹੈ ਕਿਉਂਕਿ ਸਵਾਮੀ ਵਿਵੇਕਾਨੰਦ 'ਮਾਤਭੂਮੀ ਨੂੰ ਸ਼ਰਧਾ ਦੀ ਦੇਵੀ' ਆਖਦੇ ਹੁੰਦੇ ਸਨ । ਉਸ ਨੇ ਸਵਾਮੀ ਜੀ ਦਾ ਸਿਧਾਂਤ ਪਰਵਾਨ ਕਰ ਲਿਆ ਕਿ ਸਾਰੇ ਭਾਰਤੀ ਉਸ ਦੇ ਭਰਾ ਹਨ ਤੇ ਭਾਰਤ ਦੀ ਮੁਕਤੀ 'ਲੋਕਾਂ ਦੀ ਤਾਕਤ' ਨੂੰ ਜਗਾਉਣ ਵਿਚ ਹੀ ਹੈ । ਸਵਾਮੀ ਜੀ ਵਲੋਂ ਪ੍ਰਸਤੁਤ ਪ੍ਰਾਚੀਨ ਸ਼ਾਸਤਰਾਂ ਦੀ ਆਧੁਨਿਕ ਵਿਆਖਿਆ ਵੀ ਸੁਭਾਸ਼ ਨੇ ਪਰਵਾਨ ਕਰ ਲਈ ਕਿ ਵਿਸ਼ਵਾਸ ਅਤੇ ਸ਼ਕਤੀ ਦੁਆਰਾ ਹੀ ਮੁਕਤੀ ਪ੍ਰਾਪਤ ਕੀਤੀ ਜਾ ਸਕਦੀ ਹੈ ।

ਵਿਵੇਕਾਨੰਦ ਤੋਂ ਟੁਰ ਕੇ ਸੁਭਾਸ਼ ਉਸ ਦੇ ਗੁਰੂ ਰਾਮਕ੍ਰਿਸ਼ਨ ਪਰਮਹੰਸ ਤਕ ਜਾ ਪੁੱਜਾ । ਪਰਮਹੰਸ ਦੇ ਉਪਦੇਸ਼ ਦਾ ਸਾਰ ਸੀ ਕਿ ਸਿਰਫ਼ ਤਿਆਗ ਦੁਆਰਾ ਹੀ ਬ੍ਰਹਮ-ਗਿਆਨ ਜਾ ਮੁਕਤੀ ਸੰਭਵ ਹੈ । ਉਸ ਨੇ ਨੌਜਵਾਨਾਂ ਦੀ ਇਕ ਟੋਲੀ ਬਣਾਈ ਤੇ ਉਸ ਦਾ ਨਾਂ ਰਖਿਆ—ਰਾਮਕ੍ਰਿਸ਼ਨ-ਵਿਵੇਕਾਨੰਦ ਗਰੁਪ । ਇਸ ਟੋਲੀ ਨੇ ਘਰ ਦੇ ਅੰਦਰ ਵੀ ਅਤੇ ਬਾਹਰ ਵੀ ਚਿੰਤਾ ਅਤੇ ਵਿਰੋਧ ਨੂੰ ਜਨਮ ਦਿੱਤਾ, ਪਰ ਸਿੱਟਾ ਕੁਝ ਨਾ ਨਿਕਲਿਆ । ਪਰਿਵਾਰਕ ਵਿਰੋਧ ਦੀ ਪਰਵਾਹ ਨਾ ਕਰਦਿਆਂ ਸੁਭਾਸ਼ ਚੰਦਰ ਟੋਲੀ ਨੂੰ ਤੋਰੀ ਗਿਆ । ਜਿਸ ਸਮੇਂ ਉਹ ਪਰਿਵਾਰਕ ਅਤੇ ਸਮਾਜਿਕ ਅੰਤਰ-ਵਿਰੋਧਾਂ ਨਾਲ ਜੂਝ ਰਿਹਾ ਸੀ, ਉਸ ਸਮੇਂ ਉਹ ਆਪਣੇ ਨਿਮਨ-ਆਤਮ ਨਾਲ ਵੀ ਇਕ ਵੱਡੀ ਜੰਗ ਲੜ ਰਿਹਾ ਸੀ । ਇਸ ਸੰਘਰਸ਼ ਦੇ ਦੌਰ ਵਿਚ ਸੁਭਾਸ਼ ਜਦ ਘਰੋਂ ਬਾਹਰ ਹੁੰਦਾ ਸੀ ਤਾਂ ਵਧੇਰੇ ਸ਼ਾਂਤ ਹੁੰਦਾ ਸੀ । ਉਸ ਨੇ ਉਤਸੁਕਤਾ ਨਾਲ ਯੋਗ-ਅਭਿਆਸ ਬਾਰੇ ਵੀ ਸਾਰੀਆ ਪੁਸਤਕਾ ਪੜ੍ਹੀਆਂ—ਇਹ ਸੋਚ ਕੇ ਕਿ ਸਭ ਤੋਂ ਮਹੱਤਵਪੂਰਨ ਗੱਲ ਮਾਨਸਿਕ ਅਤੇ ਆਤਮਿਕ ਅਭਿਆਸ ਹੁੰਦੀ ਹੈ । ਉਸ ਨੇ ਲੁਕ-ਛਿਪ ਕੇ ਕਈ ਯੋਗ-ਅਭਿਆਸ ਕੀਤੇ ਵੀ । ਜਦੋਂ ਵੀ ਕਿਸੇ ਸਾਧ-ਸੰਤ ਦੇ ਆਉਣ ਦਾ ਪਤਾ ਲੱਗਦਾ, ਸੁਭਾਸ਼ ਅਤੇ ਉਸ ਦੀ ਟੋਲੀ ਉਸ ਨੂੰ ਭੱਜ ਕੇ ਜਾ ਮਿਲਦੀ । ਕੁਝ ਮਹੀਨੇ ਇਹੋ ਜਿਹੇ ਤਜਰਬੇ ਕਰਨ ਮਗਰੋਂ ਉਸ ਨੂੰ ਇਹਨਾਂ ਤਜਰਬਿਆਂ ਦੀ ਵਿਅਰਥਤਾ ਸਮਝ ਆ ਗਈ ਤੇ ਉਹ ਫਿਰ ਰਾਮਕ੍ਰਿਸ਼ਨ ਤੇ ਵਿਵੇਕਾਨੰਦ ਦੇ ਉਪਦੇਸ਼ਾਂ ਵੱਲ ਮੁੜ ਪਿਆ । ਅਜੇ ਸੁਭਾਸ਼ ਸੋਲ੍ਹਾਂ ਵਰ੍ਹਿਆਂ ਦਾ ਵੀ ਨਹੀਂ ਸੀ ਹੋਇਆ ਜਦੋਂ ਉਸ ਨੂੰ ਦਿਹਾਤੀ ਪੁਨਰਨਿਰਮਾਣ ਦੇ ਕੰਮ ਦਾ ਪ੍ਰਤੱਖ ਮੌਕਾ ਮਿਲਿਆ ਤੇ ਉਸਨੂੰ ਵਿਸ਼ਵਾਸ ਹੋ ਗਿਆ ਕਿ ਧਾਰਮਿਕ ਜੀਵਨ ਕੇਵਲ ਵਿਅਕਤੀਗਤ ਯੋਗ-ਅਭਿਆਸ ਤਕ ਹੀ ਸੀਮਿਤ ਨਹੀਂ ਹੈ ਸਗੋਂ ਇਸ ਵਿਚ ਮਾਤਭੂਮੀ ਦੀ ਸੇਵਾ ਸਮੇਤ ਕੁਲ ਲੁਕਾਈ ਦੀ ਸੇਵਾ ਸ਼ਾਮਿਲ ਹੁੰਦੀ ਹੈ । ਵਿਵੇਕਾਨੰਦ ਦੀਆ ਲਿਖਤਾਂ ਨੇ

ਉਸ ਦੇ ਦਿਮਾਗ ਨੂੰ ਵਹਿਮਾਂ-ਭਰਮਾਂ ਤੋਂ ਛੁਟਕਾਰਾ ਪਾਉਣ ਵਿਚ ਵੀ ਬੜੀ ਭਾਰੀ ਮਦਦ ਦਿੱਤੀ ਕਿਉਂਕਿ ਸਵਾਮੀ ਜੀ ਦਾ ਮਿਸ਼ਨ ਤਰਕਸ਼ੀਲ ਦਰਸ਼ਨ ਤੇ ਆਧਾਰਿਤ ਸੀ ਤੇ ਵਿਗਿਆਨ ਅਤੇ ਧਰਮ ਵਿਚਕਾਰ ਤਾਲਮੇਲ ਬਣਾਉਂਦਾ ਸੀ ।

ਸੁਭਾਸ਼ ਦਾ ਸਕੂਲੀ ਜੀਵਨ ਸਮਾਪਤ ਹੁੰਦਿਆਂ ਹੀ, ਉਸਦੀ ਮੁਲਾਕਾਤ ਕਲਕੱਤਾ-ਗਰੁਪ ਦੇ ਇਕ ਨੁਮਾਇੰਦੇ ਨਾਲ ਹੋਈ, ਜਿਸ ਤੋਂ ਉਸ ਨੂੰ ਰਾਜਨੀਤੀ ਦੀ ਪਹਿਲੀ ਜਾਗ ਲੱਗੀ । ਡਾਕਟਰੀ ਪੜ੍ਹ ਰਹੇ ਇਕ ਵਿਦਿਆਰਥੀ ਦੀ ਅਗਵਾਈ ਹੇਠ ਕੰਮ ਕਰ ਰਹੇ ਇਸ ਗਰੁੱਪ ਦੇ ਦੋਵੇਂ ਉਦੇਸ਼ — ਆਤਮਿਕ ਉੱਨਤੀ ਅਤੇ ਦੇਸ਼-ਸੇਵਾ — ਸੁਭਾਸ਼ ਦੇ ਉਸ ਸਮੇਂ ਦੀ ਦਿਮਾਗੀ ਚਿੰਤਨ ਸ਼ੈਲੀ ਦੀ ਦਿਸ਼ਾ ਨਾਲ ਮੇਲ ਖਾਂਦੇ ਸਨ । ਸੁਭਾਸ਼ ਅਤੇ ਇਸ ਗਰੁੱਪ ਦਾ ਸੰਬੰਧ ਕਈ ਵਰ੍ਹੇ ਬਣਿਆ ਰਿਹਾ ।

ਮੈਟ੍ਰਿਕ ਦੀ ਪਰੀਖਿਆ ਨੇੜੇ ਆਈ ਤਾਂ ਸੁਭਾਵਕ ਤੌਰ ਤੇ ਹੀ, ਉਸ ਦੇ ਮਾਪਿਆਂ ਤੇ ਹੋਰਨਾਂ ਸੰਬੰਧੀਆਂ ਨੂੰ ਚਿੰਤਾ ਹੋਣ ਲੱਗ ਪਈ ਕਿ ਅਜਿਹਾ ਹੋਣਹਾਰ ਤੇ ਪ੍ਰਤਿਭਾਸ਼ਾਲੀ ਮੁੰਡਾ ਮਨਮਤੀਆ, ਖ਼ਬਤੀ ਅਤੇ ਸਿਰੜੀ ਹੋ ਗਿਆ ਹੈ । ਪਰ ਜਦੋਂ ਨਤੀਜਾ ਨਿਕਲਿਆ ਤਾਂ ਪਤਾ ਲੱਗਾ ਕਿ ਸੁਭਾਸ਼ ਚੰਦਰ ਸਾਰੀ ਯੂਨੀਵਰਸਿਟੀ ਵਿਚ ਦੂਜੇ ਨੰਬਰ ਤੇ ਆਇਆ ਹੈ । ਇਸ ਖ਼ੁਸ਼ਫਹਿਮੀ ਨਾਲ ਕਿ ਮਾਹੌਲ ਬਦਲਣ ਨਾਲ ਅਤੇ ਕਲਕੱਤੇ ਦੇ ਯਥਾਰਥਿਕ ਵਾਤਾਵਰਣ ਵਿਚ ਰਹਿਣ ਨਾਲ ਸੁਭਾਸ਼ ਦੀ ਬਿਹਤਰੀ ਹੋਵੇਗੀ, ਪਰਿਵਾਰ ਨੇ ਅਗਲੇਰੀ ਵਿਦਿਆ ਲਈ ਉਸ ਦਾ ਸਾਮਾਨ ਬੰਨ੍ਹ ਕੇ ਉਹਨੂੰ ਕਲਕੱਤੇ ਭੇਜ ਦਿੱਤਾ ।

# 3

ਪਰਿਵਾਰ ਨੂੰ ਕੀ ਪਤਾ ਸੀ ਕਿ ਕਲਕੱਤੇ ਵਿਚ ਸੁਭਾਸ਼ ਨੂੰ ਕਿਹੜੀ ਹੋਣੀ ਉਡੀਕ ਰਹੀ ਸੀ। ਕਸਬੇ-ਦਿਹਾਤ ਤੋਂ ਆਉਣ ਵਾਲੇ ਇਕ ਨੌਜਵਾਨ ਵਿਦਿਆਰਥੀ ਲਈ ਕਲਕੱਤੇ ਦੀ ਜ਼ਿੰਦਗੀ, ਜ਼ਰੂਰੀ ਨਹੀਂ ਸੀ ਕਿ, ਇਕ ਸੁਖਾਵੀਂ ਤਬਦੀਲੀ ਹੁੰਦੀ। ਸੱਚ ਤਾਂ ਇਹ ਸੀ ਕਿ ਇਥੇ ਆ ਕੇ ਬਹੁਤ ਸਾਰੇ ਹੋਣਹਾਰ ਬੱਚੇ ਤਬਾਹ ਹੋ ਗਏ ਸਨ। ਪਰ ਸੁਭਾਸ਼ ਤਾਂ ਆਪਣੇ ਦਿਮਾਗ ਵਿਚ ਕੁਝ ਵਿਸ਼ੇਸ਼ ਵਿਚਾਰ ਅਤੇ ਆਦਰਸ਼ ਲੈ ਕੇ ਕਲਕੱਤੇ ਆਇਆ ਸੀ। ਉਸ ਨੇ ਨਿਸ਼ਚਾ ਕਰ ਲਿਆ ਸੀ ਕਿ ਉਹ ਹੋਰਨਾਂ ਵਾਂਗ ਨਹੀਂ, ਸਗੋਂ ਆਪਣੇ ਢੰਗ ਦੀ ਜ਼ਿੰਦਗੀ ਜੀਵੇਗਾ। ਜ਼ਿੰਦਗੀ, ਜੋ ਉਸ ਦੀ ਆਤਮਿਕ ਉੱਨਤੀ ਅਤੇ ਉਸ ਦੇ ਦੇਸ਼ ਵਾਸੀਆ ਦੀ ਤਰੱਕੀ ਦੇ ਅਨੁਕੂਲ ਹੋਵੇ। ਉਹ ਪਹਿਲਾਂ ਹੀ ਜ਼ਿੰਦਗੀ ਪ੍ਰਤੀ ਬਹੁਤ ਸੰਜੀਦਾ ਹੋ ਚੁਕਾ ਸੀ ਅਤੇ ਕਾਲਜ-ਜੀਵਨ ਵਿਚ ਪੈਰ ਪਾਉਂ-ਦਿਆਂ ਹੀ ਉਸਦਾ ਇਹ ਵਿਸ਼ਵਾਸ ਦ੍ਰਿੜ੍ਹ ਹੋ ਗਿਆ ਕਿ ਜ਼ਿੰਦਗੀ ਦਾ ਕੋਈ ਅਰਥ ਅਤੇ ਟੀਚਾ ਹੋਣਾ ਚਾਹੀਦਾ ਹੈ।

ਉਹ ਕਲਕੱਤਾ ਯੂਨੀਵਰਸਿਟੀ ਦੇ ਪ੍ਰਮੁਖ ਕਾਲਜ ਪ੍ਰੈਜ਼ੀਡੈਂਸੀ ਕਾਲਜ ਵਿਚ ਦਾਖ਼ਿਲ ਹੋ ਗਿਆ। ਕਾਲਜ ਖੁਲ੍ਹਣ ਤੋਂ ਪਹਿਲਾਂ ਹੀ ਉਸ ਨੇ ਛੇਤੀ ਨਾਲ ਉਸ ਆਦਰਸ਼ਵਾਦੀ ਗਰੁਪ ਨਾਲ ਸੰਪਰਕ ਕਾਇਮ ਕਰ ਲਿਆ, ਜਿਸ ਦਾ ਇਕ ਨੁਮਾਇੰਦਾ ਉਸ ਨੂੰ ਪਿਛਲੇ ਵਰ੍ਹੇ ਕਟਕ ਵਿਖੇ ਮਿਲਿਆ ਸੀ। ਇਸ ਕਾਲਜ ਵਿਚ ਕੁਝ ਨਵ-ਧਨਾਡਾਂ ਅਤੇ ਰਾਜ ਦੇ ਝੋਲੀਚੁੱਕਾਂ ਦੇ ਬੱਚਿਆਂ ਅਤੇ ਕੁਝ ਸਾਧਾਰਨ ਜਿਹੇ ਪੜ੍ਹਾਕੂ ਬੱਚਿਆਂ ਤੋਂ ਅਲਾਵਾ ਅਜਿਹੇ ਬੱਚਿਆਂ ਦੀ ਇਕ ਟੋਲੀ ਵੀ ਸੀ ਜੋ ਆਪਣੇ ਆਪ ਨੂੰ ਰਾਮਕ੍ਰਿਸ਼ਨ-ਵਿਵੇਕਾਨੰਦ ਦੇ ਅਧਿਆਤਮਿਕ ਵਾਰਿਸ ਸਮਝਦੇ ਸਨ, 'ਤੇ ਸੁਭਾਸ਼ ਇਸੇ ਟੋਲੀ ਨਾਲ ਸੰਬੰਧਿਤ ਸੀ। ਇਸ ਕਾਲਜ ਵਿਚ ਕ੍ਰਾਂਤੀਕਾਰੀਆਂ ਦੀ ਇਕ ਖ਼ੁਫ਼ੀਆ ਟੋਲੀ ਵੀ ਸੀ।

ਸੰਨ 1913 ਵਿਚ, ਜਦੋਂ ਸੁਭਾਸ਼ ਨੇ ਕਟਕ ਛੱਡਿਆ ਸੀ ਤਾਂ ਉਸ ਦੀ ਵਿਚਾਰ-ਧਾਰਾ ਅਜੇ ਸਪਸ਼ਟ ਨਹੀਂ ਸੀ। ਉਹ ਅਜੇ ਅਧਿਆਤਮਿਕ ਜਿਗਿਆਸਾ ਅਤੇ ਸਮਾਜ ਸੇਵਾ ਦੇ ਧੁੰਦਲਕੇ ਵਿਚ ਫਸਿਆ ਹੋਇਆ ਸੀ। ਕਲਕੱਤੇ ਆ ਕੇ ਉਸਨੂੰ ਸਮਝ ਪਈ ਕਿ ਸਮਾਜ ਸੇਵਾ ਤਾਂ ਯੋਗ-ਅਭਿਆਸ ਦਾ ਅਨਿਖੜਵਾਂ ਅੰਗ ਹੈ ਤੇ ਇਸ ਦੇ ਘੇਰੇ ਵਿਚ ਆਧੁਨਿਕ ਲੀਹਾਂ ਤੇ ਦੇਸ਼ ਦਾ ਪੁਨਰ-ਨਿਰਮਾਣ ਸ਼ਾਮਿਲ ਹੈ। ਜਿਸ ਟੋਲੀ ਨਾਲ

ਸੁਭਾਸ਼ ਦਾ ਸੰਬੰਧ ਸੀ, ਉਸ ਦੀ ਰੁਚੀ ਸਿਰਫ਼ ਨਵੇਂ ਮੈਂਬਰ ਬਣਾਉਣ ਤਕ ਹੀ ਸੀਮਿਤ ਨਹੀਂ ਸੀ ਸਗੋਂ ਉਸ ਨੂੰ ਮਹਾਨ ਸ਼ਖ਼ਸੀਅਤਾਂ ਨਾਲ ਸੰਪਰਕ ਸਥਾਪਿਤ ਕਰਨ ਦਾ ਅਤੇ ਭਾਰਤ ਦੇ ਪਵਿੱਤਰ ਤੇ ਇਤਿਹਾਸਕ ਅਸਥਾਨਾਂ ਦੀ ਯਾਤਰਾ ਰਾਹੀਂ ਗਿਆਨ ਅਤੇ ਪ੍ਰੇਰਣਾ ਪ੍ਰਾਪਤ ਕਰਨ ਦਾ ਵੀ ਸ਼ੌਕ ਸੀ। ਉਸ ਸਮੇਂ ਜਿਸ ਨੇਤਾ ਨੇ ਉਹਨਾਂ ਨੂੰ ਸਭ ਤੋਂ ਵੱਧ ਆਕਰਸ਼ਿਤ ਕੀਤਾ, ਉਹ ਅਰਵਿੰਦ ਘੋਸ਼ ਸੀ। ਸੁਭਾਸ਼ ਅਤੇ ਉਸ ਦੇ ਸਾਥੀਆਂ ਨੂੰ ਅਰਵਿੰਦ ਦੀ ਜਿਸ ਗੱਲ ਨੇ ਖਿੱਚ ਪਾਈ, ਉਹ ਇਹ ਸੀ ਕਿ ਉਸ ਨੇ ਇੰਡੀਅਨ ਨੈਸ਼ਨਲ ਮੰਚ ਤੋਂ ਪ੍ਰਗਤੀਵਾਦੀ ਵਿਚਾਰਾਂ ਦਾ ਪ੍ਰਚਾਰ ਆਰੰਭਿਆ ਅਤੇ ਉਦੋਂ ਆਜ਼ਾਦੀ ਦੀ ਵਕਾਲਤ ਕੀਤੀ ਜਦੋਂ ਬਾਕੀ ਦੇ ਨੇਤਾ ਉਪਨਿਵੇਸ਼ਕ ਸਵੈ-ਸ਼ਾਸਨ ਨਾਲ ਹੀ ਸੰਤੁਸ਼ਟ ਹੋ ਰਹੇ ਸਨ। ਅਰਵਿੰਦ ਦੇ ਨੇੜੇ ਦੇ ਸਾਥੀ ਲੋਕਮਾਨਯ ਬਾਲ ਗੰਗਾਧਰ ਤਿਲਕ ਦੀ ਵੀ ਬੜੀ ਮਹਿਮਾ ਸੀ। ਉਦੋਂ ਇਹ ਅਫਵਾਹ ਆਮ ਸੀ ਕਿ ਅਰਵਿੰਦ ਘੋਸ਼ ਸਾਧਨਾ ਕਰਨ ਲਈ ਪਾਂਡੀਚਰੀ ਚਲਿਆ ਗਿਆ ਹੈ ਤੇ ਉਹ ਬਾਰਾਂ ਵਰ੍ਹਿਆਂ ਮਗਰੋਂ ਇਕ ਪ੍ਰਬੁੱਧ ਵਿਅਕਤੀ ਬਣ ਕੇ ਭਾਰਤ ਦੀ ਰਾਜਨੀਤਿਕ ਮੁਕਤੀ ਲਈ ਪਰਤੇਗਾ। ਪਰ ਸੁਭਾਸ਼ ਨੂੰ ਅਰਵਿੰਦ ਦਾ ਸਾਧਕ ਰੂਪ ਨਹੀਂ ਸਗੋਂ ਉਸ ਦੀਆਂ ਲਿਖਤਾਂ, ਉਸ ਦਾ ਦਰਸ਼ਨ ਅਤੇ ਉਸ ਦਾ ਯੋਗ-ਸੰਸਲੇਸ਼ਨ ਪ੍ਰਭਾਵਿਤ ਕਰ ਰਿਹਾ ਸੀ।

ਜਦੋਂ ਤਕ ਸੁਭਾਸ਼ ਨੂੰ ਰਾਜਨੀਤੀ ਵਿਚ ਸਿੱਧੀ ਰੁਚੀ ਨਹੀਂ ਹੋਈ ਸੀ, ਉਦੋਂ ਤਕ ਉਹ ਧਰਮ-ਉਪਦੇਸ਼ਕਾਂ ਨੂੰ ਮਿਲਦਾ ਰਿਹਾ ਅਤੇ ਹਰ ਤਰ੍ਹਾਂ ਦੀ ਸਮਾਜ-ਸੇਵਾ ਵਿਚ ਸ਼ਰੀਕ ਹੁੰਦਾ ਰਿਹਾ। ਕਾਲਜ ਵਿਚ ਉਸ ਨੂੰ ਬਹੁਤ ਸਾਰੇ ਭਾਸ਼ਨ ਗ਼ੈਰ-ਦਿਲਚਸਪ ਜਾਪਦੇ ਸਨ, ਜਿਸ ਕਾਰਨ ਉਹ ਪੜ੍ਹਾਈ ਪ੍ਰਤੀ ਅਵੇਸਲਾ ਹੋ ਗਿਆ। ਉਸ ਦੀ ਦਿਲਚਸਪੀ, ਵਧੇਰੇ ਕਰਕੇ, ਬਹਿਸਾਂ ਦਾ ਆਯੋਜਨ ਕਰਨ ਅਤੇ ਹੜ੍ਹ ਜਾਂ ਅਕਾਲ ਪੀੜਤਾ ਲਈ ਚੰਦਾ ਇਕੱਠਾ ਕਰਨ ਵਿਚ ਸੀ ਜਾਂ ਸੈਰ-ਸਪਾਟਿਆਂ ਵਿਚ। ਇਹਨਾਂ ਗਤੀਵਿਧੀਆਂ ਨੇ ਉਸ ਨੂੰ ਅੰਤਰਮੁਖੀ ਪ੍ਰਵਿੱਤੀ ਤੋਂ ਬਾਹਰ ਨਿਕਲਣ ਵਿਚ ਮਦਦ ਦਿੱਤੀ। ਉਸ ਨੂੰ ਵਿਆਪਤ ਸਮਾਜਿਕ ਢਾਂਚੇ ਵਿਚ ਮੌਜੂਦ ਅਸਮਾਨਤਾ ਦੀ ਸੋਝੀ ਹੁੰਦੀ ਗਈ ਕਿ ਕਿਵੇਂ ਇਕ ਵਰਗ ਦੀ ਦੌਲਤ ਵਧਦੀ ਚਲੀ ਜਾਂਦੀ ਹੈ ਜਦੋਂ ਕਿ ਦੂਜਾ ਵਰਗ ਘੋਰ ਸੰਤਾਪ ਭੋਗ ਰਿਹਾ ਹੈ। ਇਸ ਸੋਝੀ ਨੇ ਉਸਨੂੰ ਢਾਂਚੇ ਪ੍ਰਤੀ ਵਿਦਰੋਹੀ ਬਣਾ ਦਿੱਤਾ ਤੇ ਉਹ ਸਮਾਜਿਕ ਢਾਚੇ ਦੇ ਬੁਨਿਆਦੀ ਸੰਬੰਧਾਂ ਬਾਰੇ ਹੋਰ ਵੀ ਗੰਭੀਰਤਾ ਨਾਲ ਸੋਚਣ ਲੱਗਾ। ਛੁੱਟੀਆਂ ਹੋਈਆਂ ਤਾਂ ਉਹ ਸਮਰਪਿਤ ਵਿਦਿਆਰਥੀਆਂ ਦੀ ਇਕ ਢਾਣੀ ਆਪਣੇ ਨਾਲ ਕਟਕ ਲੈ ਆਇਆ ਤੇ ਉਸ ਨੇ ਸਾਰੇ ਵਹਿਮਾਂ-ਭਰਮਾਂ ਨੂੰ ਛਿੱਕੇ ਟੰਗ ਕੇ ਹੈਜ਼ਾ-ਪੀੜਿਤ ਪਿੰਡਾਂ ਵਿਚ ਦਵਾ-ਦਾਰੂ ਦੀ ਸੇਵਾ ਕੀਤੀ। ਇਸ ਤੋਂ ਉਸ ਨੂੰ ਭਾਰਤੀ ਪੇਂਡੂ ਜੀਵਨ ਦੇ ਭਿਆਨਕ ਸੰਤਾਪ ਦਾ ਪ੍ਰਤੱਖ ਅਨੁਭਵ ਹੋਇਆ। ਉਸ ਨੇ ਆਪਣੀ ਆਤਮ-ਕਥਾ ਵਿਚ ਲਿਖਿਆ ਹੈ : "ਇਕ ਹਫ਼ਤੇ ਦੇ ਅਨੁਭਵ ਨੇ ਮੇਰੀਆਂ ਅੱਖਾਂ ਸਾਮ੍ਹਣੇ ਇਕ ਨਵੀਂ ਦੁਨੀਆ ਲਿਆ ਖਲ੍ਹਾਰੀ ਤੇ ਭਾਰਤ ਦੀ ਅਸਲੀ ਤਸਵੀਰ ਵਿਖਾ ਦਿੱਤੀ—ਪੇਂਡੂ ਭਾਰਤ—ਜਿੱਥੇ ਗ਼ਰੀਬੀ ਪੱਸਰੀ ਪਈ ਹੈ, ਮਨੁੱਖ ਮੱਖੀਆਂ ਵਾਂਗ ਮਰਦੇ ਹਨ ਅਤੇ ਹਰ ਪਾਸੇ ਅਨਪੜ੍ਹਤਾ ਦਾ ਬੋਲ ਬਾਲਾ ਹੈ।"

ਕਟਕ ਦੇ ਸਕੂਲ ਵਿਚਲੇ ਅਖ਼ੀਰੀ ਦਿਨਾਂ ਵਾਂਗ ਹੀ, ਕਲਕੱਤਾ ਕਾਲਜ ਦੇ ਮੁਢਲੇ

ਪੜਾਅ ਦੌਰਾਨ, ਸੁਭਾਸ਼ ਸਾਧਾਂ-ਸੰਤਾਂ ਦੀ ਤਲਾਸ਼ ਵਿਚ ਲੱਗਾ ਰਿਹਾ। ਉਹ ਆਪਣੀ ਜ਼ਿੰਦਗੀ ਲਈ ਕੋਈ ਮਾਰਗ ਦਰਸ਼ਕ ਜਾਂ 'ਗੁਰੂ' ਲਭ ਰਿਹਾ ਸੀ। ਉਹ ਪੜ੍ਹਾਈ ਵਲੋਂ ਨਜ਼ਰ ਹਟਾ ਕੇ ਕੁਝ ਸੰਨਿਆਸੀਆਂ ਨੂੰ ਮਿਲਣ ਵੀ ਗਿਆ। ਇਹਨਾਂ ਵਿਚੋਂ ਕੁੱਝ ਤਾਪਸਾਂ ਨੇ ਆਪਣੇ ਸਾਧਾਰਨ ਜੀਵਨ ਤੇ ਉੱਚ ਵਿਚਾਰਾਂ ਨਾਲ ਉਸ ਨੂੰ ਪ੍ਰਭਾਵਿਤ ਵੀ ਕੀਤਾ। ਅਖੀਰ, ਸੰਨ 1914 ਵਿਚ, ਉਹ ਬਿਨਾਂ ਕਿਸੇ ਨੂੰ ਦੱਸਿਆਂ, ਗਰਮੀ ਦੀਆਂ ਛੁੱਟੀਆਂ ਵਿਚ, ਇਕ ਦੋਸਤ ਨੂੰ ਨਾਲ ਲੈ ਕੇ ਚੁੱਪਚਾਪ ਘਰੋਂ ਨੱਸ ਗਿਆ। ਉਹਨਾਂ ਦੋਵਾਂ ਨੇ ਉਪਰ ਵੱਲ ਦੇ ਕਈ ਭਾਰਤੀ ਤੀਰਥ ਅਸਥਾਨਾਂ ਦੇ ਦਰਸ਼ਨ ਕੀਤੇ, ਇਤਿਹਾਸਕ ਇਮਾਰਤਾਂ ਵੇਖੀਆਂ ਅਤੇ ਪਰੰਪਰਾਤਮਕ ਵਿਦਿਅਕ ਸੰਸਥਾਵਾਂ ਦੀ ਯਾਤਰਾ ਕੀਤੀ। ਉਹ ਕਈਆਂ ਆਸ਼ਰਮਾਂ ਵਿਚ ਗਏ ਤੇ ਸਾਧਾਂ ਨੂੰ ਮਿਲੇ। ਇਹਨਾਂ ਥਾਵਾਂ ਤੇ ਹਿੰਦੂ ਧਰਮ ਦੇ ਮੂਲ ਸਿਧਾਂਤਾਂ ਦੀ ਜਗ੍ਹਾ ਵਿਆਪਤ ਅੰਧ-ਵਿਸ਼ਵਾਸ ਅਤੇ ਅਰਥਹੀਨ ਕਰਮਕਾਂਡ ਨੂੰ ਵੇਖ ਕੇ ਉਸ ਦਾ ਦਿਲ ਖੱਟਾ ਹੋ ਗਿਆ। ਅਜਿਹੇ ਧਰਮ-ਅਸਥਾਨਾਂ ਤੇ ਧਰਮ ਦੇ ਆਗੂਆਂ ਨੂੰ ਜ਼ਾਤ-ਪਾਤ ਅਤੇ ਸੰਪ੍ਰਦਾਇ ਪ੍ਰਤੀ ਚੇਤੰਨ ਵੇਖ ਕੇ ਨੌਜਵਾਨ ਸੁਭਾਸ਼ ਨੂੰ ਬੜਾ ਭਾਰੀ ਧੱਕਾ ਲੱਗਾ। ਇਸੇ ਯਾਤਰਾ ਦੌਰਾਨ ਉਹ ਬਨਾਰਸ ਦੇ ਰਾਮਕ੍ਰਿਸ਼ਨ ਮਿਸ਼ਨ ਵਿਚ ਸਵਾਮੀ ਬ੍ਰਹਮਾਨੰਦ ਨੂੰ ਮਿਲਿਆ, ਜੋ ਉਸਦੇ ਪਰਿਵਾਰ ਦਾ ਚੰਗਾ ਵਾਕਿਫ਼ ਸੀ। ਅਜਿਹੇ ਲੋਕਾਂ ਨਾਲ ਵਿਚਾਰ-ਵਟਾਂਦਰਾ ਕਰਕੇ ਅਤੇ ਅਖੌਤੀ ਧਰਮ-ਅਸਥਾਨਾਂ ਤੇ ਧਰਮ ਧਾਰੀਆਂ ਨੂੰ ਆਪਣੀਆਂ ਅੱਖਾਂ ਨਾਲ ਵੇਖ ਕੇ, ਸੁਭਾਸ਼ ਦੇ ਦਿਮਾਗ ਵਿਚ ਧਾਰਮਿਕ ਵਿਸ਼ਵਾਸਾਂ ਬਾਰੇ ਇਕ ਸੰਤੁਲਨ ਜਿਹਾ ਆ ਗਿਆ। ਉਸਦੇ ਭਗੌੜੇਪਨ ਦੇ ਇਹ ਕੁਝ ਹਫ਼ਤੇ ਉਸਦੇ ਮਾਪਿਆਂ ਅਤੇ ਹੋਰਨਾਂ ਘਰ ਵਾਲਿਆਂ ਲਈ ਬੜੀ ਚਿੰਤਾ ਦੇ ਹਫ਼ਤੇ ਸਨ। ਅਖ਼ੀਰ, ਉਹ ਇਕ ਸਵੇਰ ਉਸੇ ਤਰ੍ਹਾਂ ਚੁੱਪਚਾਪ ਘਰ ਮੁੜ ਆਇਆ, ਜਿਸ ਤਰ੍ਹਾਂ ਚੁੱਪਚਾਪ ਘਰੋਂ ਨੱਸਿਆ ਸੀ। ਕੁਝ ਦਿਨਾਂ ਮਗਰੋਂ ਉਹ ਟਾਈਫ਼ਾਈਡ ਨਾਲ ਮੰਜੇ ਤੇ ਡਿਗ ਪਿਆ। ਇਧਰ ਉਹ ਬਿਮਾਰ ਪਿਆ ਤੇ ਉੱਧਰ ਪਹਿਲਾ ਵਿਸ਼ਵ-ਯੁੱਧ ਆਰੰਭ ਹੋ ਗਿਆ।

ਕ੍ਰਾਂਤੀਕਾਰੀਆਂ ਵਲੋਂ ਕਲਕੱਤੇ ਦੇ ਵਿਦਿਆਰਥੀ ਜਗਤ ਵਿਰ ਕੀਤੇ ਜਾਂਦੇ ਪ੍ਰਚਾਰ ਦੇ ਬਾਵਜੂਦ ਅਜੇ ਤਕ ਰਾਜਨੀਤੀ ਨੇ ਸੁਭਾਸ਼ ਦੇ ਜੀਵਨ ਵਿਚ ਕੋਈ ਖ਼ਾਸ ਪ੍ਰਵੇਸ਼ ਨਹੀਂ ਕੀਤਾ ਸੀ। ਉਹ ਅਜੇ ਵੀ ਗ਼ੈਰ-ਰਾਜਨੀਤਿਕ ਲੀਹਾਂ ਤੇ ਹੀ ਅਧਿਆਤਮਿਕ ਪੁਨਰ-ਜੀਵਨ ਅਤੇ ਰਾਸ਼ਟ੍ਰੀ ਪੁਨਰ-ਨਿਰਮਾਣ ਵਿਚ ਵਿਸ਼ਵਾਸ ਰੱਖਦਾ ਸੀ। ਇਸ ਦਾ ਪ੍ਰਮੁਖ ਕਾਰਨ ਇਹ ਸੀ ਕਿ ਕਟਕ ਵਰਗੇ ਦੂਰ-ਦੁਰਾਡੇ ਦੇ ਸ਼ਹਿਰ ਵਿਚ ਗੋਰਿਆਂ ਦੀ ਮੌਜੂਦਗੀ ਇੰਨੀ ਪ੍ਰਤੱਖ ਨਹੀਂ ਸੀ, ਜਿੰਨੀ ਕਲਕੱਤੇ ਵਿਚ ਸੀ। ਕਲਕੱਤੇ ਦੇ ਪਰਿਦ੍ਰਿਸ਼ ਤੇ ਹਾਵੀ ਬ੍ਰਿਟਿਸ਼ ਹਾਕਿਮ ਨਾ ਸਿਰਫ਼ ਆਪਣੀ ਮੌਜੂਦਗੀ ਦਾ ਅਹਿਸਾਸ ਹੀ ਕਰਾਉਂਦੇ ਰਹਿੰਦੇ ਸਨ ਸਗੋਂ ਹਰ ਕਦਮ ਅਤੇ ਹਰ ਪੱਧਰ ਉਤੇ ਭਾਰਤੀਆਂ ਨੂੰ ਜ਼ਲੀਲ ਵੀ ਕਰਦੇ ਰਹਿੰਦੇ ਸਨ। ਉਹ ਗਲੀਆਂ, ਰੇਲ ਗੱਡੀਆਂ, ਬੱਸਾਂ-ਟ੍ਰਾਮਾਂ ਆਦਿ ਅੰਦਰ ਨਸਲੀ ਘੁਮੰਡ ਅਤੇ ਆਪਣੇ ਉੱਤਮ ਹੋਣ ਦਾ ਮੁਜ਼ਾਹਰਾ ਕਰਦੇ ਰਹਿੰਦੇ ਸਨ। ਇਸ ਸੰਬੰਧ ਵਿਚ ਉਹ ਬਹੁਤ ਪ੍ਰਸਿੱਧ ਅਤੇ ਪ੍ਰਤਿਸ਼ਠਿਤ ਭਾਰਤੀਆਂ ਨੂੰ ਵੀ ਨਹੀਂ ਬਖ਼ਸ਼ਦੇ ਸਨ। ਨਸਲੀ ਝਗੜਿਆਂ ਵਿਚ ਕਾਨੂੰਨ ਭਾਰਤੀਆਂ ਦੇ ਕੰਮ ਨਹੀਂ ਆਉਂਦਾ ਸੀ। ਇਸ ਕਾਰਨ ਆਮ ਤੌਰ ਤੇ

ਇਹ ਸਮਝਿਆ ਜਾ ਰਿਹਾ ਸੀ ਕਿ ਅੰਗ੍ਰੇਜ਼ ਸਰੀਰਕ ਸ਼ਕਤੀ ਦੀ ਭਾਸ਼ਾ ਤੋਂ ਛੁੱਟ ਹੋਰ ਕੋਈ ਭਾਸ਼ਾ ਨਹੀਂ ਸਮਝਦਾ ਸੀ। ਅਜਿਹੇ ਅਨੁਭਵਾਂ ਨਾਲ ਸੁਭਾਸ਼ ਦੀ ਰਾਜਨੀਤਿਕ ਚੇਤਨਾ ਦਾ ਵਿਕਾਸ ਤਾਂ ਹੋਇਆ ਪਰ ਇਹ ਉਸਦੀ ਰਾਜਨੀਤਿਕ ਸੋਚ ਨੂੰ ਕੋਈ ਨਿਸ਼ਚਿਤ ਸੇਧ ਦੇਣ ਲਈ ਕਾਫ਼ੀ ਨਹੀਂ ਸੀ। ਇਸਦੇ ਲਈ ਸੰਸਾਰ ਅਨੁਭਵ ਦੀ ਲੋੜ ਸੀ। ਅਖ਼ਬਾਰਾਂ–ਰਸਾਲਿਆਂ ਵਿਚੋਂ ਸੰਸਾਰ ਦੀਆਂ ਘਟਨਾਵਾਂ ਬਾਰੇ ਪੜ੍ਹ ਕੇ ਉਹ ਆਪਣੇ ਵਲੋਂ ਪ੍ਰਵਾਨਿਤ ਕਦਰਾਂ-ਕੀਮਤਾਂ ਬਾਰੇ ਮੁੜ-ਵਿਚਾਰ ਅਤੇ ਮੁੜ-ਨਿਰਣਾ ਕਰਦਾ। ਉਹ ਇਸ ਸਿੱਟੇ ਤੇ ਪੁੱਜਾ ਕਿ ਕੌਮ ਦੀ ਜ਼ਿੰਦਗੀ ਨੂੰ ਟੁਕੜਿਆਂ ਵਿਚ ਨਹੀਂ ਵੰਡਿਆ ਜਾ ਸਕਦਾ। ਅਸੀਂ ਕੌਮੀ ਜ਼ਿੰਦਗੀ ਦਾ ਇਕ ਹਿੱਸਾ ਆਪ ਰੱਖ ਕੇ ਦੂਜਾ ਹਿੱਸਾ ਵਿਦੇਸ਼ੀਆਂ ਨੂੰ ਨਹੀਂ ਦੇ ਸਕਦੇ। ਜੇ ਭਾਰਤ ਨੇ ਆਧੁਨਿਕ ਸੱਭਯ ਕੌਮ ਬਣਨਾ ਹੈ ਤਾਂ ਭਾਰਤੀਆਂ ਲਈ ਲਾਜ਼ਮੀ ਹੈ ਕਿ ਇਸ ਦੀ ਸੰਪੂਰਨ ਮੁਕਤੀ ਲਈ ਕੰਮ ਤੇ ਸੰਘਰਸ਼ ਕਰਨ। ਰਾਜਨੀਤਿਕ ਆਜ਼ਾਦੀ ਦੀ ਵੰਡੀ ਨਹੀਂ ਪੈ ਸਕਦੀ, ਤੇ ਇਸ ਤੋਂ ਵੀ ਵੱਧ ਮਹਤਵਪੂਰਨ ਗੱਲ ਇਹ ਹੈ ਕਿ ਆਜ਼ਾਦ ਹੋਣੀ ਕੌਮ ਲਈ ਲਾਜ਼ਮੀ ਹੈ ਕਿ ਉਸ ਕੋਲ ਆਪਣੀ ਅ ਜ਼ਾਦੀ ਦੀ ਰਾਖੀ ਲਈ ਫ਼ੌਜੀ ਤਾਕਤ ਹੋਵੇ।

ਕਾਲਜ ਦੇ ਅਗਲੇ ਦੋ ਵਰ੍ਹਿਆਂ ਵਿਚ ਸੁਭਾਸ਼ ਦੇ ਦਾਰਸ਼ਨਿਕ ਅਤੇ ਰਾਜਨੀਤਿਕ ਵਿਚਾਰਾ ਵਿਚ ਬੜੀ ਤੇਜ਼ੀ ਨਾਲ ਤਬਦੀਲੀਆਂ ਆਈਆਂ ਤੇ ਉਸ ਦਾ ਅੰਤਰ ਮਨ ਬਹੁਤ ਹੀ ਬਦਲ ਗਿਆ। ਉਸਦਾ ਜ਼ਿਆਦਾਤਰ ਸਮਾਂ ਆਪਣੇ ਟੋਲੇ ਵਿਚ ਬੀਤਣ ਲੱਗਾ। ਇਸ ਟੋਲੇ ਦਾ ਵੀ ਗਿਣਾਤਮਕ ਅਤੇ ਗੁਣਾਤਮਕ ਵਿਕਾਸ ਹੋ ਰਿਹਾ ਸੀ। ਉਹ ਪੜ੍ਹਾਈ ਦੀ ਪਰਵਾਹ ਨਹੀਂ ਸੀ ਕਰਦਾ। ਸਿੱਟੇ ਵਜੋਂ, ਸੰਨ 1915 ਦੇ ਇੰਟਰਮੀਡਿਏਟ ਇਮਤਿਹਾਨ ਵਿਚ ਉਹ ਕੋਈ ਵਧੀਆ ਦਰਜਾ ਪ੍ਰਾਪਤ ਨਾ ਕਰ ਸਕਿਆ। ਬੀ. ਏ. ਵਿਚ ਉਸਨੇ ਦਰਸ਼ਨ ਦਾ ਵਿਸ਼ਾ ਆਨਰਜ਼ ਦੇ ਰੂਪ 'ਚ ਲੈ ਲਿਆ। ਦਰਸ਼ਨ ਪੜ੍ਹਨਾ ਉਸ ਦਾ ਚਿਰੋਕਣਾ ਚਾਅ ਸੀ ਤੇ ਉਸ ਨੇ ਜੀ-ਜਾਨ ਨਾਲ ਪੜ੍ਹਾਈ ਸ਼ੁਰੂ ਕਰ ਦਿੱਤੀ। ਦਰਸ਼ਨ ਦੇ ਅਧਿਐਨ ਨੇ ਉਸਨੂੰ ਬੌਧਿਕ ਅਨੁਸ਼ਾਸਨ ਅਤੇ ਵਿਵੇਚਨਾਤਮਕ ਬੁੱਧੀ ਪ੍ਰਦਾਨ ਕੀਤੀ। ਉਸ ਦਾ ਵਿਸ਼ਵਾਸ ਬਣ ਗਿਆ ਕਿ ਸੁਤੰਤਰ ਸੋਚ ਵਾਲਾ ਵਿਅਕਤੀ ਕਿਸੇ ਗੱਲ ਨੂੰ ਵੀ ਸਬੂਤ ਅਤੇ ਦਲੀਲ ਤੋਂ ਬਿਨਾਂ ਪ੍ਰਵਾਨ ਨਹੀਂ ਕਰਦਾ।

# 4

ਸੰਨ 1916 ਦੇ ਆਰੰਭ ਵਿਚ, ਪ੍ਰੈਜ਼ੀਡੈਂਸੀ ਕਾਲਜ ਵਿਚ ਵਾਪਰੀਆਂ ਦੋ ਘਟਨਾਵਾ ਨੇ ਸੁਭਾਸ਼ ਚੰਦਰ ਦੀ ਜੀਵਨ-ਯਾਤਰਾ ਦੀ ਦਿਸ਼ਾ ਹੀ ਬਦਲ ਦਿੱਤੀ। ਜਨਵਰੀ ਦੇ ਮਹੀਨੇ ਇਕ ਸਵੇਰ ਇਕ ਅੰਗ੍ਰੇਜ਼ ਪ੍ਰੋਫੈਸਰ ਈ. ਐਫ. ਓਟਨ ਨੇ ਆਪਣੇ ਕਲਾਸਰੂਮ ਦੇ ਸਾਮ੍ਹਣੇ ਵਰਾਂਡੇ ਵਿਚ ਰੌਲਾ-ਰੱਪਾ ਪਾਉਂਦੇ ਵਿਦਿਆਰਥੀਆਂ ਤੋਂ ਖਿੱਝ ਕੇ ਉਹਨਾਂ ਨਾਲ ਧੱਕਾ-ਮੁੱਕੀ ਕਰ ਦਿੱਤੀ। ਵਿਦਿਆਰਥੀਆਂ ਨੇ ਪ੍ਰੋਫੈਸਰ ਤੋਂ ਮੁਆਫ਼ੀ ਮੰਗਣ ਦਾ ਮੁਤਾਬਲਾ ਕੀਤਾ। ਉਸ ਦੇ ਇਨਕਾਰ ਕਰਨ ਤੇ ਕਾਲਜ ਵਿਚ ਹੜਤਾਲ ਹੋ ਗਈ। ਉਹਨਾਂ ਦਿਨਾਂ ਵਿਚ ਇਹ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ ਸੀ ਕਿ ਪ੍ਰੈਜ਼ੀਡੈਂਸੀ ਕਾਲਜ ਵਿਚ ਹੜਤਾਲ ਹੋ ਸਕਦੀ ਹੈ। ਸੁਭਾਸ਼ ਹੜਤਾਲੀਆਂ ਦਾ ਆਗੂ ਸੀ। ਉਸ ਨੂੰ ਤਾੜਨਾ ਦਿਤੀ ਗਈ, ਪਰ ਉਹ ਅਡੋਲ ਰਿਹਾ। ਸੁਭਾਗ ਵਸ, ਅਖ਼ੀਰ ਪ੍ਰੋਫੈਸਰ ਨੂੰ ਸੁਬੁੱਧੀ ਆਈ ਤੇ ਉਸ ਨੇ ਸੁਹਿਰਦਤਾ ਦੁਆਰਾ ਵਿਦਿਆਰਥੀਆਂ ਨਾਲ ਝਗੜਾ ਨਬੇੜ ਲਿਆ। ਪਰ ਭਾਗ ਵਸ, ਪ੍ਰਿੰਸੀਪਲ ਨੇ ਸਜ਼ਾ ਦੇ ਤੌਰ 'ਤੇ ਜੋ ਜੁਰਮਾਨਾ ਵਿਦਿਆਰਥੀਆਂ ਤੇ ਲਾਇਆ ਸੀ, ਉਹ ਵਾਪਿਸ ਲੈਣੋਂ ਮਨ੍ਹਾ ਕਰ ਦਿੱਤਾ।

ਅਗਲੇ ਮਹੀਨੇ ਅਚਿੰਤੇ ਬਾਜ ਵਾਂਗ ਇਕ ਹੋਰ ਘਟਨਾ ਆ ਪਈ। ਉਸੇ ਪ੍ਰੋਫੈਸਰ ਨੇ ਫ਼ਸਟ ਈਅਰ ਕਲਾਸ ਦਾ ਇਕ ਵਿਦਿਆਰਥੀ ਕੁੱਟ ਸੁੱਟਿਆ। ਰੋਸ ਅਤੇ ਹੜਤਾਲ ਵਰਗੇ ਸੰਵਿਧਾਨਕ ਤਰੀਕਿਆਂ ਦੀ ਅਸਮਰਥਤਾ ਦਾ ਅਨੁਭਵ ਕਰਦਿਆਂ ਵਿਦਿਆਰ-ਥੀਆ ਨੇ ਕਾਨੂੰਨ ਆਪਣੇ ਹੱਥ ਲੈ ਲਿਆ। ਪ੍ਰੋਫੈਸਰ ਓਟਨ ਨੂੰ ਖ਼ੂਬ ਕੁਟਾਪਾ ਚਾੜ੍ਹਿਆ ਗਿਆ। ਸੁਭਾਸ਼ ਚੰਦਰ ਇਸ ਦ੍ਰਿਸ਼ ਦਾ ਚਸ਼ਮਦੀਦ ਗਵਾਹ ਸੀ ਤੇ ਉਸ ਨੇ ਲਿਖਿਆ ਹੈ ਕਿ ਵਿਦਿਆਰਥੀਆਂ ਨੇ ਦਿਲੇਰੀ ਨਾਲ ਅਤੇ ਡਟ ਕੇ ਪ੍ਰੋਫੈਸਰ ਦਾ ਮੁਕਾਬਲਾ ਕੀਤਾ; ਦੋਵਾਂ ਵਿਚਕਾਰ ਬਰਾਬਰ ਦੀ ਟੱਕਰ ਸੀ।

ਸਰਕਾਰ ਨੇ ਫ਼ੌਰਨ ਕਾਲਜ ਬੰਦ ਕਰਕੇ, ਇਸ ਸੰਸਥਾ ਵਿਚ ਨਿਰੰਤਰ ਚਲ ਰਹੀ ਗੜਬੜੀ ਦੇ ਕਾਰਨ ਖੋਜਣ ਲਈ, ਇਕ ਪੜਤਾਲ ਕਮੇਟੀ ਬਿਠਾ ਦਿੱਤੀ। ਭੰਬਲਭੂਸੇ ਪਿਆ ਪ੍ਰਿੰਸੀਪਲ ਸਰਕਾਰ ਨਾਲ ਆਢਾ ਲੈ ਬੈਠਾ ਤੇ ਉਸ ਨੂੰ ਮੁਅੱਤਲ ਕਰ ਦਿੱਤਾ ਗਿਆ। ਪਰ ਜ਼ਿੰਮੇਦਾਰੀ ਛੱਡਣ ਤੋਂ ਪਹਿਲਾਂ ਪ੍ਰਿੰਸੀਪਲ ਨੇ ਕਾਰਵਾਈ ਕਰ ਲਈ। ਉਸ ਨੇ ਸੁਭਾਸ਼ ਸਮੇਤ ਉਹਨਾਂ ਸਾਰੇ ਵਿਦਿਆਰਥੀਆਂ ਨੂੰ ਸੱਦ ਭੇਜਿਆ, ਜੋ ਉਸ ਦੀ ਨਜ਼ਰ ਵਿਚ ਅਪਰਾਧੀ ਸਨ। ਉਹ ਸੁਭਾਸ਼ ਤੇ ਗਰਜਿਆ: "ਬੋਸ! ਤੂੰ

ਇਸ ਕਾਲਜ ਵਿਚ ਸਭ ਤੋਂ ਵੱਧ ਲੜਾਈ ਦੀ ਜੜ੍ਹ ਏਂ।" ਸੁਭਾਸ਼ ਨੇ ਉੱਤਰ ਦਿੱਤਾ : "ਧੰਨਵਾਦ।" ਅਤੇ ਉਹ ਘਰ ਚਲਿਆ ਗਿਆ। ਪ੍ਰਿੰਸੀਪਲ ਨੇ ਉਸ ਨੂੰ ਕਾਲਜ ਤੋਂ ਕੱਢ ਦਿੱਤਾ ਤੇ ਪ੍ਰਬੰਧਕ ਕਮੇਟੀ ਨੇ ਪ੍ਰਿੰਸੀਪਲ ਦੇ ਇਸ ਫ਼ੈਸਲੇ ਦਾ ਸਮਰਥਨ ਕੀਤਾ। ਉਸ ਨੇ ਯੂਨਵਰਸਿਟੀ ਨੂੰ ਅਪੀਲ ਕੀਤੀ ਕਿ ਉਸ ਨੂੰ ਕਿਸੇ ਹੋਰ ਕਾਲਜ ਵਿਚ ਪੜ੍ਹਨ ਦੀ ਆਗਿਆ ਦਿੱਤੀ ਜਾਵੇ, ਪਰ ਯੂਨੀਵਰਸਿਟੀ ਨੇ ਉਸ ਦੀ ਅਪੀਲ ਨਾਮਨਜ਼ੂਰ ਕਰ ਦਿੱਤੀ। ਇਸ ਤਰ੍ਹਾਂ ਸੁਭਾਸ਼ ਨੂੰ, ਦਰਅਸਲ, ਯੂਨੀਵਰਸਿਟੀ ਵਿਚੋਂ ਹੀ ਕੱਢ ਦਿੱਤਾ ਗਿਆ।

ਪੜਤਾਲ ਕਮੇਟੀ ਵਿਚ ਤਿੰਨ ਗੋਰੇ ਅਤੇ ਦੋ ਭਾਰਤੀ ਸਨ—ਆਸੂਤੋਸ਼ ਮੁਖਰਜੀ ਅਤੇ ਹਿਰੰਬਾਚੰਦਰ ਮੋਇਤਰਾ। ਸੁਭਾਸ਼ ਨੇ ਕਮੇਟੀ ਸਾਮ੍ਹਣੇ ਵਿਦਿਆਰਥੀਆਂ ਦਾ ਪੱਖ ਪੇਸ਼ ਕੀਤਾ। ਉਸ ਨੇ ਸਪਸ਼ਟ ਅਤੇ ਨਿਧੜਕ ਢੰਗ ਨਾਲ ਸਾਰੀ ਗੱਲ ਸਮਝਾਈ ਤੇ ਕਿਹਾ ਕਿ ਭਾਵੇਂ ਉਹ ਪ੍ਰੋਫੈਸਰ ਤੇ ਹੋਏ ਹਮਲੇ ਨੂੰ ਨਿਆਂਪੂਰਨ ਸਿੱਧ ਨਹੀਂ ਕਰ ਸਕਦਾ, ਪਰ ਸੱਚ ਇਹ ਹੈ ਕਿ ਵਿਦਿਆਰਥੀਆਂ ਨੇ ਇਹ ਕੰਮ ਹੱਦੋਂ ਵੱਧ ਤੰਗ ਆ ਕੇ ਕੀਤਾ ਹੈ। ਉਸ ਨੇ ਪ੍ਰੈਜ਼ੀਡੈਂਸੀ ਕਾਲਜ ਵਿਚ ਚਲ ਰਹੀਆਂ ਗੋਰਿਆਂ ਦੀਆਂ ਧਾਂਦਲੀਆਂ ਖੋਲ੍ਹ ਕੇ ਬਿਆਨ ਕੀਤੀਆਂ। ਕਮੇਟੀ ਦੀ ਰਿਪੋਰਟ ਵਿਚ ਵਿਦਿਆਰਥੀਆਂ ਦੇ ਹੱਕ ਵਿਚ ਇਕ ਸ਼ਬਦ ਵੀ ਨਹੀਂ ਲਿਖਿਆ ਗਿਆ ਸੀ, ਸਗੋਂ ਇਕੱਲੇ ਸੁਭਾਸ਼ ਨੂੰ ਦੋਸ਼ੀ ਕਰਾਰ ਦਿੱਤਾ ਗਿਆ ਸੀ। ਉਸਦੀ ਕਿਸਮਤ ਦਾ ਫ਼ੈਸਲਾ ਹੋ ਗਿਆ ਸੀ।

ਇਸ ਸਮੇਂ ਦੌਰਾਨ ਕਲਕੱਤੇ ਦਾ ਰਾਜਨੀਤਿਕ ਮਾਹੌਲ ਖ਼ਰਾਬ ਹੋ ਰਿਹਾ ਸੀ। ਬਹੁਤ ਵੱਡੀ ਗਿਣਤੀ ਵਿਚ ਗ੍ਰਿਫਤਾਰੀਆਂ ਹੋ ਰਹੀਆਂ ਸਨ, ਜਿਹਨਾਂ ਵਿਚ ਪ੍ਰੈਜ਼ੀਡੈਂਸੀ ਕਾਲਜ 'ਚੋਂ ਕੱਢੇ ਵਿਦਿਆਰਥੀ ਸ਼ਾਮਿਲ ਸਨ। ਇਸ ਲਈ ਘਰ ਦਿਆਂ ਨੇ ਸੁਭਾਸ਼ ਨੂੰ ਮੁੜ ਕਟਕ ਭੇਜ ਦੇਣਾ ਹੀ ਠੀਕ ਸਮਝਿਆ। ਉਹਨਾਂ ਦਾ ਖਿਆਲ ਸੀ ਕਿ ਉਹ ਉੱਥੇ ਜ਼ਿਆਦਾ ਸੁਰੱਖਿਅਤ ਹੋਵੇਗਾ।

ਸੁਭਾਸ਼ ਨੂੰ ਆਪਣੇ ਕੀਤੇ 'ਤੇ ਰੱਤੀ ਭਰ ਵੀ ਅਫ਼ਸੋਸ ਨਹੀਂ ਸੀ। ਅਸਲ ਵਿਚ, ਉਹ ਤਾਂ ਸੰਤੋਖ ਅਤੇ ਖ਼ੁਸ਼ੀ ਮਹਿਸੂਸ ਕਰ ਰਿਹਾ ਸੀ ਕਿ ਉਸ ਨੇ ਆਪਣੀ ਕੁਰਬਾਨੀ ਦੇ ਕੇ ਕੌਮੀ ਆਣ ਲਈ ਸੀਨਾ ਤਾਣਿਆ ਹੈ। ਉਸ ਸਮੇਂ ਉਸ ਨੂੰ ਇਸ ਦੁਖਦਾਈ ਘਟਨਾ ਦੇ ਮਹੱਤਵ ਦਾ ਫ਼ੌਰੀ ਅੰਦਾਜ਼ਾ ਨਹੀਂ ਸੀ। ਕਾਲਜ ਵਿਚੋਂ ਕੱਢਿਆ ਜਾਣਾ, ਦਰਅਸਲ, ਉਸ ਦੇ ਭਵਿੱਖ ਜੀਵਨ ਦਾ ਨਿਰਣਾ ਕਰ ਗਿਆ ਸੀ। ਉਸ ਨੇ ਸੰਕਟ ਦੇ ਸਮੇਂ ਦਲੇਰੀ ਤੋਂ ਕੰਮ ਲੈਂਦਿਆਂ ਆਪਣਾ ਫ਼ਰਜ਼ ਨਿਭਾਇਆ ਸੀ। ਇਸ ਨਾਲ ਉਸ ਦਾ ਆਤਮ-ਵਿਸ਼ਵਾਸ ਅਤੇ ਪਹਿਲਕਦਮੀ ਦਾ ਜਜ਼ਬਾ ਜਾਗੇ ਸਨ। ਵੱਡੀ ਗੱਲ ਇਹ ਕਿ ਇਸ ਰਾਹੀਂ ਉਸ ਨੇ ਚਰਿਤ੍ਰ ਅਤੇ ਕੁਰਬਾਨੀ ਤੇ ਆਧਾਰਿਤ ਨੇਤਾਗਿਰੀ ਦੀ ਭਾਵੱਖਬਾਣੀ ਕਰ ਦਿੱਤੀ ਸੀ।

ਓਟਨ-ਕਾਂਡ ਦੇ ਸਿੱਟੇ ਵਜੋਂ ਸੁਭਾਸ਼ ਅੰਦਰ ਆਈ ਤਬਦੀਲੀ ਇਕ ਤੂਫ਼ਾਨ ਵਾਂਗ ਉਸ ਦੇ ਅੰਤਰਮਨ ਨੂੰ ਹਲੂਣ ਗਈ ਸੀ। ਉਹ ਇਸ ਪੱਖੋਂ ਸੰਤੁਸ਼ਟ ਸੀ ਕਿ ਉਸ ਦੇ ਮਾਪੇ ਤੇ ਹੋਰ ਘਰ ਦੇ ਲੋਕ ਮੁਕੱਦਮੇ ਦੌਰਾਨ ਉਸ ਦੇ ਪ੍ਰਤੀ ਹਮਦਰਦੀ ਰਖਦੇ ਸਨ ਤੇ ਇਹ ਮਹਿਸੂਸ ਕਰਦੇ ਸਨ ਕਿ ਉਸ ਨੇ ਜੋ ਕੀਤਾ ਹੈ, ਉਹ ਠੀਕ ਹੈ। ਹੈਰਾਨੀ ਤਾਂ

ਇਸ ਦੀ ਸੀ ਕਿ ਉਸ ਦੀ ਢਾਣੀ ਦੇ ਕੁਝ ਸਹਿ-ਕਰਮੀ ਸਮਝਦੇ ਸਨ ਕਿ ਸੁਭਾਸ਼ ਨੂੰ ਐਡੀ ਦੂਰ ਤਕ ਨਹੀਂ ਜਾਣਾ ਚਾਹੀਦਾ ਸੀ। ਪਰ ਉਹ ਅਡਿਗ ਰਿਹਾ। ਜੋ ਵੀ ਹੋਵੇ, ਉਸ ਨੇ ਮੁਕਾਬਿਲਾ ਕਰਨ ਦਾ ਨਿਸ਼ਚਾ ਕਰ ਲਿਆ। ਹੁਣ ਉਹ ਪਹਿਲਾਂ ਵਰਗਾ ਸ਼ਰਮਾਕਲ ਨਹੀਂ ਸੀ, ਉਸ ਦਾ ਝਾਕਾ ਖੁੱਲ੍ਹ ਗਿਆ ਸੀ।

ਨਿਕਟ ਭਵਿੱਖ ਵਿਚ ਪੜ੍ਹਾਈ ਜਾਰੀ ਰਹਿਣ ਦੀ ਆਸ ਮੁੱਕ ਜਾਣ ਤੇ, ਉਸ ਨੇ ਪੂਰਜੋਸ਼ ਉਤਸ਼ਾਹ ਨਾਲ ਸਮਾਜ-ਸੇਵਾ ਦਾ ਕੰਮ ਮੁੜ ਸ਼ੁਰੂ ਕਰ ਲਿਆ। ਉਸ ਨੇ ਅਨੁਭਵ ਕੀਤਾ ਕਿ ਭਵਿੱਖ ਦੀ ਤਿਆਰੀ ਵਿਚ ਸਵੈਇੱਛਿਤ ਸੇਵਾ ਦਾ ਬੜਾ ਭਾਰੀ ਮੁੱਲ ਪੈਂਦਾ ਹੈ। ਕਿੱਡਾ ਹੀ ਵੱਡਾ ਖ਼ਤਰਾ ਜਾਂ ਤੌਖਲਾ ਹੋਵੇ, ਉਹ ਇਸ ਤੋਂ ਜੀ ਨਹੀਂ ਚੁਰਾਉਂਦਾ ਸੀ। ਨੌਜਵਾਨਾਂ ਦੀ ਸਰੀਰਕ, ਬੌਧਿਕ ਅਤੇ ਨੈਤਿਕ ਉੱਨਤੀ ਲਈ ਉਸ ਨੇ ਕੁਝ ਯੁਵਕ-ਸੰਸਥਾਵਾਂ ਬਣਾਉਣ ਦਾ ਤਜਰਬਾ ਵੀ ਕੀਤਾ। ਉਸ ਨੇ ਛੂਤ ਛਾਤ ਵਿਰੁਧ ਮੁਹਿੰਮ ਚਲਾਈ। ਉਸ ਸਮੇਂ ਉਸ ਦੀ ਖ਼ੁਸ਼ੀ ਦਾ ਟਿਕਾਣਾ ਨਾ ਰਿਹਾ ਜਦੋਂ, ਕੇਵਲ ਜ਼ਾਤ ਕਾਰਨ ਦਵਾ-ਦਾਰੂ ਤੋਂ ਵਾਂਝੇ ਪਏ, ਇਕ ਸੰਥਾਲ ਵਿਦਿਆਰਥੀ ਦੀ ਸੇਵਾ ਕਰਦਿਆਂ, ਉਸ਼ ਨੇ ਵੇਖਿਆ ਕਿ ਉਸਦੀ ਮਾਂ ਪ੍ਰਭਾਵਤੀ ਵੀ ਸੇਵਾ ਵਿਚ ਸ਼ਾਮਿਲ ਹੋ ਗਈ ਹੈ। ਉਹ ਇਕ ਵਾਰੀ ਫੇਰ ਆਪਣੇ ਦੋਸਤਾਂ ਨਾਲ ਧਾਰਮਿਕ ਅਤੇ ਇਤਿਹਾਸਕ ਅਸਥਾਨਾਂ ਦੀ ਲੰਮੀ ਯਾਤਰਾ ਤੇ ਤੁਰ ਗਿਆ। ਧਾਰਮਿਕ ਉਤਸਵਾਂ ਅਤੇ ਪੂਜਾ ਆਦਿ ਦੇ ਦੌਰਾਨ ਉਸ ਨੇ ਸਮਾਜ-ਸੇਵਾ ਦੇ ਆਯੋਜਨਾਂ ਵਿਚ ਵਧ-ਚੜ੍ਹ ਕੇ ਹਿੱਸਾ ਲਿਆ। ਇਸ ਦੌਰਾਨ ਹੀ ਉਸ ਨੇ ਆਪਣਾ ਖੋਜਪੂਰਨ ਵਿਸ਼ਲੇਸ਼ਣ ਕੀਤਾ, ਜੋ ਉਸ ਨੇ ਪਹਿਲਾਂ ਇਸ ਤਰ੍ਹਾਂ ਕਦੀ ਨਹੀਂ,ਸੀ ਕੀਤਾ। ਆਪਣੀ ਮਨੋਦਸ਼ਾ ਨੂੰ ਸਮਝ ਕੇ ਆਪਣੀ ਉਸ ਕਾਮਨਾ ਦੀ ਭਾਲ, ਜਿਸ ਨੂੰ ਉਹ ਚਿੰਤਾਕਾਰਕ ਸੁਪਨਿਆਂ ਸਮੇਤ ਵੱਸ ਕਰਨਾ ਲੋਚਦਾ ਸੀ, ਉਸ ਦੀ ਪਹਿਲੀ ਕੋਸ਼ਿਸ਼ ਸੀ। ਇਕ ਵਰ੍ਹੇ ਮਗਰੋਂ, ਉਹ ਯੂਨੀਵਰਸਿਟੀ-ਅਧਿਕਾਰੀਆਂ ਨਾਲ ਆਪਣੀ ਕਿਸਮਤ-ਆਜ਼ਮਾਈ ਕਰਨ ਕਲਕੱਤੇ ਮੁੜ ਆਇਆ। ਕਿਸੇ ਚੰਗੇ ਫੈਸਲੇ ਦੀ ਉਡੀਕ ਦੌਰਾਨ ਉਸ ਨੇ 49ਵੀਂ ਬੰਗਾਲ ਰੈਜਮੈਂਟ ਵਿਚ ਭਰਤੀ ਹੋਣ ਦੀ ਕੋਸ਼ਿਸ਼ ਕੀਤੀ। ਨਜ਼ਰ ਕਮਜ਼ੋਰ ਹੋਣ ਕਾਰਨ ਉਸ ਦੀ ਚੋਣ ਨਾ ਹੋ ਸਕੀ। ਅਖ਼ੀਰ ਉਸ ਨੂੰ ਪਤਾ ਲੱਗਾ ਕਿ ਯੂਨੀਵਰਸਿਟੀ ਉਸ ਦੇ ਮੁੜ ਦਾਖ਼ਿਲੇ ਬਾਰੇ ਸਹਿਮਤ ਹੋ ਸਕਦੀ ਹੈ, ਜੇਕਰ ਉਹ ਕਿਸੇ ਹੋਰ ਕਾਲਜ ਵਿਚ ਦਾਖ਼ਿਲ ਹੋ ਸਕਦਾ ਹੋਵੇ। ਉਹ ਸਿੱਧਾ ਸਕੌਟਿਸ਼ ਚਰਚ ਕਾਲਜ ਦੇ ਪ੍ਰਿੰਸੀਪਲ ਡਾਕਟਰ ਉਰਕਯੁਹਾਰਟ ਪਾਸ ਗਿਆ ਤੇ ਦਰਸ਼ਨ ਸ਼ਾਸਤਰ ਵਿਚ ਆਨਰਜ਼ ਕੋਰਸ ਕਰਨ ਦੀ ਇੱਛਾ ਜ਼ਾਹਿਰ ਕੀਤੀ। ਉਰਕਯੁਹਾਰਟ ਨੇ ਉਸ ਦਾ ਚੰਗਾ ਪ੍ਰਭਾਵ ਲਿਆ ਤੇ ਇਸ ਸ਼ਰਤ ਤੇ ਉਸ ਨੂੰ ਦਾਖ਼ਿਲ ਕਰਨਾ ਮਨਜ਼ੂਰ ਕਰ ਲਿਆ ਕਿ ਉਹ ਪਹਿਲਾਂ ਪ੍ਰੈਜ਼ੀਡੈਂਸੀ ਕਾਲਜ ਦੇ ਪ੍ਰਿੰਸੀਪਲ ਦੀ ਰਸਮੀ ਸਹਿਮਤੀ ਹਾਸਿਲ ਕਰੇ। ਸਹਿਮਤੀ ਹਾਸਿਲ ਕਰ ਲਈ ਗਈ ਅਤੇ ਜੁਲਾਈ 1917 ਵਿਚ ਉਸ ਨੂੰ ਸਕੌਟਿਸ਼ ਚਰਚ ਕਾਲਜ ਵਿਚ ਦਾਖ਼ਿਲਾ ਮਿਲ ਗਿਆ। ਸੁਭਾਸ਼ ਨੇ ਅਨੁਭਵ ਕੀਤਾ ਕਿ ਡਾਕਟਰ ਉਰਕਯੁਹਾਰਟ ਇਕ ਸੁਚੱਜਾ-ਸੁਚੇਤ ਆਦਮੀ ਹੀ ਨਹੀਂ ਸੀ, ਦਰਸ਼ਨ ਦਾ ਬੜਾ ਕਾਬਿਲ ਅਧਿਆਪਕ ਵੀ ਸੀ।

ਸੰਨ 1916 ਵਿਚ, ਸੁਭਾਸ਼ ਦੀ ਮੁਲਾਕਾਤ ਬੰਗਾਲ ਐਮਬੂਲੈਂਸ ਕੋਰ ਦੇ ਫ਼ੌਜ

ਚੋਂ ਕੱਢੇ ਇਕ ਅਫ਼ਸਰ ਨਾਲ ਹੋਈ। ਜੰਗ ਦੌਰਾਨ ਇਸ ਕੋਰ ਨੂੰ ਮੈਸੋਪੋਟਾਮੀਆ ਭੇਜਿਆ ਗਿਆ ਸੀ ਤੇ ਤੁਰਕੀ ਵਿਚ ਉਸ ਨੂੰ ਗ੍ਰਿਫ਼ਤਾਰ ਕਰ ਲਿਆ ਸੀ। ਉਹ ਇਸ ਆਦਮੀ ਦੀਆਂ ਬਹਾਦਰੀ ਦੀਆਂ ਕਹਾਣੀਆਂ ਸੁਣ ਕੇ ਟੁੰਬਿਆ ਗਿਆ ਤੇ ਉਸ ਨੇ ਫੌਜ ਵਿਚ ਭਰਤੀ ਹੋਣਾ ਲੋਚਿਆ। ਭਾਰਤ ਸਰਕਾਰ ਇੰਡੀਆ ਡੀਫੈਂਸ ਫ਼ੋਰਸ ਜਾਂ ਟੈਰੀਟੋਰੀਅਲ ਆਰਮੀ ਦੀ ਯੂਨੀਵਰਸਿਟੀ ਇਕਾਈ ਬਣਾਉਣ ਲਈ ਰਾਜ਼ੀ ਹੋ ਚੁਕੀ ਸੀ। ਇਸ ਵਿਚ ਦਾਖ਼ਿਲ ਹੋਣ ਦੀ ਸਰੀਰਕ ਪ੍ਰੀਖਿਆ ਫੌਜ ਜਿੰਨੀ ਔਖੀ ਨਹੀਂ ਸੀ ਤੇ ਸੁਭਾਸ਼ ਇਸ ਵਿਚ ਭਰਤੀ ਹੋ ਗਿਆ। ਇਥੋਂ ਜੋ ਤਜਰਬਾ ਪ੍ਰਾਪਤ ਹੋਇਆ, ਉਸ ਨੇ ਉਸ ਦੀ ਜ਼ਿੰਦਗੀ ਵਿਚ ਇਕ ਨਵੀਂ ਸੇਧ ਲੈ ਆਂਦੀ। ਇਕ ਅੱਖੜ ਸਕੌਟ ਕੈਪਟਨ ਗ੍ਰੇ ਉਸ ਦਾ ਟ੍ਰੇਨਿੰਗ ਅਫ਼ਸਰ ਸੀ। ਸ਼ੁਰੂ-ਸ਼ੁਰੂ ਵਿਚ ਫ਼ੋਰਟ ਵਿਲੀਅਮ ਦੇ ਸਟਾਫ਼-ਅਫ਼ਸਰ ਸਮਝਦੇ ਸਨ ਕਿ ਇਕ ਫੌਜੀ ਦੇ ਤੌਰ ਤੇ ਬੰਗਾਲੀ ਮੁੰਡੇ ਬੁਰੀ ਤਰ੍ਹਾਂ ਨਾਕਾਮ ਰਹਿਣਗੇ ਪਰ ਚਾਰ ਮਹੀਨਿਆਂ ਦੇ ਕੈਂਪ-ਜੀਵਨ ਅਤੇ ਤਿੰਨ ਹਫ਼ਤਿਆਂ ਦੇ ਬੰਦੂਕਬਾਜ਼ੀ-ਅਭਿਆਸ ਤੋਂ ਮਗਰੋਂ ਇਹਨਾਂ ਮੁੰਡਿਆਂ ਨੇ ਆਪਣੇ ਉਸਤਾਦਾਂ ਨੂੰ ਵੀ ਮਾਤ ਕਰ ਦਿੱਤਾ। ਇਸ ਟ੍ਰੇਨਿੰਗ ਤੋਂ ਸੁਭਾਸ਼ ਨੂੰ ਨਵੀਂ ਤਾਕਤ ਅਤੇ ਆਤਮ-ਵਿਸ਼ਵਾਸ ਪ੍ਰਾਪਤ ਹੋਇਆ। ਜਦੋਂ ਉਸ ਨੇ ਆਪਣੀ ਕੰਪਨੀ ਦੇ ਨਾਲ ਮਾਰਚ ਕਰਦਿਆਂ ਫ਼ੋਰਟ ਵਿਲੀਅਮ ਵਿਚ ਪੈਰ ਪਾਇਆ ਤਾਂ ਉਸ ਨੂੰ ਜਾਪਿਆ ਜਿਵੇਂ ਉਹ ਆਪਣੇ ਕਿਸੇ ਜਨਮਜਾਤ ਹੱਕ ਦਾ ਕਬਜ਼ਾ ਲੈਣ ਆਇਆ ਹੈ, ਜਿਸ ਤੋਂ ਅੱਜ ਤਕ ਉਹਨਾਂ ਨੂੰ ਅਨਿਆਂ-ਪੂਰਬਕ ਵਾਂਝਿਆਂ ਰਖਿਆ ਗਿਆ ਸੀ।

ਕਾਲਜ ਵਿਚਲਾ ਤੀਜਾ ਵਰ੍ਹਾ ਫ਼ੌਜੀ ਟ੍ਰੇਨਿੰਗ ਦੇ ਲੇਖੇ ਲੱਗ ਗਿਆ। ਚੌਥੇ ਵਰ੍ਹੇ ਸੁਭਾਸ਼ ਨੇ ਸਿਰ ਸੁੱਟ ਕੇ ਪੜ੍ਹਾਈ ਕੀਤੀ ਤੇ 1919 ਵਿਚ ਆਨਰਜ਼ ਇਨ ਫ਼ਿਲਾਸਫ਼ੀ ਸਮੇਤ ਪਹਿਲੀ ਸ਼੍ਰੇਣੀ ਵਿਚ ਬੀ. ਏ. ਪਾਸ ਕੀਤੀ ਅਤੇ ਮੈਰਿਟ ਵਿਚ ਦੂਜੇ ਨੰਬਰ ਤੇ ਆਇਆ। ਇਸ ਸਮੇਂ ਤਕ ਉਸ ਦਾ ਮਨ ਕਿਸੇ ਹਦ ਤਕ ਦਰਸ਼ਨ ਤੋਂ ਉਚਾਟ ਹੋ ਚੁੱਕਾ ਸੀ ਤੇ ਉਸ ਦੇ ਅੰਦਰ ਪ੍ਰਯੋਗਮੂਲਕ ਮਨੋਵਿਗਿਆਨ ਪ੍ਰਤੀ ਇਕ ਨਵੀਂ ਰੁਚੀ ਪੈਦਾ ਹੋ ਚੁਕੀ ਸੀ। ਇਸ ਲਈ ਉਸ ਨੇ ਐਮ. ਏ. ਵਿਚ ਇਹੋ ਨਵਾਂ ਵਿਸ਼ਾ ਲੈਣ ਦਾ ਫੈਸਲਾ ਕੀਤਾ।

ਇਕ ਸ਼ਾਮ ਨੂੰ ਉਸ ਦੇ ਪਿਤਾ ਨੇ ਉਸ ਨੂੰ ਆਪਣੇ ਕਮਰੇ ਵਿਚ ਸੱਦਿਆ ਜਿਥੇ ਉਸ ਦਾ ਵੱਡਾ ਭਰਾ ਸ਼ਰਤ ਚੰਦਰ ਪਹਿਲਾਂ ਹੀ ਸੱਦਿਆ ਜਾ ਚੁਕਾ ਸੀ। ਜਾਨਕੀ ਨਾਥ ਨੇ ਪੁੱਛਿਆ ਕਿ ਕੀ ਉਹ ਇੰਡੀਅਨ ਸਿਵਿਲ ਸਰਵਿਸ ਪਾਸ ਕਰਨ ਲਈ ਇੰਗਲੈਂਡ ਜਾਣਾ ਚਾਹੁੰਦਾ ਹੈ। ਉਸ ਨੇ ਸੁਭਾਸ਼ ਨੂੰ ਆਪਣਾ ਮਨ ਬਣਾਉਣ ਲਈ ਸਿਰਫ਼ ਚੌਵੀ ਘੰਟਿਆਂ ਦਾ ਸਮਾਂ ਦਿੱਤਾ। ਸੁਭਾਸ਼ ਭੌਰ-ਭੌਰ ਰਹਿ ਗਿਆ। ਉਸ ਨੇ ਆਪਣੇ ਅੰਤਰਮਨ ਨਾਲ ਸਲਾਹ ਕੀਤੀ ਤੇ ਕੁਝ ਘੰਟਿਆਂ ਵਿਚ ਹੀ ਫੈਸਲਾ ਕਰ ਲਿਆ ਕਿ ਉਸ ਨੂੰ ਇਹ ਪਰਵਾਨ ਹੈ। ਇਕ ਵਾਰੀ ਫੇਰ ਉਸ ਦੀਆਂ ਯੋਜਨਾਵਾਂ ਨੂੰ ਹਾਲਾਤ ਦੀ ਕਿਸੇ ਵਡੇਰੀ ਸ਼ਕਤੀ ਨੇ ਖੇਰੂੰ-ਖੇਰੂੰ ਕਰ ਦਿੱਤਾ। ਉਸ ਨੇ ਕਦੀ ਸੁਪਨੇ ਵਿਚ ਵੀ ਨਹੀਂ ਸੋਚਿਆ ਸੀ ਕਿ ਉਹ ਕਦੀ ਆਈ. ਸੀ. ਐਸ. ਪਾਸ ਕਰਕੇ ਬ੍ਰਿਟਿਸ਼ ਸਰਕਾਰ ਦੇ ਅਧੀਨ ਨੌਕਰੀ ਕਰੇਗਾ। ਪਰ ਇਹ ਤਾਂ ਅਜੇ ਭਵਿਖ ਦੇ ਹੱਥ ਵਿਚ ਸੀ। ਛੇਤੀ ਨਾਲ ਪਾਸ-ਪੋਰਟ

ਲਿਆ ਗਿਆ ਅਤੇ ਇਕ ਹਫ਼ਤੇ ਅੰਦਰ ਕਲਕੱਤਿਓਂ ਇੰਗਲੈਂਡ ਲਈ ਰਵਾਨਾ ਹੋਣ ਵਾਲੇ ਸਮੁੰਦਰੀ ਜਹਾਜ਼ ਵਿਚ ਕਿਸੇ ਤਰ੍ਹਾਂ ਉਸਦੇ ਲਈ ਥਾਂ ਲੈ ਲਈ ਗਈ।

ਉਸ ਨੇ ਇਹ ਮਹੱਤਵਪੂਰਨ ਫੈਸਲਾ ਨਿਰੋਲ ਆਪਣੀ ਸਮਝ ਤੇ ਆਪਣੇ ਅੰਤਰਮਨ ਦੀ ਆਵਾਜ਼ ਨਾਲ ਲਿਆ ਸੀ। ਇੰਡੀਆ ਡੀਫੈਂਸ ਫ਼ੋਰਸ ਵਿਚ ਭਰਤੀ ਹੋਣ ਸਮੇਂ ਉਸਨੇ ਆਪਣੇ ਢਾਣੀਦਾਰਾਂ ਨਾਲ ਸਲਾਹ ਕੀਤੀ ਸੀ ਤੇ ਉਹਨਾਂ ਉਸ ਦੀ ਤਜਵੀਜ਼ ਨਾ-ਮਨਜ਼ੂਰ ਕੀਤੀ ਸੀ, ਪਰ ਇਸ ਵਾਰ ਉਸ ਨੇ ਉਹਨਾਂ ਨਾਲ ਸਲਾਹ ਨਹੀਂ ਕੀਤੀ। ਵਿਦੇਸ਼ ਜਾਣ ਦਾ ਫੈਸਲਾ ਉਸ ਦਾ ਆਪਣਾ ਫ਼ੈਸਲਾ ਸੀ, ਜਿਸਦੇ ਨਾਲ ਹੀ ਯਾਰੀਆਂ ਟੁੱਟ ਜਾਣੀਆਂ ਸਨ। ਇਸ ਫੈਸਲੇ ਦਾ ਅਰਥ ਸੀ ਮਾਜ਼ੀ ਨਾਲੋਂ ਆਪਣਾ ਸੰਬੰਧ ਤੋੜ ਕੇ ਅਗਾਂਹ ਵਧਣਾ।

ਉਹ 15 ਸਤੰਬਰ, 1919 ਨੂੰ ਇੰਗਲੈਂਡ ਲਈ ਰਵਾਨਾ ਹੋ ਗਿਆ।



# 5

ਜਦੋਂ ਸੁਭਾਸ਼ ਇੰਗਲੈਂਡ ਲਈ ਰਵਾਨਾ ਹੋਇਆ ਤਾਂ ਉਸਨੂੰ ਪਤਾ ਸੀ ਕਿ ਇੰਡੀਅਨ ਸਿਵਿਲ ਸਰਵਿਸ ਦੀ ਪਰੀਖਿਆ ਦੀ ਤਿਆਰੀ ਲਈ ਉਸ ਕੋਲ ਸਿਰਫ਼ ਅੱਠਾਂ ਮਹੀਨਿਆਂ ਦਾ ਸਮਾਂ ਸੀ। ਇਸ ਤੋਂ ਛੁੱਟ, ਉਮਰ ਦੇ ਹਿਸਾਬ ਨਾਲ ਵੀ ਇਹ ਉਸਦੇ ਲਈ ਪਹਿਲਾ ਤੇ ਆਖ਼ਰੀ ਮੌਕਾ ਸੀ। ਕੈਂਬ੍ਰਿਜ ਦੇ ਕਿਸੇ ਚੰਗੇ ਕਾਲਜ ਵਿਚ ਦਾਖ਼ਿਲੇ ਬਾਰੇ ਵੀ ਕੁਝ ਯਕੀਨੀ ਨਹੀਂ ਸੀ, ਕਿਉਂਕਿ ਉਸਦੇ ਇੰਗਲੈਂਡ ਪੁੱਜਣ ਤਕ ਅਕਾਦਮਿਕ ਵਰ੍ਹਾ ਆਰੰਭ ਹੋ ਚੁਕਾ ਹੋਣਾ ਸੀ। ਇੰਡੀਆ ਹਾਊਸ ਵਿਖੇ ਭਾਰਤੀ ਵਿਦਿਆਰਥੀਆਂ ਦੇ ਸਲਾਹਕਾਰ ਨਾਲ ਹੋਈ ਗੱਲਬਾਤ ਤੋਂ ਨਿਰਾਸ, ਉਹ ਆਪਣੀ ਕਿਸਮਤ ਆਜ਼ਮਾਉਣ ਲਈ ਸਿੱਧਾ ਕੈਂਬ੍ਰਿਜ ਨੂੰ ਚਲ ਪਿਆ। ਉਥੇ ਫ਼ਿਜ਼ਵਿਲਿਅਮ ਹਾਲ ਦੇ ਸੈਂਸਰ ਨੇ ਬਹੁਤ ਹਮਦਰਦੀ ਨਾਲ ਉਸਦੀ ਗੱਲ ਸੁਣੀ ਤੇ ਉਸਨੂੰ ਫ਼ੌਰਨ ਦਾਖਿਲਾ ਦੇਣ ਲਈ ਰਾਜ਼ੀ ਹੋ ਗਿਆ। ਉਸਨੇ ਉਸਨੂੰ ਜੂਨ 1921 ਵਿਚ ਡਿਗਰੀ ਪਰੀਖਿਆ ਦੇਣ ਦੀ ਆਗਿਆ ਵੀ ਦੇ ਦਿੱਤੀ। ਪਰ ਕਿਉਂਕਿ ਸਿਵਿਲ ਸਰਵਿਸ ਪ੍ਰੀਖਿਆ ਸਿਰ ਤੇ ਆ ਰਹੀ ਸੀ, ਇਸ ਲਈ ਉਸਨੇ ਆਪਣਾ ਸਾਰਾ ਸਮਾਂ ਉਸੇ ਦੀ ਤਿਆਰੀ ਵਿਚ ਲਾ ਦਿੱਤਾ। ਕੈਂਬ੍ਰਿਜ ਦੇ ਬੌਧਿਕ ਅਤੇ ਨੈਤਿਕ ਵਿਗਿਆਨ ਟ੍ਰਾਈਪਾਸ ਲਈ ਉਹ ਸਿਰਫ਼ ਲੈਕਚਰਾਂ ਵਿਚ ਹੀ ਹਾਜ਼ਰ ਹੋ ਸਕਿਆ ਤੇ ਇਹੋ ਉਸਦੀ ਇਹਨਾਂ ਵਿਸ਼ਿਆ ਦੀ ਤਿਆਰੀ ਹੋਈ। ਪਾਠਕ੍ਰਮ ਦੀ ਪੜ੍ਹਾਈ ਤੋਂ ਅਲਾਵਾ ਉਸਨੇ ਇੰਡੀਅਨ ਮਜਲਿਸ ਅਤੇ ਯੂਨੀਅਨ ਸੋਸਾਇਟੀ ਦੀਆਂ ਕਾਰਵਾਈਆਂ ਵਿਚ ਭਾਗ ਲਿਆ।

ਇੰਗਲੈਂਡ ਵਿਚ ਜਿਸ ਚੀਜ਼ ਨੇ ਉਸਨੂੰ ਸਭ ਤੋਂ ਵੱਧ ਪ੍ਰਭਾਵਿਤ ਕੀਤਾ, ਉਹ ਸੀ—ਵਿਦਿਆਰਥੀ ਵਰਗ ਦੀ ਆਜ਼ਾਦੀ ਤੇ ਉਸਨੂੰ ਪ੍ਰਾਪਤ ਮਾਣ-ਇੱਜ਼ਤ। ਉਸਦਾ ਖ਼ਿਆਲ ਸੀ ਕਿ ਇਹਨਾਂ ਗੱਲਾਂ ਦਾ ਵਿਦਿਆਰਥੀਆਂ ਦੇ ਚਰਿਤ੍ਰ ਤੇ ਬੜਾ ਸਿਹਤਮੰਦ ਪ੍ਰਭਾਵ ਪੈਂਦਾ ਹੈ। ਭਾਰਤ ਵਿਚ ਵਿਦਿਆਰਥੀਆਂ ਦੀ ਸਥਿਤੀ ਇਸ ਤੋਂ ਬਿਲਕੁਲ ਉਲਟ ਸੀ, ਜਿਥੇ ਉਹ ਗ਼ੁਲਾਮ ਸਨ, ਤਰਸ ਅਤੇ ਹਮਦਰਦੀ ਦੇ ਪਾਤਰ ਸਨ ਤੇ ਜਾਂ ਸੰਭਾਵੀ ਕ੍ਰਾਂਤੀਕਾਰੀ ਸਮਝ ਕੇ ਪੁਲੀਸ ਉਹਨਾਂ ਦੀ ਭਾਲ ਵਿਚ ਰਹਿੰਦੀ ਸੀ। ਕੈਂਬ੍ਰਿਜ ਯੂਨੀਅਨ ਸੋਸਾਇਟੀ ਵਿਚ, ਸੰਸਦ ਦੇ ਮੈਂਬਰਾਂ ਅਤੇ ਮੰਤਰੀਆਂ ਦੇ ਹਾਜ਼ਰ ਹੋਣ ਤੇ ਵੀ, ਵਿਦਿਆਰਥੀਆਂ ਨੂੰ, ਬਿਨਾਂ ਕਿਸੇ ਡਰ ਜਾਂ ਸੰਕੋਚ ਤੋਂ, ਆਪਣੇ ਵਿਚਾਰ ਪੇਸ਼ ਕਰਨ ਦੀ ਸੰਪੂਰਨ ਖੁਲ੍ਹ ਸੀ। ਅੰਗ੍ਰੇਜ਼ ਕੌਮ ਦੇ ਕੁਝ ਆਮ ਗੁਣਾਂ ਦਾ ਉਹ ਪ੍ਰਸ਼ੰਸਕ ਸੀ, ਜਿਸ

ਬਾਰੇ ਉਹਨੇ ਆਪਣੇ ਵਤਨ ਦੇ ਮਿੱਤਰਾਂ ਨੂੰ ਚਿੱਠੀਆਂ ਵੀ ਲਿਖੀਆਂ। ਪਹਿਲਾ ਗੁਣ ਇਹ ਕਿ ਉਹਨਾਂ ਨੂੰ ਸਮੇਂ ਦੀ ਬੜੀ ਕਦਰ ਸੀ ਤੇ ਉਹ ਸਮੇਂ ਦੇ ਨਾਲ-ਨਾਲ ਤੁਰ ਕੇ ਕੰਮ ਕਰਦੇ ਸਨ। ਦੂਜਾ ਇਹ ਕਿ ਉਹ ਭਰਪੂਰ ਆਸ਼ਾਵਾਦੀ ਸਨ ਤੇ ਭਾਰਤੀਆਂ ਦੀ ਬੀਤੇ ਦਾ ਮਾਤਮ ਕਰੀ ਜਾਣ ਦੀ ਮਹਾਰਤ ਦੇ ਬਰਖ਼ਿਲਾਫ਼ ਜ਼ਿੰਦਗੀ ਦੇ ਰੋਸ਼ਨ ਪਹਿਲੂ ਵੱਲ ਵੇਖਦੇ ਸਨ। ਤੀਜਾ ਇਹ ਕਿ ਉਹਨਾਂ ਦੀ ਆਮ ਸਮਝ ਬੜੀ ਪ੍ਰਬਲ ਸੀ ਜਿਸ ਕਰਕੇ ਉਹ ਹਾਲਾਤ ਬਾਰੇ ਯਥਾਰਥਕ ਨਿਰਣਾ ਕਰ ਲੈਂਦੇ ਸਨ। ਅਖ਼ੀਰੀ ਇਹ ਕਿ ਉਹ ਹਰ ਹਾਲਤ ਵਿਚ ਕੌਮ ਦੇ ਹਿਤ ਨੂੰ ਹਰ ਚੀਜ਼ ਤੋਂ ਵੱਡਾ ਮੰਨਦੇ ਸਨ ਤੇ ਕਦੀ ਵੀ ਆਪਣੇ ਦੇਸ਼ ਦੀ ਪਿੱਠ ਨਹੀਂ ਲੱਗਣ ਦਿੰਦੇ ਸਨ।

ਜਿੰਨਾ ਚਿਰ ਸੁਭਾਸ਼ ਕੈਂਬ੍ਰਿਜ ਵਿਚ ਸੀ, ਗੋਰੇ ਅਤੇ ਭਾਰਤੀ ਵਿਦਿਆਰਥੀਆਂ ਦੇ ਆਪਸੀ ਸੰਬੰਧ ਕੁਲ ਮਿਲਾ ਕੇ ਚੰਗੇ ਹੀ ਸਨ। ਪਰ ਇਹ ਸੰਬੰਧ ਅਸਲੀ ਅਤੇ ਪਾਇਦਾਰ ਨਹੀਂ ਬਣਦੇ ਸਨ। ਇਕ ਆਮ ਗੋਰੇ ਨੂੰ ਆਪਣੀ ਬਰਤਰੀ ਦਾ ਅਹਿਸਾਸ ਰਹਿੰਦਾ ਸੀ ਤੇ ਦੂਜੇ ਪਾਸੇ ਭਾਰਤੀਆਂ ਦੇ ਦਿਲ ਵਿਚ ਜੰਗ ਮਗਰੋਂ ਦੀਆਂ ਘਟਨਾਵਾਂ ਅਤੇ ਵਿਸ਼ੇਸ਼ ਕਰਕੇ ਜਲ੍ਹਿਆਂ ਵਾਲੇ ਬਾਗ਼ ਦੀ ਰੜਕ ਮੌਜੂਦ ਰਹਿੰਦੀ ਸੀ। ਕੁਝ ਕੁ ਅਪਵਾਦਾਂ ਨੂੰ ਛੱਡ ਕੇ, ਗੋਰਿਆਂ ਅਤੇ ਭਾਰਤੀਆ ਵਿਚਕਾਰ ਸੱਚੀ ਮਿਤਰਤਾ ਦਾ ਕੋਈ ਆਧਾਰ ਮੌਜੂਦਾ ਹਾਲਾਤ ਵਿਚ ਨਹੀਂ ਸੀ—ਸੁਭਾਸ ਅਤੇ ਉਸਦੇ ਦੋਸਤਾਂ ਨੇ ਇਹ ਗੱਲ ਬੁੱਝ ਲਈ ਸੀ। ਰਾਜਨੀਤਿਕ ਦਲਾਂ ਵਿਚੋਂ ਸਿਰਫ਼ ਲੇਬਰ ਪਾਰਟੀ ਹੀ ਸੀ ਜੋ ਭਾਰਤੀਆਂ ਦੀ ਆਕਾਂਖਿਆ ਪ੍ਰਤੀ ਸੁਹਿਰਦ ਸੀ। ਰਾਜਨੀਤਿਕ ਸੰਬੰਧਾਂ ਦੀ ਯਾਦ ਦੇ ਹੁੰਦਿਆਂ ਹੋਇਆਂ ਵੀ ਸੁਭਾਸ਼ ਵਰਗੇ ਬੰਦੇ ਦੇ ਗੋਰੇ ਮਿੱਤਰਾਂ ਵਿਚ ਵੀ ਪਰੰਪਰਾਵਾਦੀ ਵਿਚਾਰਧਾਰਾ ਵਾਲੇ ਗੋਰੇ ਸਨ। ਰੰਗ ਦੇ ਆਧਾਰ ਤੇ ਭਾਰਤੀ ਵਿਦਿਆਰਥੀਆਂ ਨਾਲ ਘੋਰ ਅਨਿਆਂ ਦੀ ਇਕ ਘਟਨਾ ਉਦੋਂ ਉਭਰ ਕੇ ਸਾਮ੍ਹਣੇ ਆਈ ਜਦੋਂ ਉਹਨਾਂ ਯੂਨੀਵਰਸਿਟੀ ਆਫ਼ੀਸਰਜ਼ ਟ੍ਰੇਨਿੰਗ ਕੋਰ ਲਈ ਮੰਗੀਆਂ ਅਰਜ਼ੀਆਂ ਸਮੇਂ ਅਰਜ਼ੀਆਂ ਦੇਣੀਆ ਚਾਹੀਆਂ। ਇਹ ਮਾਮਲਾ ਇੰਡੀਆ ਆਫ਼ਿਸ ਅਤੇ ਵਾਰ ਆਫ਼ਿਸ ਵਿਚਕਾਰ ਚੱਕਰ ਖਾਂਦਾ ਰਿਹਾ ਤੇ ਇਹ ਦੋਵੇਂ ਮਹਿਕਮੇ ਇਕ ਦੂਜੇ ਤੇ ਦੋਸ ਲਾਉਂਦੇ ਰਹੇ ਕਿ ਉਸਨੂੰ ਭਾਰਤੀਆਂ ਦੇ ਨਾਂ ਕੋਰ ਦੀ ਸੂਚੀ ਵਿਚ ਸ਼ਾਮਿਲ ਕਰਨ ਉਤੇ ਇਤਰਾਜ਼ ਹੈ। ਸੁਭਾਸ਼ ਨੇ ਅੰਡਰ-ਸੈਕਟਰੀ ਫ਼ਾਰ ਸਟੇਟ ਫ਼ਾਰ ਇੰਡੀਆ ਸਾਮ੍ਹਣੇ ਇਸ ਮੁਕੱਦਮੇ ਦੀ ਪੈਰਵੀ ਵਿਚ ਵਧ-ਚੜ੍ਹ ਕੇ ਹਿੱਸਾ ਲਿਆ। ਇਸ ਮਾਮਲੇ ਦਾ ਸਾਰ ਤੱਤ ਇਹ ਸੀ ਕਿ ਆਫ਼ੀਸਰਜ਼ ਟ੍ਰੇਨਿੰਗ ਕੋਰ ਵਿਚੋਂ ਦੀ ਲੰਘਣ ਵਾਲਿਆਂ ਨੂੰ ਬ੍ਰਿਟਿਸ਼ ਫ਼ੌਜ ਵਿਚ ਕਮਿਸ਼ਨ ਮਿਲ ਜਾਂਦਾ ਸੀ। ਭਾਰਤੀ ਵਿਦਿਆਰਥੀਆਂ ਦੇ ਇਹ ਭਰੋਸਾ ਦੁਆਉਣ ਦੇ ਬਾਵਜੂਦ ਵੀ ਕਿ ਉਹਨਾਂ ਦੀ ਦਿਲਚਸਪੀ ਸਿਰਫ਼ ਟ੍ਰੇਨਿੰਗ ਲੈਣ ਵਿਚ ਹੈ ਤੇ ਉਹ ਫ਼ੌਜ ਵਿਚ ਕਮਿਸ਼ਨ ਮੰਗਣਗੇ, ਅਧਿਕਾਰੀ ਉਹਨਾਂ ਦੀ ਮੰਗ ਪ੍ਰਵਾਨ ਨਹੀਂ ਕਰ ਰਹੇ ਸਨ।

ਇੰਗਲੈਂਡ ਵਿਖੇ ਸੁਭਾਸ਼ ਦਾ ਜੀਵਨ ਉਸਦੇ ਸਾਥੀਆਂ ਨੂੰ ਬੜਾ ਨਿਯਮਨਿਸ਼ਠਿਤ ਜੀਵਨ ਪ੍ਰਤੀਤ ਹੁੰਦਾ ਸੀ। ਇਕੋ ਸਮੇਂ ਦੋ ਪਰੀਖਿਆਵਾਂ-ਸਿਵਲ ਸਰਵਿਸ ਪਰੀਖਿਆ ਤੇ ਕੈਂਬ੍ਰਿਜ ਟ੍ਰਾਈਪਾਸ ਦੀ ਤਿਆਰੀ ਨੇ ਉਸ ਕੋਲੋਂ ਸਾਰਾ ਵਿਹਲ ਖੋਹ ਲਿਆ ਸੀ। ਵੱਡੀ ਗੱਲ ਇਹ ਕਿ ਸੁਭਾਸ਼ ਦਾ ਦਿਮਾਗ਼ ਜ਼ਿੰਦਗੀ ਦੀਆਂ ਉਹਨਾਂ ਨਿੱਕੀਆਂ-ਮੋਟੀਆਂ ਖਿੱਚਾਂ

ਤੋਂ ਬੇਮੁਖ ਸੀ, ਜੋ ਵਿਦੇਸ਼ ਗਏ ਭਾਰਤੀ ਵਿਦਿਆਰਥੀਆਂ ਦੀ ਜੀਵਨ-ਜਾਚ ਬਣ ਜਾਂਦੀਆਂ ਸਨ ਤੇ ਜਿਹਨਾਂ ਕਰਕੇ ਅਨੇਕਾਂ ਵਿਦਿਆਰਥੀ ਓੜਕ ਆਪਣਾ ਭਵਿੱਖ ਵਿਗਾੜ ਆਉਂਦੇ ਸਨ। ਇਹ ਗੱਲ ਮਸ਼ਹੂਰ ਸੀ ਕਿ ਸੁਭਾਸ਼ ਦੀ ਸਰੀਰਕ ਮੌਜੂਦਗੀ ਹੀ ਉਹਨਾਂ ਵਿਚਲੇ ਆਵਾਰਾਗਰਦਾਂ ਨੂੰ ਗੰਭੀਰ ਬਣਾਉਣ ਲਈ ਕਾਫ਼ੀ ਸੀ : ਉਹ ਲਗਾਤਾਰ ਆਪਣੇ ਭਾਰਤ ਵਸਦੇ ਦੋਸਤਾਂ ਨੂੰ ਚਿੱਠੀਆਂ ਲਿਖ ਕੇ, ਉਹਨਾਂ ਨੂੰ ਆਪਣੇ ਅਨੁਭਵ ਅਤੇ ਇੰਗਲੈਂਡ ਵਿਚਲੇ ਜੀਵਨ ਤੇ ਹਾਲਾਤ ਬਾਰੇ ਖ਼ਬਰ-ਸਾਰ ਭੇਜਦਾ ਰਿਹਾ।

ਜਦੋਂ ਵੀ ਕੋਈ ਉੱਘਾ ਭਾਰਤੀ ਇੰਗਲੈਂਡ ਆਉਂਦਾ ਤੇ ਯੂਨੀਵਰਸਿਟੀਆਂ ਜਾਂ ਇੰਡੀਅਨ ਮਜਲਿਸ ਵਿਚ ਭਾਸ਼ਨ ਦਿੰਦਾ, ਸੁਭਾਸ਼ ਹੁੰਮਹੁਮਾ ਕੇ ਇਸਦਾ ਆਯੋਜਨ ਕਰਦਾ। ਜਦੋਂ ਕਿਸੇ ਭਾਰਤੀ ਬੁਲਾਰੇ ਦੀ ਵਾਹ-ਵਾਹ ਹੁੰਦੀ ਤਾਂ ਸੁਭਾਸ ਨੂੰ ਬੜਾ ਗੌਰਵ ਅਨੁਭਵ ਹੁੰਦਾ। ਉਦਾਹਰਣ ਵਜੋਂ, ਉਸਨੇ ਭਾਰਤ ਵਸਦੇ ਆਪਣੇ ਇਕ ਮਿੱਤਰ ਨੂੰ ਚਿੱਠੀ ਵਿਚ ਸਰੋਜਿਨੀ ਨਾਇਡੂ ਦੇ ਭਾਸ਼ਨ ਬਾਰੇ ਲਿਖਿਆ ਕਿ ਉਹ ਉਸਦੀ ਵਿਦਵਤਾ, ਪ੍ਰੇਰਣਾ, ਬੌਧਿਕ ਕਮਾਲ ਅਤੇ ਚਰਿਤ੍ਰ ਤੋਂ ਗਦਗਦ ਸੀ ਕਿ ਪੱਛਮੀ ਜਗਤ ਵਿਚ ਇਕ ਭਾਰਤੀ ਔਰਤ ਆਪਣੀ ਧਾਕ ਜਮਾ ਸਕਦੀ ਸੀ।

ਸਿਵਿਲ ਸਰਵਿਸ ਵਿਚ ਬਹੁਤ ਸਾਰੇ ਵਿਸ਼ੇ ਤਿਆਰ ਕਰਨੇ ਪੈਂਦੇ ਸਨ ਤਾਂ ਜੋ ਅਸਲੀ ਜੀਵਨ ਵਿਚ ਕਿਸੇ ਦੇਸ਼ ਦਾ ਰਾਜਭਾਜ ਚਲਾਉਣ ਦਾ ਸਹੀ ਵੱਲ ਆ ਸਕੇ। ਇਸਦੇ ਨੌਂ ਮੁੱਖ ਵਿਸ਼ੇ ਸਨ, ਜਿਹਨਾਂ ਵਿਚ ਰਾਜਨੀਤੀ ਸ਼ਾਸਤਰ, ਅਰਥ-ਸਾਸਤਰ, ਇੰਗਲਿਸ਼ ਇਤਿਹਾਸ ਤੇ ਆਧੁਨਿਕ ਯੂਰੋਪ ਦਾ ਇਤਿਹਾਸ ਸ਼ਾਮਿਲ ਸਨ। ਇੰਗਲੈਂਡ ਰਹਿੰਦਿਆਂ, ਸਿਵਲ ਸਰਵਿਸ ਪ੍ਰੀਖਿਆ ਦੀ ਤਿਆਰੀ ਦੌਰਾਨ, ਜਦੋਂ ਉਸਨੇ ਆਧੁਨਿਕ ਯੂਰੋਪ ਦੇ ਇਤਿਹਾਸ ਦਾ ਡੂੰਘਾਈ ਨਾਲ ਅਧਿਐਨ ਕੀਤਾ, ਉਦੋਂ ਹੀ ਉਸਨੂੰ ਯੂਰੋਪੀ ਰਾਜਨੀਤੀ ਦੀ ਸਪਸ਼ਟ ਸੋਝੀ ਪ੍ਰਾਪਤ ਹੋਈ। ਬੜੀ ਦੇਰ ਤਕ ਸੁਭਾਸ਼ ਇਹ ਮਹਿਸੂਸ ਕਰਦਾ ਰਿਹਾ ਕਿ ਭਾਰਤੀਆਂ ਨੂੰ ਇਹ ਸਿਖਾਇਆ ਗਿਆ ਹੈ ਕਿ ਉਹ ਅੰਗ੍ਰੇਜ਼ਾਂ ਦੀਆਂ ਅੱਖਾਂ ਨਾਲ ਹੀ ਯੂਰੋਪ ਮਹਾਦੀਪ ਨੂੰ ਵੇਖਣ। ਮਹਾਂਦੀਪ ਦੇ ਇਤਿਹਾਸ ਦੇ ਮੂਲ ਸ੍ਰੋਤਾਂ ਦੇ ਅਧਿਐਨ ਉਪਰੰਤ, ਸੁਭਾਸ਼ ਚੰਦਰ ਨੂੰ ਅੰਤਰ-ਰਾਸ਼ਟ੍ਰੀ ਰਾਜਨੀਤੀ ਦੀਆਂ ਅੰਤਰ-ਲਹਿਰਾਂ ਬਾਰੇ ਸਹੀ ਅਤੇ ਨਵੀਨ ਸੋਝੀ ਹੋ ਗਈ ਸੀ। ਮਗਰੋਂ ਦੀ ਜ਼ਿੰਦਗੀ ਵਿਚ ਇਹ ਸੋਝੀ ਉਸਦੇ ਬੜੀ ਕੰਮ ਆਈ।

ਇੰਡੀਅਨ ਸਿਵਲ ਸਰਵਿਸ ਦਾ ਖੁਲ੍ਹਾ ਪ੍ਰਤਿਯੋਗਿਤਾਮੂਲਕ ਇਮਤਿਹਾਨ ਜੁਲਾਈ 1920 ਵਿਚ ਆਰੰਭ ਹੋਇਆ ਤੇ ਕੋਈ ਮਹੀਨਾ ਭਰ ਚਲਦਾ ਰਿਹਾ। ਸੁਭਾਸ਼ ਨੇ ਆਪਣੇ ਘਰ ਦਿਆਂ ਨੂੰ ਕਲਕੱਤੇ ਲਿਖ ਛੱਡਿਆ ਸੀ ਕਿ ਉਸਨੂੰ ਪਾਸ ਹੋਣ ਦੀ ਉਮੀਦ ਨਹੀਂ ਸੀ। ਇਸ ਲਈ ਉਹਨੇ ਅਗਲੇ ਵਰ੍ਹੇ ਕੈਂਬ੍ਰਿਜ ਟ੍ਰਾਈਪਾਸ ਪ੍ਰੀਖਿਆ ਲਈ ਆਪਣੀ ਪੜ੍ਹਾਈ ਜਾਰੀ ਰੱਖਣ ਦੀ ਯੋਜਨਾ ਉਲੀਕ ਲਈ ਸੀ। ਅੱਧ ਸਤੰਬਰ ਵਿਚ, ਇਕ ਦੇਰ ਰਾਤ ਨੂੰ ਉਸਨੂੰ ਆਪਣੇ ਇਕ ਮਿੱਤਰ ਦਾ ਸਫਲਤਾ ਤੇ ਵਧਾਈ ਦਾ ਤਾਰ ਮਿਲਿਆ ਤਾਂ ਉਸਨੂੰ ਬਹੁਤ ਹੈਰਾਨੀ ਹੋਈ। ਅਗਲੀ ਸਵੇਰ ਉਸਨੇ ਵੇਖਿਆ ਕਿ ਇੰਡੀਅਨ ਸਿਵਲ ਸਰਵਿਸ ਲਈ ਕਾਮਯਾਬ ਉਮੀਦਵਾਰਾਂ ਦੀ ਅਖ਼ਬਾਰਾਂ ਵਿਚ ਛਪੀ ਸੂਚੀ ਵਿਚ

ਉਸਦਾ ਨਾਂ ਸ਼ਾਮਿਲ ਸੀ । ਮੈਰਿਟ ਲਿਸਟ ਵਿਚ ਉਹ ਚੌਥੇ ਨੰਬਰ ਤੇ ਸੀ । ਮਗਰੋਂ ਅੰਕ-ਸੂਚੀ ਵੇਖ ਕੇ ਪਤਾ ਲੱਗਾ ਕਿ ਉਹ ਅੰਗ੍ਰੇਜ਼ੀ ਰਚਨਾ ਵਿਚ ਅਵੱਲ ਆਇਆ ਸੀ । ਇਸ ਤਰ੍ਹਾਂ ਇਹ ਅਖੌਤੀ ਦਿੱਵ ਨੌਕਰੀ ਉਸਦੇ ਹੱਥ ਆ ਗਈ ਸੀ, ਜੋ ਉਸ ਸਮੇਂ ਦੇ ਅਨੇਕਾਂ ਉਚ-ਆਕਾਂਖੀ ਭਾਰਤੀ ਨੌਜਵਾਨਾਂ ਦਾ ਸਭ ਤੋਂ ਵੱਡਾ ਸੁਪਨਾ ਅਤੇ ਉਹਨਾਂ ਦੇ ਘਰਦਿਆਂ ਦੀ ਦਿਲੀ ਤਾਂਘ ਹੁੰਦੀ ਸੀ ।

# 6

ਇਹ ਵੀ ਕੁਦਰਤ ਦਾ ਮਜ਼ਾਕ ਹੀ ਸੀ ਕਿ ਸੁਭਾਸ਼ ਦੀ ਸਿਵਲ ਸਰਵਿਸ ਪ੍ਰੀਖੀਆ ਵਿਚ ਸਫਲਤਾ ਨੇ ਉਸਦੇ ਜੀਵਨ ਦੇ ਸਭ ਤੋਂ ਵੱਡੇ ਅੰਤਰ-ਦਵੰਦ ਨੂੰ ਉਸਦੇ ਸਾਮ੍ਹਣੇ ਲਿਆ ਖਲ੍ਹਾਰਿਆ। ਉਸਨੂੰ ਜਾਪਿਆ ਕਿ ਉਸ ਦੀ ਆਪਣੀ ਪਹਿਲੀ ਅਸਲੀ ਪ੍ਰੀਖਿਆ ਦਾ ਸਮਾਂ ਆ ਗਿਆ ਹੈ ਕਿ ਕੀ ਉਹ ਉਹਨਾਂ ਨਿਯਮਾਂ ਅਤੇ ਆਦਰਸ਼ਾਂ ਨੂੰ ਕਾਇਮ ਰੱਖ ਸਕੇਗਾ, ਜੋ ਉਸਨੇ ਅਪਣਾ ਰੱਖੇ ਹਨ, ਜਾਂ ਇਸ 'ਦਿੱਵ ਨੌਕਰੀ' ਦੇ ਲੋਭ-ਲਾਲਚਾਂ ਸਾਮ੍ਹਣੇ ਲੰਮਾ ਪੈ ਜਾਵੇਗਾ। ਇਸ ਸੰਬੰਧ ਵਿਚ ਉਸਨੇ ਆਪਣੇ ਵੱਡੇ ਭਰਾ ਸ਼ਰਤ ਚੰਦਰ ਨੂੰ ਲੰਮੀਆਂ-ਲੰਮੀਆਂ ਚਿੱਠੀਆਂ ਲਿਖ ਕੇ ਆਪਣਾ ਦਿਲ ਖੋਲ੍ਹਿਆ ਤੇ ਉਸਦੀ ਰਾਏ ਮੰਗੀ। ਉਸਨੇ ਨੌਕਰੀ ਤੋਂ ਤਿਆਗ-ਪੱਤਰ ਦੇ ਕੇ ਕੌਮੀ ਟੀਚੇ ਲਈ ਆਪਣੀਆਂ ਸੇਵਾਵਾਂ ਪੇਸ਼ ਕਰਨ ਦਾ ਫ਼ੈਸਲਾ ਕਰ ਲਿਆ ਤਾਂ ਇਸ ਸੰਬੰਧ ਵਿਚ ਦੇਸ਼ ਬੰਧੂ ਚਿਤਰੰਜਨ ਦਾਸ ਨੂੰ ਵੀ ਚਿੱਠੀ ਲਿਖੀ। ਉਹ ਦੇਸ਼ ਬੰਧੂ ਦੇ ਮਾਰਗ-ਦਰਸ਼ਨ ਹੇਠ ਦੇਸ਼-ਸੇਵਾ ਕਰਨੀ ਚਾਹੁੰਦਾ ਸੀ।

ਭਰਾ ਨੂੰ ਲਿਖੀਆਂ ਚਿੱਠੀਆਂ ਤੋਂ ਪਤਾ ਲੱਗਦਾ ਹੈ ਕਿ ਸਤੰਬਰ 1920 ਤੋਂ ਲੈ ਕੇ ਮਾਰਚ 1921 ਤੱਕ ਉਸਦੇ ਅੰਦਰ ਕਿੱਡਾ ਜ਼ਬਰਦਸਤ ਸੰਘਰਸ਼ ਚਲਦਾ ਰਿਹਾ ਸੀ। ਇਸ ਦੌਰਾਨ ਉਹ ਇਹ ਗੁੱਥੀ ਸੁਲਝਾਉਣ ਦੀ ਕੋਸ਼ਿਸ਼ ਵਿਚ ਸੀ ਕਿ ਉਹ ਸਿਵਲ ਸਰਵਿਸ ਦੀ ਸੁੱਖਾਂ-ਭਰੀ ਨੌਕਰੀ ਕਬੂਲ ਕਰੇ ਜਾਂ ਆਪਣੇ ਉੱਚ ਆਦਰਸ਼ਾਂ ਲਈ ਅਤਿਅੰਤ ਮੁਸੀਬਤਾਂ-ਭਰੀ ਗ਼ਰੀਬੀ ਦੀ ਜ਼ਿੰਦਗੀ ਚੁਣੇ। ਸੱਤਾਂ ਮਹੀਨਿਆਂ ਦੇ ਇਸ ਲੰਮੇ ਸਮੇਂ ਦੌਰਾਨ ਉਸਨੇ ਘਰ ਦੀਆਂ ਜ਼ਿੰਮੇਦਾਰੀਆਂ ਅਤੇ ਆਰਥਿਕ ਸੋਚ ਸਮੇਤ ਇਸ ਸਮੱਸਿਆ ਦੇ ਹਰ ਪਹਿਲੂ ਤੇ ਵਿਚਾਰ ਕੀਤੀ। ਉਸਨੂੰ ਪਤਾ ਸੀ ਕਿ ਘਰ ਦੇ ਬਹੁਤੇ ਲੋਕਾਂ ਨੂੰ ਉਸਦਾ ਇਸਤੀਫ਼ਾ ਦੇਣਾ ਸੁਖਾਵਾਂ ਨਹੀਂ ਲੱਗੇਗਾ। ਉਸਦੇ ਪਿਤਾ ਜਾਨਕੀ ਨਾਥ ਦਾ ਵਿਚਾਰ ਸੀ ਕਿ ਭਾਰਤੀ ਜਨਤਾ ਹੋਮ-ਰੂਲ ਦੀ ਰਾਹ ਤੇ ਠੀਕ ਤੁਰ ਰਹੀ ਹੈ ਤੇ ਦਸਾਂ ਵਰ੍ਹਿਆਂ ਵਿਚ ਇਹ ਪ੍ਰਾਪਤ ਹੋ ਜਾਣਾ ਹੈ। ਇਸ ਲਈ ਉਹ ਸਮਝਦੇ ਸਨ ਕਿ ਨਵੇਂ ਰਾਜ ਵਿਚ ਆਤਮ-ਸਨਮਾਨ ਵਾਲੇ ਭਾਰਤੀ ਸਿਵਲ ਸਰਵੈਂਟਾਂ ਦੀ ਜ਼ਿੰਦਗੀ ਅਸਹਿ ਨਹੀਂ ਹੋ ਸਕਦੀ। ਇਸ ਦੇ ਜਵਾਬ ਵਿਚ ਸੁਭਾਸ਼ ਨੇ ਲਿਖਿਆ ਕਿ ਹੋਮ-ਰੂਲ ਤਾਂ ਭਾਰਤੀਆਂ ਨੂੰ ਦਸਾਂ ਵਰ੍ਹਿਆਂ ਵਿਚ ਜਾਂ ਸ਼ਾਇਦ ਇਸਤੋਂ ਵੀ ਪਹਿਲਾਂ ਮਿਲ ਜਾਵੇਗਾ ਪਰ ਸ਼ਰਤ ਇਹ ਹੈ ਕਿ ਉਹ ਇਸਦੀ ਕੀਮਤ ਅਦਾ ਕਰਨ ਲਈ ਤਿਆਰ ਹੋਣ। ਉਸਦੇ

ਅਨੁਸਾਰ ਇਹ ਕੀਮਤ ਦੇਸ਼-ਸੇਵਾ, ਤਿਆਗ ਅਤੇ ਕੁਰਬਾਨੀ ਸੀ। ਇਸ ਲਈ, ਇਹਨਾਂ ਹਾਲਤਾਂ ਵਿਚ, ਜੇਕਰ ਅਸੀਂ ਵਿਦੇਸ਼ੀ ਨੌਕਰਸ਼ਾਹੀ ਪ੍ਰਤੀ ਵਫ਼ਾਦਾਰੀ ਨਿਭਾਉਂਦੇ ਰਹੇ ਅਤੇ ਚੋਪੜੀ ਰੋਟੀ ਬਦਲੇ ਆਪਣੀਆਂ ਸੇਵਾਵਾ ਵੇਚਦੇ ਰਹੇ ਤਾਂ ਭਾਰਤ ਦੀ ਆਜ਼ਾਦੀ ਨੇੜੇ ਆਉਣ ਦੀ ਥਾਂ ਹੋਰ ਵੀ ਪਰ੍ਹਾਂ ਹੋ ਜਾਵੇਗੀ। ਇਸ ਲਈ ਇਹ ਸਵਾਲ ਉਸਦੇ ਨੇੜੇ ਬੁਨਿਆਦੀ ਸਵਾਲ ਸੀ ਕਿ ਉਹ ਭਾਰਤ ਨੂੰ ਗ਼ੁਲਾਮ ਬਣਾਉਣ ਵਾਲੀ ਵਿਦੇਸ਼ੀ ਤਾਕਤ ਸਾਮ੍ਹਣੇ ਆਤਮ-ਸਮਰਪਣ ਕਰੇ ਜਾਂ ਦੇਸ਼-ਸੇਵਾ, ਸੰਘਰਸ਼ ਅਤੇ ਕੁਰਬਾਨੀਆਂ ਦੀ ਜ਼ਿੰਦਗੀ ਅਪਣਾ ਕੇ ਆਜ਼ਾਦੀ ਦੀ ਰਾਹ ਦਾ ਪਾਂਧੀ ਬਣੇ।

ਸੁਭਾਸ਼ ਨੂੰ ਪਤਾ ਸੀ ਕਿ ਪਰਿਵਾਰ ਦੇ ਬਹੁਤੇ ਬੰਦੇ ਉਸਨੂੰ ਖ਼ਬਤੀ ਸਮਝਦੇ ਸਨ। ਇਸ ਲਈ ਉਹ ਉਸ ਚੀਕ-ਦੁਹਾਈ ਦਾ ਅਨੁਮਾਨ ਸਹਿਜੇ ਹੀ ਲਗਾ ਸਕਦਾ ਸੀ, ਜੋ ਉਸਦੇ ਨੌਕਰੀ ਤਿਆਗਣ ਦੇ ਫ਼ੈਸਲੇ ਉਪਰੰਤ ਘਰ ਵਿਚ ਪੈਣੀ ਸੀ। ਪਰ ਉਸਨੂੰ ਘਰ ਜਾਂ ਸਮਾਜ ਵਲੋਂ ਹੋਣ ਵਾਲੇ ਅਜਿਹੇ ਵਿਰੋਧ ਦੀ ਕੋਈ ਐਡੀ ਚਿੰਤਾ ਨਹੀਂ ਸੀ। ਉਸਦੇ ਦਿਲ ਅੰਦਰ ਇਹ ਪੱਕਾ ਵਿਸ਼ਵਾਸ ਸੀ ਕਿ ਭਾਵੇਂ ਰਿਸ਼ਤੇਦਾਰਾਂ ਵਿਚੋਂ ਕੋਈ ਵੀ ਉਸਦੇ ਇਸ ਖ਼ਬਤੀ ਫ਼ੈਸਲੇ ਨੂੰ ਸਹੀ ਨਾ ਆਖੇ ਪਰ, ਪਹਿਲਾ ਆਏ ਹਰ ਅੰਤਰ-ਦਵੰਦ ਵਾਂਗ, ਉਸ ਦਾ ਭਰਾ ਸ਼ਰਤ ਚੰਦਰ ਉਸਦੇ ਕਿਸੇ ਵੀ ਫ਼ੈਸਲੇ ਦਾ ਸਮਰਥਨ ਕਰੇਗਾ। ਉਸਦੀ ਚਿੰਤਾ ਦੀ ਗਹਿਰਾਈ ਇਹ ਸੀ ਕਿ ਉਸਦੇ ਤਿਆਗ-ਪੱਤਰ ਦੇਣ ਦਾ ਫ਼ੈਸਲਾ ਉਸਦੇ ਬਿਰਧ ਹੋ ਰਹੇ ਬੀਮਾਰ-ਪਿਤਾ ਦਾ ਦਿਲ ਦੁਖਾਏਗਾ। ਉਹ ਆਪਣੇ ਭਰਾ ਸ਼ਰਤ ਤੇ ਭਰੋਸਾ ਕਰ ਰਿਹਾ ਸੀ ਕਿ ਉਹ ਮਾਤਾ-ਪਿਤਾ ਨੂੰ ਸਮਝਾ ਲਵੇਗਾ ਕਿ ਦੇਸ਼-ਹਿਤ ਦੀ ਮੰਗ ਹੈ ਕਿ ਉਹਨਾ ਦਾ ਪੁੱਤਰ ਆਜ਼ਾਦੀ ਦੀ ਬਲੀ-ਵੇਦੀ ਤੇ ਕੁਰਬਾਨੀ ਦੀ ਆਹੂਤੀ ਲੈ ਕੇ ਆਵੇ ਤੇ ਇਹ ਕੁਰਬਾਨੀ ਵੀ ਚੇਤੰਨ ਹੋ ਕੇ, ਸਵੈ-ਇੱਛਾ ਪੂਰਬਕ ਦਿੱਤੀ ਜਾਣੀ ਚਾਹੀਦੀ ਹੈ। ਉਸਨੇ ਆਪਣੇ ਭਰਾ ਨੂੰ ਸਮਝਾਇਆ ਕਿ ਉਸਦੇ ਵਿਦੇਸ਼ ਵਿਚ ਪੜ੍ਹਣ ਤੇ ਜੋ ਪੈਸਾ ਖਰਚ ਹੋਇਆ ਹੈ, ਉਹ ਉਸਨੂੰ ਭਾਰਤ-ਮਾਤਾ ਦੇ ਚਰਨਾ ਵਿਚ ਅਰਪਨ ਚੜ੍ਹਾਵਾ ਸਮਝਣ ਤੇ ਉਸ ਪਾਸੋਂ ਇਸਦੇ ਕਿਸੇ ਰੂਪ ਵਿਚ ਕਿਸੇ ਬਦਲ ਦੀ ਆਸ ਨਾ ਕਰਨ। ਰਸਮੀ ਤੌਰ ਤੇ ਇਸਤੀਫ਼ਾ ਭੇਜਣ ਤੋਂ ਤਿੰਨ ਹਫ਼ਤੇ ਪਹਿਲਾਂ, ਅਪ੍ਰੈਲ 1921 ਵਿਚ, ਉਸਨੇ ਆਪਣੇ ਭਰਾ ਨੂੰ ਆਪਣੇ ਅੰਦਰ ਚਲ ਰਹੇ ਆਦਰਸ਼ਵਾਦ ਅਤੇ ਸਮਝੌਤਾਵਾਦ ਵਿਚਲੇ ਸੰਘਰਸ਼ ਦਾ ਸਾਰ ਲਿਖਿਆ ਕਿ ਉਸ ਤੋਂ ਇਸ ਸੰਘਰਸ਼ ਨਾਲ ਕਿਉਂ ਨਜਿੱਠਿਆ ਨਹੀਂ ਜਾ ਰਿਹਾ। ਉਸਨੇ ਲਿਖਿਆ : "ਅਸੀਂ, ਜਿਹੜੇ ਇਕ ਪਾਸੇ ਸਵਾਮੀ ਵਿਵੇਕਾਨੰਦ ਅਤੇ ਦੂਜੇ ਪਾਸੇ ਅਰਵਿੰਦ ਘੋਸ਼ ਦੇ ਪ੍ਰਭਾਵ ਹੇਠ ਪਲੇ ਹਾਂ, ਖ਼ੁਸ਼ਕਿਸਮਤੀ ਜਾਂ ਬਦਕਿਸਮਤੀ ਨਾਲ, ਅਜਿਹੀ ਮਾਨਸਿਕਤਾ ਦਾ ਵਿਕਾਸ ਕਰ ਬੈਠੇ ਹਾਂ ਜੋ ਦੋ ਬਿਲਕੁਲ ਵਿਪਰੀਤ ਦ੍ਰਿਸ਼ਟੀਕੋਨਾਂ ਵਿਚਕਾਰ ਕੋਈ ਸਮਝੌਤਾ ਕਬੂਲ ਨਹੀਂ ਕਰਦੀ।" ਉਸਨੂੰ ਇਸ ਗੱਲ ਦਾ ਅਫ਼ਸੋਸ ਸੀ ਕਿ ਉਹ ਹੱਸਦੇ-ਵਸਦੇ ਪਰਿਵਾਰ ਲਈ ਮਤ-ਭੇਦ ਦਾ ਕਾਰਨ ਬਣਿਆ ਹੈ। ਇਸਦਾ ਕਾਰਨ ਇਹ ਸੀ ਕਿ ਉਹ ਆਪਣੇ ਆਪ ਨੂੰ ਕੁਝ ਆਦਰਸ਼ਾਂ ਪ੍ਰਤੀ ਸਮਰਪਿਤ ਕਰ ਚੁੱਕਾ ਸੀ, ਜੋ ਦੁਰਭਾਗਵਸ ਹੋਰਨਾਂ ਨੂੰ ਪ੍ਰਵਾਨ ਨਹੀਂ ਸਨ।

22 ਅਪਰੈਲ, 1921 ਨੂੰ ਸੁਭਾਸ਼ ਚੰਦਰ ਬੋਸ ਨੇ, ਕੈਂਬ੍ਰਿਜ ਤੋਂ ਸੈਕਟਰੀ ਆਫ਼

ਸਟੇਟ ਫ਼ਾਰ ਇੰਡੀਆ ਈ. ਐਸ. ਮੋਂਟੈਗਯੂ ਨੂੰ ਚਿੱਠੀ ਲਿਖ ਕੇ ਅਗਸਤ 1920 ਦੇ ਖੁਲ੍ਹੇ ਮੁਕਾਬਲੇ ਦੀ ਪ੍ਰੀਖਿਆ ਵਿਚੋਂ ਚੁਣੇ ਗਏ ਇੰਡੀਅਨ ਸਿਵਲ ਸਰਵਿਸ ਦੇ ਸਿਖਾਂਦਰੂਆਂ ਦੀ ਸੂਚੀ ਵਿਚੋਂ ਆਪਣਾ ਨਾਂ ਵਾਪਸ ਲੈ ਲਿਆ।

ਨੌਕਰੀ ਤਿਆਗਨ ਬਾਰੇ ਆਪਣਾ ਮਨ ਲਗਭਗ ਪੱਕਾ ਬਣਾ ਕੇ ਸੁਭਾਸ਼ ਚੰਦਰ ਨੇ ਫ਼ਰਵਰੀ ਅਤੇ ਮਾਰਚ 1921 ਵਿਚ ਦੇਸ਼ਬੰਧੂ ਚਿਤਰੰਜਨ ਦਾਸ ਨੂੰ ਦੋ ਇਤਿਹਾਸਿਕ ਚਿੱਠੀਆਂ ਲਿਖੀਆਂ। ਉਹ 1916 ਦੇ ਓਟਨ-ਕਾਂਡ ਤੋਂ ਮਗਰੋਂ ਸਿਰਫ਼ ਇਕ ਵਾਰੀ ਬਹੁਤ ਥੋੜ੍ਹੀ ਦੇਰ ਲਈ ਦਾਸ ਨੂੰ ਮਿਲਿਆ ਸੀ। ਹੁਣ ਸੁਭਾਸ਼ ਦੇਸ਼ਬੰਧੂ ਨੂੰ 'ਬੰਗਾਲ ਵਿਚ ਦੇਸ਼-ਸੇਵਾ ਦਾ ਸਭ ਤੋਂ ਵੱਡਾ ਪੁਜਾਰੀ' ਮੰਨਦਾ ਸੀ ਅਤੇ ਉਸਨੇ ਬਿਨਾਂ ਕਿਸੇ ਸੰਕੋਚ ਤੋਂ ਦੇਸ਼-ਸੇਵਾ ਲਈ ਆਪਣੀਆਂ ਸੇਵਾਵਾਂ ਉਸਨੂੰ ਸਮਰਪਿਤ ਕਰ ਦਿੱਤੀਆਂ। ਉਸਨੇ ਇੰਡੀਅਨ ਨੈਸ਼ਨਲ ਕਾਂਗਰਸ ਦੀ ਜੱਥੇਬੰਦੀ ਬਾਰੇ ਖੁਲ੍ਹ ਕੇ ਆਪਣੇ ਵਿਚਾਰ ਪੇਸ਼ ਕੀਤੇ। ਉਸਨੇ ਕਿਹਾ ਕਿ ਸਭ ਤੋਂ ਪਹਿਲਾਂ ਤਾਂ ਕਾਂਗਰਸ ਦਾ ਆਪਣਾ ਸਦਨ ਹੋਣਾ ਚਾਹੀਦਾ ਹੈ ਤੇ ਦੂਜੇ ਕਾਂਗਰਸ ਕੋਲ ਖੋਜਾਰਥੀਆਂ ਦਾ ਇਕ ਸੰਗਠਨ ਹੋਣਾ ਚਾਹੀਦਾ ਹੈ, ਜੋ ਵਖੋ-ਵੱਖ ਰਾਸ਼ਟਰੀ ਸਮੱਸਿਆਵਾਂ ਬਾਰੇ ਪੜਤਾਲ ਕਰਦੇ ਰਹਿਣ। ਕਾਂਗਰਸ ਲਈ ਜ਼ਰੂਰੀ ਹੈ ਕਿ ਉਹ ਮੁਦ੍ਰਾ ਅਤੇ ਮੁਦ੍ਰਾ ਦੀ ਅਦਲਾ-ਬਦਲੀ ਬਾਰੇ ਆਪਣੀ ਨੀਤੀ ਸਪਸ਼ਟ ਕਰੇ। ਕਾਂਗਰਸ ਲਈ ਲਾਜ਼ਮੀ ਹੈ ਕਿ ਉਹ ਦੇਸੀ ਰਿਆਸਤਾਂ ਬਾਰੇ ਆਪਣੇ ਬੁਨਿਆਦੀ ਦਵੱਈਏ ਦੀ ਵਿਆਖਿਆ ਕਰੇ। ਚੌਥੀ ਗੱਲ ਇਹ ਕਿ ਕਾਂਗਰਸ ਲਈ ਜ਼ਰੂਰੀ ਹੈ ਕਿ ਇਹ ਮਨੁੱਖਾਂ ਅਤੇ ਇਸਤ੍ਰੀਆਂ ਦੇ ਵੋਟ ਦੇਣ ਦੇ ਕੌਮਾਤਰੀ ਅਧਿਕਾਰ ਬਾਰੇ ਆਪਣੇ ਰਵੱਈਏ ਦਾ ਸਪਸ਼ਟ ਐਲਾਨ ਕਰੇ। ਪੰਜਵੀਂ ਗੱਲ-ਕਾਂਗਰਸ ਦਲਿਤ ਜਾਤੀਆਂ ਦੀ ਉੱਨਤੀ ਬਾਰੇ ਆਪਣੀਆਂ ਯੋਜਨਾਵਾਂ ਦਾ ਐਲਾਨ ਕਰੇ। ਗੱਲ ਮੁਕਾਉਂਦਿਆਂ ਸੁਭਾਸ਼ ਨੇ ਦੇਸ਼ਬੰਧੂ ਨੂੰ ਆਖਿਆ ਕਿ ਉੱਤੇ ਦੱਸੇ ਕੰਮਾਂ ਨੂੰ ਸਿਰੇ ਚਾੜ੍ਹਣ ਲਈ ਇਹ ਜ਼ਰੂਰੀ ਹੈ ਕਿ ਕਾਂਗਰਸ ਦੇ ਕੋਲ ਆਪਣੇ ਪੱਕੇ ਕਰਮਚਾਰੀ ਹੋਣ ਅਤੇ ਇਸਦੇ ਕੋਲ ਅੰਕੜੇ ਇਕੱਠੇ ਕਰਨ ਅਤੇ ਸਾਂਭਣ ਦਾ ਪ੍ਰਬੰਧ ਹੋਵੇ ਤਾਂ ਜੋ ਹਰ ਇਕ ਸਮੱਸਿਆ ਬਾਰੇ ਨੀਤੀ ਨਿਰਧਾਰਤ ਕਰਨ ਸਮੇਂ ਅੰਕੜਿਆਂ ਨੂੰ ਆਧਾਰ ਬਣਾਇਆ ਜਾ ਸਕੇ। ਸੁਭਾਸ਼ ਚਾਹੁੰਦਾ ਸੀ ਕਿ ਕਾਂਗਰਸ ਜਾਸੂਸੀ ਵਿਭਾਗ ਅਤੇ ਪ੍ਰਚਾਰ ਵਿਭਾਗ ਖੋਲ੍ਹੇ। ਉਹ ਚਾਹੁੰਦਾ ਸੀ ਕਿ ਕੌਮੀ ਜੀਵਨ ਨਾਲ ਸੰਬੰਧਿਤ ਹਰ ਮਸਲੇ ਤੇ ਦੇਸ਼ ਦੀਆਂ ਸਾਰੀਆਂ ਭਾਸ਼ਾਵਾਂ ਵਿਚ ਕਿਤਾਬਚੇ ਛਾਪੇ ਜਾਣ।

ਦੇਸ਼ਬੰਧੂ ਨੂੰ ਸੁਭਾਸ਼ ਨੇ ਤਿੰਨ ਖੇਤਰਾਂ ਵਿਚ ਆਪਣੀਆਂ ਨਿਜੀ ਸੇਵਾਵਾਂ ਪੇਸ਼ ਕੀਤੀਆਂ। ਪਹਿਲੀ ਪੇਸ਼ਕਸ਼ ਦੇਸ਼ਬੰਧੂ ਵਲੋਂ ਸਥਾਪਿਤ ਨੈਸ਼ਨਲ ਕਾਲਜ ਵਿਚ ਪੜ੍ਹਾਉਣ ਦੀ ਸੀ। ਦੂਜੀ-ਪੱਤਰਕਾਰਿਤਾ ਦੀ ਪੇਸ਼ਕਸ਼, ਵਿਸ਼ੇਸ਼ ਕਰਕੇ ਉਹਨਾਂ ਦੇ ਅਖ਼ਬਾਰ 'ਸਵਰਾਜ' ਦਾ ਅੰਗ੍ਰੇਜ਼ੀ ਐਡੀਸ਼ਨ ਚਲਾਉਣ ਦੀ ਅਤੇ ਤੀਜੀ—ਕਾਂਗਰਸ ਦੀ ਜੱਥੇਬੰਦੀ ਲਈ ਖੋਜ-ਕਾਰਜ ਕਰਨ ਦੀ। ਅੰਤ ਵਿਚ ਉਸਨੇ ਦੇਸ਼ਬੰਧੂ ਨੂੰ ਲਿਖਿਆ ਕਿ ਕਾਂਗਰਸ ਨੂੰ ਲਾਜ਼ਮੀ ਤੌਰ ਤੇ ਭਾਰਤ ਦੇ ਭਵਿੱਖ ਸੰਵਿਧਾਨ ਬਾਰੇ ਨਿਸ਼ਚਾਪੂਰਨ ਨੀਤੀ ਬਣਾਉਣੀ ਚਾਹੀਦੀ ਹੈ। ਇਸ ਲਈ ਉਹ ਇਸ ਗੱਲ ਤੇ ਜ਼ੋਰ ਦਿੰਦਾ ਸੀ ਕਿ ਉਹਨਾਂ ਨੂੰ ਸਵਰਾਜ ਦੇ ਆਧਾਰ ਤੇ ਭਾਰਤ ਦਾ ਨਵਾਂ ਸੰਵਿਧਾਨ ਉਲੀਕਣ ਵੱਲ ਤੁਰਨਾ ਚਾਹੀਦਾ ਹੈ।

ਇੰਡੀਅਨ ਸਿਵਿਲ ਸਰਵਿਸ ਤੋਂ ਸੁਭਾਸ਼ ਦੇ ਇਸਤੀਫ਼ੇ ਨੇ ਇੰਗਲੈਂਡ ਵਸਦੇ ਭਾਰਤੀ ਸਮਾਜ ਵਿਚ ਖਲਬਲੀ ਮਚਾ ਦਿੱਤੀ। ਖ਼ਬਰ ਤੇਜ਼ੀ ਨਾਲ ਭਾਰਤ ਵੀ ਪੁੱਜੀ ਅਤੇ ਸਾਰੇ ਦੇਸ਼ ਵਿਚ ਉਤੇਜਨਾਪੂਰਨ ਬਹਿਸ ਦਾ ਵਿਸ਼ਾ ਬਣ ਗਈ। ਸੁਭਾਸ਼ ਆਪ ਸਮਾਜਿਕ ਵਾਹ-ਵਾਹ ਅਤੇ ਖਲਬਲੀ ਦੋਵਾਂ ਤੋਂ ਪਰ੍ਹਾਂ ਰਹਿਣਾ ਚਾਹੁੰਦਾ ਸੀ। ਸਾਫ਼ ਸੀ ਕਿ ਉਹ ਇਸਨੂੰ ਆਤਮ-ਤਿਆਗ ਦਾ ਇਕ ਚੁੱਪ-ਗੁੱਪ ਕਰਮ ਰੱਖਣਾ ਚਾਹੁੰਦਾ ਸੀ। ਆਪਣੇ ਭਰਾ ਸ਼ਰਤ ਨੂੰ ਵੀ ਉਸਨੇ ਲਿਖਿਆ : "ਤੁਸੀਂ ਆਪਣੀਆਂ ਚਿੱਠੀਆਂ ਵਿਚ ਮੇਰੇ ਪ੍ਰਤੀ ਬੜੇ ਪ੍ਰਸ਼ੰਸਾਤਮਕ ਸ਼ਬਦ ਲਿਖੇ ਹਨ। ਮੈਨੂੰ ਪਤਾ ਹੈ ਕਿ ਮੈਂ ਇਸ ਪ੍ਰਸ਼ੰਸਾ ਦਾ ਕਿੰਨਾ ਕੁ ਅਧਿਕਾਰੀ ਹਾਂ। ਬੱਸ, ਇਹੋ ਆਖ ਸਕਦਾ ਹਾਂ ਕਿ ਮੈਨੂੰ ਤੁਹਾਡੇ ਤੇ ਮਾਣ ਹੈ।" ਉਸਨੇ ਅੱਗੋਂ ਲਿਖਿਆ : "ਮੈਨੂੰ ਪਤਾ ਹੈ ਕਿ ਮੈਂ ਕਿੰਨੇ ਦਿਲ ਦੁਖਾਏ ਹਨ; ਆਪਣੇ ਕਿੰਨੇ ਬਜ਼ੁਰਗਾਂ ਦਾ ਆਖਾ ਮੋੜਿਆ ਹੈ; ਪਰ ਇਸ ਸੰਕਟਮਈ ਜ਼ਿੰਮੇਦਾਰੀ ਸਮੇਂ ਮੇਰੀ ਇਹੋ ਅਰਦਾਸ ਹੈ ਕਿ ਮੇਰੇ ਕੋਲੋਂ ਇਹ ਸਭ ਆਪਣੇ ਪਿਆਰੇ ਦੇਸ਼ ਦੇ ਭਲੇ ਲਈ ਹੋਇਆ ਹੋਵੇ।" ਅਖ਼ੀਰ ਜਦੋਂ ਉਸਨੂੰ ਆਪਣੀ ਮਾਤਾ ਦੀ ਚਿੱਠੀ ਮਿਲੀ ਤਾਂ ਬੜਾ ਧਰਵਾਸ ਮਿਲਿਆ। ਉਹਨਾਂ ਲਿਖਿਆ ਸੀ ਕਿ ਲੋਕੀਂ ਭਾਵੇਂ ਕੁਝ ਵੀ ਸੋਚਦੇ ਰਹਿਣ ਪਰ ਉਹ 'ਮਹਾਤਮਾ ਗਾਂਧੀ ਦੇ ਆਦਰਸ਼ਾਂ ਨੂੰ ਸਭ ਤੋਂ ਉੱਤੇ ਮੰਨਦੀ ਹੈ।'

ਮੈਦਾਨ ਤਿਆਰ ਸੀ। ਸੁਭਾਸ਼ ਚੰਦਰ ਬੋਸ ਹਰ ਪ੍ਰਕਾਰ ਦੇ ਸਮਝੌਤਾਵਾਦ ਦੇ ਵਿਰੁੱਧ ਅਡੋਲ ਖਲੋਤਾ ਸੀ ਅਤੇ ਉਸਨੇ ਆਪਣੇ ਲਈ ਆਦਰਸ਼ਵਾਦ ਅਤੇ ਨੈਤਿਕ ਕਰਮ ਦਾ ਮਾਰਗ ਚੁਣ ਲਿਆ ਸੀ। ਇਸ ਮਾਰਗ ਤੇ ਉਸਨੇ ਕਦੀ ਪਿਛਾਂਹ ਪਰਤ ਕੇ ਨਹੀਂ ਵੇਖਣਾ ਸੀ।

# 7

ਜੂਨ 1921 ਵਿਚ, ਕੈਂਬ੍ਰਿਜ ਵਿਖੇ, ਮਾਨਸਿਕ ਅਤੇ ਨੈਤਿਕ ਵਿਗਿਆਨ ਦੀ ਪਰੀਖਿਆ ਪਾਸ ਕਰਦਿਆਂ ਹੀ ਸੁਭਾਸ਼ ਉਸ ਸਮੇਂ ਜ਼ੋਰਾਂ ਤੇ ਚਲ ਰਹੇ ਰਾਸ਼ਟ੍ਰੀ ਸੰਘਰਸ਼ ਵਿਚ ਛਾਲ ਮਾਰਨ ਲਈ ਭਾਰਤ ਵੱਲ ਮੁੜ ਪਿਆ। ਉਹ ਇਸ ਅੰਦੋਲਨ ਦੇ ਸਰਬ-ਉੱਚ ਨੇਤਾ ਤੋਂ ਆਪਣੀਆਂ ਗਤੀਵਿਧੀਆਂ ਦੇ ਸੰਪੂਰਨ ਪ੍ਰੋਗਰਾਮ ਬਾਰੇ ਸਪਸ਼ਟ ਧਾਰਨਾ ਪ੍ਰਾਪਤ ਕਰਨੀ ਚਾਹੁੰਦਾ ਸੀ। ਪਿਛਲੇ ਕੁਝ ਵਰ੍ਹਿਆਂ ਵਿਚ, ਸੁਭਾਸ਼ ਨੇ ਦੁਨੀਆ ਦੇ ਹੋਰਨਾਂ ਭਾਗਾਂ ਵਿਚ ਹੋਏ ਕ੍ਰਾਂਤੀਕਾਰੀ ਰਾਸ਼ਟ੍ਰੀ ਅੰਦੋਲਨਾ ਦਾ ਡੂੰਘਾ ਅਧਿਐਨ ਕੀਤਾ ਸੀ ਤੇ ਉਹ ਇਸ ਅਧਿਐਨ ਅਤੇ ਵਿਚਾਰਧਾਰਾ ਦੀ ਰੋਸ਼ਨੀ ਵਿਚ ਮਹਾਤਮਾ ਜੀ ਦੇ ਵਿਚਾਰਾਂ ਅਤੇ ਉਦੇਸ਼ਾਂ ਨੂੰ ਸਮਝਣਾ ਚਾਹੁੰਦਾ ਸੀ।

ਗਾਂਧੀ ਜੀ ਨੂੰ ਮਿਲਦਿਆਂ ਸਾਰ ਸਭ ਤੋਂ ਪਹਿਲਾਂ ਸੁਭਾਸ਼ ਨੇ ਆਪਣੇ ਵਿਦੇਸ਼ੀ ਲਿਬਾਸ ਲਈ ਮੁਆਫ਼ੀ ਮੰਗੀ। ਮਹਾਤਮਾ ਜੀ ਨੇ ਤੁਰੰਤ ਹੀ ਉਸਦੀ ਝਿਜਕ ਮਿਟਾ ਦਿੱਤੀ। ਦੋਵਾਂ ਵਿਚ ਬੜੀ ਦਿਲਚਸਪ ਗੱਲਬਾਤ ਸ਼ੁਰੂ ਪਈ। ਸੁਭਾਸ਼ ਇਸ ਨੇਤਾ ਦੀ ਸੰਘਰਸ਼-ਯੋਜਨਾ ਦੇ ਸਿਲਸਿਲੇਵਾਰ ਪੜਾਵਾਂ ਬਾਰੇ ਸਮਝਣਾ ਚਾਹੁੰਦਾ ਸੀ, ਜਿਸ ਨਾਲ ਦੇਸ਼ ਨੇ ਅੰਗਰੇਜ਼ ਸਰਕਾਰ ਦੇ ਅਣ-ਇੱਛੁਕ ਹੱਥਾਂ ਵਿਚੋਂ ਤਾਕਤ ਖੋਹਣ ਵਲ ਵਧਣਾ ਸੀ। ਉਸਨੇ ਗਾਂਧੀ ਜੀ ਉਤੇ ਸੁਆਲਾਂ ਦੀ ਝੜੀ ਲਾ ਦਿੱਤੀ। ਗਾਂਧੀ ਜੀ ਆਪਣੇ ਸਹਿਜ ਧੀਰਜ ਨਾਲ ਉਸਦੇ ਸੁਆਲਾਂ ਦਾ ਜਵਾਬ ਦਿੰਦੇ ਰਹੇ। ਇਹ ਸੁਆਲ ਟੈਕਸ ਅਦਮ-ਅਦਾਇਗੀ ਮੁਹਿੰਮ, ਸਿਵਲ ਨਾਫ਼ਰਮਾਨੀ, ਵਿਦੇਸ਼ੀ ਕਪੜੇ ਦੇ ਬਾਈਕਾਟ, ਖਾਦੀ-ਪ੍ਰਚਾਰ, ਮਹਾਤਮਾ ਜੀ ਦੇ ਇਕ ਸਾਲ ਅੰਦਰ ਸਵਰਾਜ ਦੇ ਵਾਅਦੇ, ਸਰਕਾਰੀ ਹੁਕਮਾਂ ਦੀ ਅਵੱਗਿਆ ਕਰਕੇ ਜੇਲ੍ਹਾਂ ਭਰਨ ਆਦਿ ਨਾਲ ਸੰਬੰਧਿਤ ਸਨ। ਗਾਂਧੀ ਜੀ ਦੇ ਕੁਝ ਜਵਾਬ, ਵਿਸ਼ੇਸ਼ਕਰ ਟੈਕਸਾਂ ਦੀ ਅਦਮ-ਅਦਾਇਗੀ ਨਾਲ ਸੰਬੰਧਿਤ ਜਵਾਬ ਉਸਨੂੰ ਸੰਤੁਸ਼ਟ ਕਰ ਰਹੇ ਸਨ, ਪਰ ਬਾਕੀ ਜਵਾਬਾਂ ਨਾਲ ਉਹ ਅਸੰਤੁਸ਼ਟ ਸੀ। ਸੁਭਾਸ਼ ਨੂੰ ਜਾਪਿਆ ਕਿ ਜਾਂ ਤਾਂ ਗਾਂਧੀ ਜੀ ਵਕਤ ਤੋਂ ਪਹਿਲਾਂ ਆਪਣੀਆਂ ਸਾਰੀਆਂ ਯੋਜਨਾਵਾਂ ਨੂੰ ਪ੍ਰਗਟ ਨਹੀਂ ਕਰਨਾ ਚਾਹੁੰਦੇ ਸਨ ਜਾਂ ਉਹਨਾਂ ਕੋਲ ਅਸਲੀ ਰਾਜ-ਭਾਗ ਹਥਿਆਉਣ ਦੇ ਦਾਅ-ਪੇਚਾਂ ਅਤੇ ਤਰੀਕਿਆਂ ਬਾਰੇ ਕੋਈ ਸਪਸ਼ਟ ਨੀਤੀ ਨਹੀਂ ਸੀ।

ਮਹਾਤਮਾ ਜੀ ਨਾਲ ਪਹਿਲੀ ਮੁਲਾਕਾਤ ਵਿਚ ਹੀ ਨਿਰਾਸ਼ ਹੋ ਕੇ, ਉਹ ਛੇਤੀ ਤੋਂ ਛੇਤੀ ਦੇਸ਼ਬੰਧੂ ਚਿਤਰੰਜਨ ਦਾਸ ਨੂੰ ਵੇਰਵਾ ਦੇਣ ਦੇ ਇਰਾਦੇ ਨਾਲ, ਕਲਕੱਤੇ ਨੂੰ ਤੁਰ

ਪਿਆ। ਗਾਂਧੀ ਜੀ ਵੀ ਇਹੋ ਚਾਹੁੰਦੇ ਸਨ। ਕਲਕੱਤੇ ਪੁੱਜ ਕੇ ਉਸਨੂੰ ਪਤਾ ਲੱਗਾ ਕਿ ਦੇਸ਼ਬੰਧੂ ਜੀ ਦੌਰੇ ਤੇ ਸਨ। ਇਸ ਲਈ ਉਸਨੂੰ ਕੁਝ ਸਮਾਂ ਇੰਤਜ਼ਾਰ ਕਰਨਾ ਪਿਆ। ਇਹਨਾਂ ਦੋਵਾਂ ਵਿਚਕਾਰ ਹੋਈ ਪਹਿਲੀ ਮੁਲਾਕਾਤ ਹੀ ਨਿਰਣਾਤਮਕ ਸੀ। ਸੁਭਾਸ਼ ਨੇ ਤੁਰੰਤ ਹੀ ਅਨੁਭਵ ਕਰ ਲਿਆ ਕਿ ਇਹ ਉਹ ਆਦਮੀ ਹੈ ਜੋ ਆਪਣੇ ਉਦੇਸ਼ਾਂ ਬਾਰੇ ਪੂਰੀ ਤਰ੍ਹਾਂ ਸਪਸ਼ਟ ਹੈ, ਜੋ ਦੇਸ਼ ਦੀ ਰਾਹ ਵਿਚ ਆਪਣਾ ਸਰਵੱਸ ਵਾਰ ਸਕਦਾ ਹੈ ਤੇ ਇਸੇ ਕਰਕੇ ਦੂਜਿਆਂ ਕੋਲੋਂ ਹਰ ਉਸ ਚੀਜ਼ ਦੀ ਮੰਗ ਕਰ ਸਕਦਾ ਹੈ ਜਿਸਨੂੰ ਦੇਣ ਦੇ ਉਹ ਸਮਰਥ ਹਨ। ਉਸਨੂੰ ਨਿਸ਼ਚਾ ਹੋ ਗਿਆ ਕਿ ਉਸਨੂੰ ਆਪਣਾ ਆਗੂ ਮਿਲ ਗਿਆ ਹੈ ਤੇ ਉਸਨੇ ਉਸਦੇ ਮਗਰ ਤੁਰਨ ਦਾ ਮਨ ਬਣਾ ਲਿਆ। ਦੇਸਬੰਧੂ ਨੇ ਆਪਣੇ ਇਸ ਨਾਇਬ ਦਾ ਖੁੱਲ੍ਹੀਆਂ ਬਾਹਵਾ ਨਾਲ ਸਵਾਗਤ ਕੀਤਾ ਤੇ ਉਸਨੂੰ ਕਈ ਜ਼ਿੰਮੇਦਾਰੀਆਂ ਸੌਂਪ ਦਿੱਤੀਆਂ। ਉਸ ਸਮੇਂ ਦੇਸ਼ ਰਾਸ਼ਟ੍ਰ ਪ੍ਰੇਮ ਦੇ ਉਮਾਹ ਨਾਲ ਗੜੂੰਦ ਸੀ ਤੇ ਇਸਦੇ ਲੋਕਾਂ ਵਿਚ ਅਪੂਰਵ ਜਨਤਕ ਉਤਸ਼ਾਹ ਭਰਿਆ ਪਿਆ ਸੀ। ਉਦੋਂ ਤੀਹਰਾ ਬਾਈਕਾਟ ਚਲ ਰਿਹਾ ਸੀ। ਕਾਂਗਰਸੀਆਂ ਨੇ ਵਿਧਾਨ ਸਭਾਵਾਂ ਛੋਕੀਆਂ ਹੋਈਆਂ ਸਨ; ਵਕੀਲਾਂ ਨੇ ਅਦਾਲਤਾਂ ਦਾ ਬਾਈਕਾਟ ਕੀਤਾ ਹੋਇਆ ਸੀ; ਤੇ ਵਿਦਿਆਰਥੀ ਕੌਮੀ ਅੰਦੋਲਨ ਵਿਚ ਸ਼ਾਮਿਲ ਹੋਣ ਲਈ ਵਿਦਿਅਕ ਸੰਸਥਾਵਾਂ ਛੱਡ ਆਏ ਸਨ। ਦੇਸ਼ਬੰਧੂ ਹੋਰਾਂ ਨੇ ਸੁਭਾਸ਼ ਨੂੰ ਬੰਗਾਲ ਦੀ ਪ੍ਰਾਦੇਸ਼ਿਕ ਕਾਂਗਰਸ ਕਮੇਟੀ ਅਤੇ ਨੈਸ਼ਨਲ ਵਲੰਟੀਅਰ ਕੋਰ ਦੇ ਪ੍ਰਚਾਰ ਦਾ ਇਨਚਾਰਜ ਬਣਾ ਦਿੱਤਾ। ਉਹ ਨਵੇਂ ਬਣੇ ਨੈਸ਼ਨਲ ਕਾਲਜ ਦਾ ਪ੍ਰਿੰਸੀਪਲ ਵੀ ਬਣ ਗਿਆ। ਸੁਭਾਸ਼ ਨੇ ਜਿਸ ਨਿਪੁੰਨਤਾ ਅਤੇ ਨਿਸ਼ਠਾ ਨਾਲ ਆਪਣੀਆਂ ਜ਼ਿੰਮੇਦਾਰੀਆਂ ਨਿਭਾਈਆਂ, ਉਸ ਕਾਰਨ ਹਰ ਕੋਈ ਉਸਦਾ ਪ੍ਰਸੰਸਕ ਬਣ ਗਿਆ।

ਸਿਖਰਾਂ ਦੇ ਜਨਤਕ ਵਿਰੋਧ ਵਿਚਕਾਰ ਹੀ ਬ੍ਰਿਟਿਸ਼ ਸਰਕਾਰ 1919 ਵਿਚ ਪ੍ਰਸਤਾਵਿਤ ਹੋਏ ਅਤੇ ਮਗਰੋਂ ਸੈਕਟਰੀ ਆਫ਼ ਇੰਡੀਆ ਮੋਂਟਗਯੂ ਅਤੇ ਵਾਇਸਰਾਏ ਚੈਮਸਫੋਰਡ ਵਲੋਂ ਐਕਟ ਵਿਚ ਢਾਲੇ ਹੋਏ ਸੰਵਿਧਾਨਕ ਸੁਧਾਰਾਂ ਨੂੰ ਸ਼ੁਰੂ ਕਰਨ ਦੀ ਤਿਆਰੀ ਕਰਨ ਲੱਗੀ। ਐਲਾਨ ਹੋਇਆ ਕਿ ਨਵੰਬਰ 1921 ਵਿਚ ਪ੍ਰਿੰਸ ਆਫ਼ ਵੇਲਜ਼ ਭਾਰਤ ਦੇ ਦੌਰੇ ਤੇ ਆਵੇਗਾ। ਕਾਂਗਰਸ ਨੇ ਲੋਕਾਂ ਨੂੰ ਉਸ ਦਿਨ ਮੁਕੰਮਲ ਹੜਤਾਲ ਰੱਖਣ ਲਈ ਆਖਿਆ, ਜਿਸ ਦਿਨ ਪ੍ਰਿੰਸ ਨੇ ਬੰਬਈ ਪੈਰ ਪਾਉਣਾ ਸੀ। ਭਾਰਤ ਦੇ ਹੋਰਨਾਂ ਸ਼ਹਿਰਾਂ ਵਾਂਗ ਕਲਕੱਤੇ ਨੇ ਵੀ ਆਣ ਨਿਭਾਈ। ਇੰਜ ਜਾਪ ਰਿਹਾ ਸੀ ਜਿਵੇਂ ਸੁਭਾਸ਼ ਚੰਦਰ ਬੋਸ ਦੀ ਅਗਵਾਈ ਹੇਠਾਂ ਕਾਂਗਰਸ ਦੇ ਵਲੰਟੀਅਰਾਂ ਨੇ ਕਲਕੱਤੇ ਤੇ ਕਬਜ਼ਾ ਕਰ ਲਿਆ ਹੋਵੇ। ਸਰਕਾਰ ਨੇ ਜੱਥੇਬੰਦੀ ਨੂੰ ਗ਼ੈਰ-ਕਾਨੂੰਨੀ ਕਰਾਰ ਦੇ ਦਿਤਾ। ਇਸ ਨਾਲ ਅੱਗ ਤੇ ਹੋਰ ਤੇਲ ਪੈ ਗਿਆ। ਕਾਂਗਰਸ ਕਮੇਟੀ ਨੇ ਸਾਰੇ ਅਧਿਕਾਰ ਆਪਣੇ ਪ੍ਰਧਾਨ ਦਿਤਰੰਜਨ ਦਾਸ ਨੂੰ ਦੇ ਦਿੱਤੇ। ਚਿਤਰੰਜਨ ਦਾਸ ਨੇ ਸੁਭਾਸ਼ ਨੂੰ ਅੰਦੋਲਨ ਦਾ ਇਨਚਾਰਜ ਬਣਾ ਦਿੱਤਾ। ਵਿਦਰੋਹੀ ਨਾਰੀ ਵਲੰਟੀਅਰਾਂ ਦੀ ਟੋਲੀ ਲੈ ਕੇ ਗਲੀਆਂ ਵਿਚ ਕਾਨੂੰਨ ਤੋੜਦੀ ਦੇਸ਼ਬੰਧੂ ਦੀ ਪਤਨੀ ਬਸੰਤੀ ਦੇਵੀ ਦੀ ਗ੍ਰਿਫ਼ਤਾਰੀ ਨਾਲ ਸੰਘਰਸ਼ ਹੋਰ ਵੀ ਤਿੱਖਾ ਹੋ ਗਿਆ। ਹਜ਼ਾਰਾਂ ਨੌਜਵਾਨ ਆਦਮੀ ਅਤੇ ਔਰਤਾਂ ਅੱਗੇ ਵਧੇ ਅਤੇ ਉਹਨਾਂ ਜੇਲ੍ਹਾਂ ਨੂੰ ਨੱਕੋ-ਨੱਕ ਭਰ ਦਿੱਤਾ। ਦਸੰਬਰ 1921 ਦੇ ਦੂਜੇ ਹਫ਼ਤੇ ਸੁਭਾਸ਼ ਚੰਦਰ ਨੂੰ ਦੇਸ਼ਬੰਧੂ ਅਤੇ ਹੋਰਨਾਂ ਲੀਡਰਾਂ ਦੇ ਨਾਲ ਹਿਰਾਸਤ ਵਿਚ ਲੈ

ਲਿਆ ਗਿਆ ਅਤੇ ਮਗਰੋਂ ਉਸਨੂੰ ਛੇ ਮਹੀਨੇ ਕੈਦ ਦੀ ਸਜ਼ਾ ਸੁਣਾ ਦਿੱਤੀ ਗਈ। ਦੇਸ਼ਬੰਧੂ ਚਿਤਰੰਜਨ ਦਾਸ ਨਾਲ ਕੱਟੇ ਜੇਲ੍ਹ ਵਿਚਲੇ ਅੱਠ ਮਹੀਨੇ ਸੁਭਾਸ਼ ਲਈ ਜ਼ਿੰਦਗੀ ਦਾ ਬੜਾ ਭਾਵੁਕ ਅਤੇ ਸਿੱਖਿਆ ਭਰਪੂਰ ਅਨੁਭਵ ਸਨ।

ਕਲਕੱਤੇ ਦੀ ਅਲੀਪੁਰ ਸੈਂਟ੍ਰਲ ਜੇਲ੍ਹ ਵਿਚ ਦੇਸ਼ਬੰਧੂ ਦੇ ਨਾਲ ਸਹਿ-ਕੈਦੀ ਦੇ ਰੂਪ ਵਿਚ ਰਹਿੰਦਿਆਂ ਸੁਭਾਸ਼ ਨੇ ਆਪਣੇ ਲੀਡਰ ਦੀਆਂ, ਅਗਵਾਈ ਸੰਬੰਧੀ ਖ਼ੂਬੀਆਂ ਦਾ ਵਿਸ਼ਲੇਸ਼ਣ ਕੀਤਾ ਅਤੇ ਉਸ ਦੇ ਆਮ ਤੌਰ ਤੇ ਸਾਧਾਰਨ ਲੋਕਾਂ ਤੇ ਵਿਸ਼ੇਸ਼ ਤੌਰ ਤੇ ਆਪਣੇ ਅਨੁਯਾਈਆਂ ਉੱਪਰ ਜ਼ਬਰਦਸਤ ਪ੍ਰਭਾਵ ਦਾ ਭੇਤ ਬੁੱਝ ਲਿਆ। ਯੋਗ ਸਮਾਂ ਆਉਣ ਤੇ, ਪਹਿਲਾਂ ਜਦੋਂ ਬੰਗਾਲ ਦੀ ਲੀਡਰੀ ਉਸਦੇ ਮੋਢਿਆਂ ਤੇ ਆ ਪਈ; ਦੂਜੇ ਜਦੋਂ ਉਹ ਸਰਬ ਭਾਰਤੀ ਤੇ ਰਾਸ਼ਟ੍ਰੀ ਰਾਜਨੀਤੀ ਵਿਚ ਲੀਡਰਸ਼ਿਪ ਦਾ ਬਦਲ ਬਣਿਆ; ਅਤੇ ਤੀਜੇ ਜਦੋਂ ਅਖੀਰ ਉਸਨੇ ਯੋਰਪ ਅਤੇ ਪੂਰਬ ਏਸ਼ੀਆ ਵਿਚ ਆਜ਼ਾਦ ਹਿੰਦ ਅੰਦੋਲਨ ਦੀ ਅਗਵਾਈ ਕੀਤੀ; ਇਹ ਅਨੁਭਵ ਉਸਦੇ ਲਈ ਅਤਿਅੰਤ ਲਾਭਦਾਇਕ ਸਿੱਧ ਹੋਇਆ।

ਸੁਭਾਸ਼ ਦੇ ਅਨੁਸਾਰ ਅਵਾਮੀ ਲੀਡਰ ਦੇ ਤੌਰ ਤੇ ਦੇਸ਼ਬੰਧੂ ਦੀ ਸਫਲਤਾ ਦਾ ਭੇਤ ਮੁਖ ਰੂਪ ਵਿਚ ਹੇਠਾਂ ਲਿਖੀਆਂ ਗੱਲਾਂ ਤੇ ਆਧਾਰਿਤ ਸੀ। ਪਹਿਲੀ ਗੱਲ ਇਹ ਕਿ ਦੇਸ਼ਬੰਧੂ ਆਪਣੇ ਅਨੁਯਾਈਆਂ ਨੂੰ ਸੱਚੇ ਦਿਲੋਂ ਪਿਆਰ ਕਰਦਾ ਸੀ ਭਾਵੇਂ ਉਹਨਾਂ ਦਾ ਰੁਤਬਾ, ਵਿਲੱਖਣਤਾ ਜਾਂ ਊਣਤਾਈ ਕੁਝ ਵੀ ਹੋਵੇ। ਉਹ ਸਭ ਤੋਂ ਪਹਿਲਾਂ ਦਿਲਾਂ ਨੂੰ ਖਿਚ ਪਾਉਂਦਾ ਸੀ ਤੇ ਹਰ ਵਰਗ ਦੇ ਲੋਕ ਆਪ-ਮੁਹਾਰੇ ਉਸ ਵੱਲ ਖਿਚੇ ਚਲੇ ਆਉਂਦੇ ਸਨ ਕਿਉਂਕਿ ਦੇਸਬੰਧੂ ਦਿਲ ਨੂੰ ਹਰ ਚੀਜ਼ ਤੇ ਭਾਰੂ ਮੰਨਦਾ ਸੀ। ਦੂਜੀ ਇਹ ਕਿ ਦੇਸ਼ਬੰਧੂ ਆਪਣੇ ਲੋੜਵੰਦ ਜਾਂ ਵਿਪਤਾ-ਮਾਰੇ ਸਾਥੀਆਂ ਦੀ ਮਦਦ ਕਰਨ ਲਈ ਹਰ ਸਮੇਂ ਅਤੇ ਕਿਸੇ ਵੀ ਹੱਦ ਤਕ ਜਾਣ ਲਈ ਤਿਆਰ ਰਹਿੰਦਾ ਸੀ, ਸਾਥੀ ਭਾਵੇਂ ਕਿਸੇ ਵੀ ਦਲ ਨਾਲ ਸੰਬੰਧਿਤ ਹੋਣ ਜਾਂ ਉਹਨਾਂ ਦਾ ਪਿਛੋਕੜ ਕੁਝ ਵੀ ਰਿਹਾ ਹੋਵੇ। ਇਸਦੇ ਬਦਲੇ ਵਿਚ ਉਸਦੇ ਸਾਥੀ ਅਤੇ ਦੇਸ਼ਵਾਸੀ ਉਸਦੇ ਆਦੇਸ਼ਾਂ ਦੀ ਪਾਲਣਾ ਲਈ ਜਾਂ ਉਸਦੀ ਇੱਛਾ-ਪੂਰਤੀ ਲਈ ਹਰ ਸੰਭਵ ਕੁਰਬਾਨੀ ਦੇਣ ਜਾਂ ਮੁਸੀਬਤ ਝੱਲਣ ਲਈ ਤਿਆਰ ਰਹਿੰਦੇ ਸਨ। ਉਸਦੇ ਸ਼ਰਧਾਲੂਆਂ ਦੀ ਇਹ ਸੰਪੂਰਨ ਵਫ਼ਾਦਾਰੀ ਉਸਦੇ ਰਾਜਨੀਤਕ ਵਿਰੋਧੀਆਂ ਦਾ ਦਿਲ ਸਾੜਦੀ ਸੀ ਤੇ ਉਹਨਾਂ ਨੂੰ ਈਰਖਾਲੂ ਬਣਾਉਂਦੀ ਸੀ। ਤੀਜੀ ਗੱਲ—ਸੁਭਾਸ਼ ਦੇਸ਼ਬੰਧੂ ਦੀ ਅਤਿ-ਉੱਤਮ ਪ੍ਰਬੰਧ-ਕੁਸ਼ਲਤਾ ਤੋਂ ਬਹੁਤ ਪ੍ਰਭਾਵਿਤ ਸੀ। ਉਸਨੇ ਅਜਿਹੇ ਗੁਣਵਾਨ ਮਨੁੱਖਾਂ ਦੀ ਜੱਥੇਬੰਦੀ ਬਣਾਈ ਸੀ, ਜੋ ਬ੍ਰਿਟਿਸ਼ ਸਰਕਾਰ ਜਾਂ ਆਪਣੇ ਹਮ-ਵਤਨਾਂ ਦੀ ਕਿਸੇ ਵੀ ਵਿਰੋਧੀ ਤਾਕਤ ਦਾ ਸਫਲਤਾਪੂਰਬਕ ਮੁਕਾਬਿਲਾ ਕਰ ਸਕਦੀ ਸੀ। ਉਸਦੀ ਆਪਣੀ ਜੱਥੇਬੰਦੀ ਅੰਦਰ ਆਪਣੀ ਗੱਲ ਆਖਣ ਦੀ ਜਾਂ ਬਹਿਸ ਕਰਨ ਦੀ ਸੰਪੂਰਨ ਖੁਲ੍ਹ ਸੀ, ਪਰ ਇਸਦਾ ਠਰੂੰਮਾ, ਅਨੁਸ਼ਾਸਨ ਅਤੇ ਏਕਾ ਵੀ ਵੇਖਣਯੋਗ ਸੀ। ਚੌਥੀ ਗੱਲ—ਦੇਸ਼ਬੰਧੂ ਨੌਜਵਾਨਾਂ ਨੂੰ ਰੱਜ ਕੇ ਪਿਆਰ ਦਿੰਦਾ ਸੀ ਤੇ ਉਹਨਾਂ ਦੀਆਂ ਮੁਸ਼ਕਿਲਾਂ, ਆਸਾਂ ਜਾਂ ਆਕਾਂਖਿਆਵਾਂ ਨਾਲ ਇਕਸੁਰ ਹੋ ਜਾਂਦਾ ਸੀ।

ਜੇਲ੍ਹ ਵਿਚਲੇ ਅੱਠ ਮਹੀਨੇ ਸੁਭਾਸ਼ ਨੇ ਆਪਣੀ ਯੋਗਤਾ ਅਨੁਸਾਰ ਪੂਰੀ ਨਿਸ਼ਠਾ

ਅਤੇ ਨਿੱਘੇ ਹਿਰਦੇ ਨਾਲ ਦੇਸ਼ਬੰਧੂ ਦੀ ਦੇਖਭਾਲ ਅਤੇ ਸੇਵਾ ਕੀਤੀ । ਉਹ ਉਸਦੇ ਸਰੀਰਕ ਆਰਾਮ ਲਈ ਨਿੱਕੀ ਤੋਂ ਨਿੱਕੀ ਗੱਲ ਦਾ ਧਿਆਨ ਹੀ ਨਹੀਂ ਰੱਖਦਾ ਸੀ ਸਗੋਂ ਉਸਦੀ ਰੋਟੀ ਵੀ ਆਪ ਪਕਾਉਂਦਾ ਹੁੰਦਾ ਸੀ । ਇਹ ਮਜ਼ਾਕ ਆਮ ਹੋ ਗਿਆ ਸੀ ਕਿ ਦੇਸ਼ਬੰਧੂ ਹੁਰਾਂ ਨੂੰ ਇਕ ਆਈ. ਸੀ. ਐਸ. ਰਸੋਈਆ ਮਿਲਿਆ ਹੋਇਆ ਹੈ । ਅਜਿਹੀ ਨੇੜਤਾ ਨੇ ਸੁਭਾਸ਼ ਨੂੰ ਦੇਸ਼ਬੰਧੂ ਵਰਗੇ ਇਨਸਾਨ ਨੂੰ ਸਮਝਣ ਦਾ ਅਨੋਖਾ ਮੌਕਾ ਪ੍ਰਦਾਨ ਕੀਤਾ, ਇਕ ਅਜਿਹੇ ਇਨਸਾਨ ਨੂੰ ਸਮਝਣ ਦਾ ਮੌਕਾ, ਜੋ ਰਾਜਨੀਤੀ ਵਿਚ ਡੂੰਘਾ ਖੁੱਭਿਆ ਹੋਇਆ ਸੀ ਪਰ ਜਿਸਦੇ ਅੰਦਰ ਤੰਗਨਜ਼ਰੀ ਦਾ ਲੇਸ-ਮਾਤਰ ਵੀ ਨਹੀਂ ਸੀ । ਉਸਨੇ ਆਪਣੇ ਲੀਡਰ ਪਾਸੋਂ ਇਕ ਸਿਖਿਆ ਲਈ, ਕਿ ਜ਼ਿੰਦਗੀ ਰਾਜਨੀਤੀ ਨਾਲੋਂ ਉਚੇਰੀ ਹੈ ਤੇ ਪੂਰਨ ਵਿਸ਼ਵਾਸ ਨਾਲ ਸਾਰੀ ਉਮਰ ਹਰ ਉਤਾਰ-ਚੜ੍ਹਾਅ ਦੌਰਾਨ ਇਸ ਤੇ ਅਮਲ ਕੀਤਾ ।

ਦੇਸ਼ਬੰਧੂ ਹੁਰਾਂ ਨਾਲ ਡੂੰਘੀ ਨੇੜਤਾ ਸਦਕੇ ਸੁਭਾਸ਼ ਨੂੰ ਭਾਰਤ ਮੁੜਣ ਉਪਰੰਤ ਦੇਸ਼ ਦੇ ਕਈ ਸਿਰਕੱਢ ਨੇਤਾਵਾਂ ਦੇ ਸੰਪਰਕ ਵਿਚ ਆਉਣ ਦਾ ਮੌਕਾ ਮਿਲਿਆ । ਸਤੰਬਰ 1921 ਵਿਚ ਕਾਂਗਰਸ ਵਰਕਿੰਗ ਕਮੇਟੀ ਦੀ ਮੀਟਿੰਗ ਕਲਕੱਲੇ ਦੇਸ਼ਬੰਧੂ ਦੇ ਘਰ ਹੋਈ । ਇਸ ਮੌਕੇ ਤੇ ਉਸਦੀ ਮੁਲਾਕਾਤ ਤਿੰਨ ਮਹਾਨ ਵਿਦਵਾਨਾਂ—ਪੰਡਤ ਮੋਤੀ ਲਾਲ ਨਹਿਰੂ, ਲਾਲਾ ਲਾਜਪਤ ਰਾਏ ਅਤੇ ਮੌਲਾਨਾ ਮੁਹੰਮਦ ਅਲੀ ਨਾਲ ਹੋਈ । ਇਹ ਵਿਦਵਾਨ ਰਾਸ਼ਟ੍ਰੀ ਮੋਰਚੇ ਵਿਚ ਦੇਸ਼ਬੰਧੂ ਸਮੇਤ ਮਹਾਤਮਾ ਗਾਂਧੀ ਦੇ ਨਾਲ ਖਲੋਂਦੇ ਸਨ ।

ਅਸਹਿਯੋਗ ਅੰਦੋਲਨ ਦੇ ਸੰਬੰਧ ਵਿਚ ਸੁਭਾਸ਼ ਨੂੰ ਜੋ ਰੋਚਕ ਅਤੇ ਇਤਿਹਾਸਕ ਮਹੱਤਾ ਵਾਲਾ ਅਨੁਭਵ ਭਾਰਤ ਮੁੜਦਿਆਂ ਰਾਹ ਵਿਚ ਹੀ ਹੋ ਗਿਆ ਸੀ, ਇਥੇ ਉਸਦਾ ਜ਼ਿਕਰ ਕਰਨਾ ਉਚਿਤ ਹੀ ਹੈ । ਸੁਭਾਸ਼ ਦੇ ਨਾਲ ਉਸੇ ਜਹਾਜ਼ ਵਿਚ ਭਾਰਤ ਦਾ ਰਾਸ਼ਟਰ ਕਵੀ ਰਾਬਿੰਦਰਨਾਥ ਟੈਗੋਰ ਵੀ ਯਾਤਰਾ ਕਰ ਰਿਹਾ ਸੀ । ਆਮ ਤੌਰ ਤੇ ਜੋ ਸਮਝਿਆ ਜਾ ਰਿਹਾ ਸੀ, ਉਸਦੇ ਉਲਟ, ਸੁਭਾਸ਼ ਨੇ ਵੇਖਿਆ ਕਿ ਟੈਗੋਰ ਬੁਨਿਆਦੀ ਤੌਰ ਤੇ ਅਸਹਿਯੋਗ ਵਾਲੇ ਦ੍ਰਿਸ਼ਟੀਕੋਣ ਦਾ ਵਿਰੋਧੀ ਨਹੀਂ ਸੀ, ਸਗੋ ਇਸ ਬਾਰੇ ਉਸਦੇ ਕੁਝ ਮਹੱਤਵਪੂਰਨ ਝਾਕੇ ਸਨ । ਟੈਗੋਰ ਵਿਸ਼ੇਸ਼ ਤੌਰ ਤੇ ਇਸ ਗੱਲ ਬਾਰੇ ਸੁਚੇਤ ਸੀ ਕਿ ਕਾਂਗਰਸ ਵਧੇਰੇ ਉਸਾਰੂ ਕੰਮਾਂ ਵੱਲ ਰੁਚਿਤ ਹੋਵੇ ਤਾਂ ਜੋ ਲੋਕਾਂ ਦੇ ਸਹਿਯੋਗ ਅਤੇ ਮਦਦ ਨਾਲ ਰਾਜ ਦੇ ਅੰਦਰ ਰਾਜ ਕਾਇਮ ਕੀਤਾ ਜਾ ਸਕੇ । ਟੈਗੋਰ ਦਾ ਸੁਝਾਅ ਉਸ ਨਾਲ ਮੇਲ ਖਾਂਦਾ ਸੀ ਜੋ ਸੁਭਾਸ਼ ਨੇ ਆਇਰਸ਼ ਸਿਨ ਫ਼ੀਂ ਅੰਦੋਲਨ ਦੇ ਉਸਾਰੂ ਪੱਖ ਬਾਰੇ ਪੜ੍ਹਿਆ ਸੀ ਅਤੇ ਉਹ ਉਸਦੇ ਵਿਚਾਰਾਂ ਨਾਲ ਪੂਰੀ ਤਰ੍ਹਾਂ ਸਹਿਮਤ ਸੀ । ਸੁਭਾਸ਼ ਨੇ ਵਿਸ਼ਵ-ਸੰਸਕ੍ਰਿਤੀ ਦੀ ਏਕਤਾ ਅਤੇ ਸੰਸ਼ਲੇਸ਼ਣ ਬਾਰੇ ਟੈਗੋਰ ਦਾ ਦ੍ਰਿਸ਼ਟੀਕੋਣ ਸਵੀਕਾਰ ਕਰ ਲਿਆ ਤੇ ਇਹ ਵੀ ਮੰਨ ਲਿਆ ਕਿ ਅਸਹਿਯੋਗ ਦੇ ਕੁਝ ਸਮਰਥਕਾਂ ਦੀ ਸੋਚ ਦੇ ਵਿਰੁੱਧ ਭਾਰਤ ਦੇ ਆਜ਼ਾਦੀ ਅੰਦੋਲਨ ਨੂੰ ਪੱਛਮੀ ਵਿਗਿਆਨ, ਸੰਸਕ੍ਰਿਤੀ ਅਤੇ ਸੱਭਿਅਤਾ ਦੇ ਦਰਵਾਜ਼ੇ ਬੰਦ ਨਹੀਂ ਕਰਨੇ ਚਾਹੀਦੇ ।

# 8

1921 ਦੇ ਮੱਧ ਤੋਂ ਭਾਰਤ ਵਿਚਲੀ ਰਾਜਨੀਤਿਕ ਅਵਸਥਾ ਸੰਗੀਨ ਤੋਂ ਸੰਗੀਨ ਹੁੰਦੀ ਆ ਰਹੀ ਸੀ ਤੇ 1921 ਦੇ ਅੰਤਲੇ ਵਰ੍ਹਿਆਂ ਵਿਚ ਇਕ ਤੂਫ਼ਾਨ ਆ ਗਿਆ। ਅਸਹਿਯੋਗ ਅੰਦੋਲਨ ਦੇ ਇਸ ਤੂਫ਼ਾਨ ਦਾ ਕੇਂਦਰ ਕਲਕੱਤਾ ਸੀ। ਪ੍ਰਮੁੱਖ ਤੌਰ ਤੇ ਗਾਂਧੀ ਜੀ ਦੀ ਅਗਵਾਈ ਹੇਠ ਚਲ ਰਹੇ ਅਸਹਿਯੋਗ ਅਤੇ ਸਿਵਿਲ ਨਾ-ਫ਼ਰਮਾਨੀ ਅੰਦੋਲਨਾਂ ਵਿਚ ਬੰਗਾਲ ਦੇ ਮਿਦਨਾਪੁਰ ਜ਼ਿਲ੍ਹੇ ਦਾ ਟੈਕਸ ਅਦਮ-ਅਦਾਇਗੀ ਸੰਘਰਸ਼, ਪੰਜਾਬ ਦਾ ਅਕਾਲੀ ਅੰਦੋਲਨ ਅਤੇ ਮਾਲਾਬਾਰ ਦਾ ਮੋਪਾਲਾ ਅੰਦੋਲਨ ਸੰਪੂਰਨ ਰੂਪ ਵਿਚ ਸ਼ਾਮਿਲ ਹੋ ਗਏ ਸਨ। ਅਸਹਿਯੋਗ ਅੰਦੋਲਨ ਅਤੇ ਖ਼ਿਲਾਫ਼ਤ ਅੰਦੋਲਨ ਦੇ ਤਾਲਮੇਲ ਨੇ ਬ੍ਰਿਟਿਸ਼ ਸਰਕਾਰ ਲਈ ਬੜੀ ਭੈੜੀ ਹਾਲਤ ਪੈਦਾ ਕਰ ਦਿੱਤੀ। ਹਾਲਾਂਕਿ ਇਸ ਸਾਲ ਅੰਦਰ, ਅਰਥਾਤ 31 ਦਸੰਬਰ, 1921 ਤਕ, ਸਵਰਾਜ ਲੈ ਦੇਣ ਦਾ ਵਾਅਦਾ ਸਿਰੇ ਚੜ੍ਹਦਾ ਨਹੀਂ ਦਿਸ ਰਿਹਾ ਸੀ, ਪਰ ਦੇਸ਼ ਭਗਤ ਤਾਕਤਾਂ ਨੂੰ ਆਪਣੀ ਸ਼ਕਤੀ ਉਪਰ ਅਜਿਹਾ ਵਿਸ਼ਵਾਸ ਸੀ ਕਿ ਮਹਾਤਮਾ ਗਾਂਧੀ ਨਵੇਂ ਵਾਇਸਰਾਏ ਲਾਰਡ ਰੀਡਿੰਗ ਨੂੰ ਇਹ ਲਿਖਣ ਦਾ ਜੇਰਾ ਕਰ ਸਕੇ ਕਿ ਜੇਕਰ ਸੱਤਾਧਾਰੀਆਂ ਨੇ ਹਿਰਦੇ-ਪਰਿਵਰਤਨ ਦਾ ਮੁਜ਼ਾਹਿਰਾ ਨਾ ਕੀਤਾ ਤਾਂ ਉਹ ਆਪਣੀ ਕਾਰਜ-ਯੋਜਨਾ ਦੇ ਅਖ਼ੀਰੀ ਬਿੰਦੂ, ਅਰਥਾਤ ਟੈਕਸਾਂ ਦੀ ਅਦਮ-ਅਦਾਇਗੀ ਵੱਲ ਤੁਰ ਪੈਣਗੇ। ਬੰਗਾਲ ਸਮੇਤ ਸਾਰੇ ਦੇਸ਼ ਵਿਚ ਸ਼ੰਖਨਾਦ ਹੁੰਦਿਆਂ ਹੀ ਇਸ ਸੰਘਰਸ਼ ਲਈ ਸਾਰੇ ਪ੍ਰਬੰਧ ਕਰ ਲਏ ਗਏ। ਭਾਰਤੀ ਮੁਹਿੰਮ ਲਈ ਅੰਤਰ-ਰਾਸ਼ਟਰੀ ਹਾਲਾਤ ਵੀ ਸੁਖਾਵੇਂ ਸਨ। ਮੁੱਢ ਦਸੰਬਰ 1921 ਤੋਂ ਹੀ ਸੁਭਾਸ਼, ਅਤੇ ਆਪਣੇ ਹੋਰਨਾਂ ਸਾਥੀਆਂ ਸਮੇਤ ਦੇਸ਼ਬੰਧੂ ਚਿਤਰੰਜਨ ਦਾਸ ਜੇਲ੍ਹ ਵਿਚ ਸਨ।

ਇਹਨਾਂ ਹਾਲਾਤ ਵਿਚ, ਨਵੇਂ ਬ੍ਰਿਟਿਸ਼ ਵਾਇਸਰਾਏ ਨੇ ਸ਼ਾਂਤੀਦੂਤ ਦੇ ਤੌਰ ਤੇ ਪੰਡਤ ਮਦਨ ਮੋਹਨ ਮਾਲਵੀਆ ਨੂੰ ਜੇਲ੍ਹ ਵਿਚ ਦੇਸ਼ਬੰਧੂ ਨੂੰ ਮਿਲ ਕੇ ਸਮਝੌਤੇ ਦੀਆਂ ਸ਼ਰਤਾਂ ਤੈਅ ਕਰਨ ਲਈ ਭੇਜਿਆ। ਚਿਤਰੰਜਨ ਦਾਸ ਨੇ ਸੁਭਾਸ਼ ਸਮੇਤ ਆਪਣੇ ਸਾਥੀਆਂ ਨਾਲ ਖੁਲ੍ਹ ਕੇ ਵਿਚਾਰ-ਵਟਾਂਦਰਾ ਕੀਤਾ ਤੇ ਆਪਣੇ ਇਸ ਦ੍ਰਿਸ਼ਟੀਕੋਣ ਲਈ ਦਲੀਲਾਂ ਪੇਸ਼ ਕੀਤੀਆਂ ਕਿ ਇਸ ਪੜਾਅ ਤੇ ਹੋਇਆ ਸਮਝੌਤਾ ਉਹਨਾਂ ਦੀ ਮੁਹਿੰਮ ਨੂੰ ਅਗਾਂਹ ਵਧਾਵੇਗਾ। ਦੇਸ਼ਬੰਧੂ ਅਤੇ ਮੌਲਾਨਾ ਅਬੁਲ ਕਲਾਮ ਆਜ਼ਾਦ ਨੇ ਇਕ ਸਾਂਝੇ ਤਾਰ ਰਾਹੀਂ ਗਾਂਧੀ ਜੀ ਨੂੰ ਸਿਫ਼ਾਰਿਸ਼ ਕੀਤੀ ਕਿ ਉਹ ਸਮਝੌਤੇ ਦੀਆਂ ਸ਼ਰਤਾਂ ਨੂੰ ਪ੍ਰਵਾਨਗੀ ਦੇ

ਦੇਣ । ਕਲਕੱਤੇ ਅਤੇ ਸਾਬਰਮਤੀ ਵਿਚਕਾਰ ਕਈ ਤਾਰਾਂ ਆਈਆਂ ਗਈਆਂ । ਦੇਸ਼ਬੰਧੂ ਦੀ ਨਜ਼ਰ ਵਿਚ ਅੰਗ੍ਰੇਜ਼ਾਂ ਦੀ ਇਹ ਪੇਸ਼ਕਸ਼ ਰੱਬੀ ਵਰਦਾਨ ਵਰਗੀ ਸੀ ਜਦੋਂ ਕਿ ਗਾਂਧੀ ਜੀ ਸਾਰੀਆਂ ਸ਼ਰਤਾਂ ਨਾਲ ਸੰਤੁਸ਼ਟ ਨਹੀਂ ਸਨ । ਸਿੱਟੇ ਵੱਜੋਂ ਗੱਲ ਕਿਸੇ ਸਿਰੇ ਨਾ ਲਗ ਸਕੀ ।

1921 ਦੇ ਮਗਰਲੇ ਅੱਧ ਵਿਚ ਕਾਂਗਰਸ ਨੇ ਬੰਗਾਲ ਵਿਚ ਬਹੁਤ ਤਰੱਕੀ ਕੀਤੀ । ਇਸ ਵਿਚ ਸੁਭਾਸ਼ ਚੰਦਰ ਦਾ ਯੋਗਦਾਨ ਬੜਾ ਮਹੱਤਵਪੂਰਨ ਸੀ । ਗਾਧੀ ਜੀ ਨੇ ਪਾਰਟੀ ਨੂੰ ਇਕ ਨਵਾਂ ਸੰਵਿਧਾਨ ਦਿੱਤਾ ਸੀ, ਜਿਸ ਨਾਲ ਜੱਥੇਬੰਦੀ ਨੂੰ ਜਨਤਕ ਆਧਾਰ ਪ੍ਰਾਪਤ ਹੋ ਗਿਆ । ਤਿਰੰਗਾ ਝੰਡਾ ਅਸਲੀ ਰਾਸ਼ਟ੍ਰੀ ਝੰਡਾ ਬਣ ਗਿਆ, ਹਰ ਪਾਸੇ ਇਕੋ ਜਿਹੇ ਨਾਹਰੇ ਗੂੰਜਣ ਲੱਗੇ, ਖਾਦੀ ਰਾਸ਼ਟ੍ਰੀ ਪਹਿਰਾਵਾ ਬਣ ਗਈ ਤੇ ਬੰਗਾਲ ਵਾਂਗ ਹੀ ਮਹਾਰਾਸ਼ਟਰ, ਪੰਜਾਬ, ਮਦਰਾਸ ਅਤੇ ਹੋਰ ਥਾਵਾਂ ਤੇ ਇਕਸਾਰ ਨੀਤੀ ਅਤੇ ਇਕਸੁਰ ਵਿਚਾਰਧਾਰਾ ਪ੍ਰਚਲਿਤ ਹੋ ਗਈ । ਇਸ ਕਾਇਆ-ਕਲਪ ਦੌਰਾਨ ਦੇਸ਼ਬੰਧੂ ਨੇ ਖ਼ਾਸ-ਖ਼ਾਸ ਕੰਮਾਂ ਲਈ ਇਕ ਚੌਵੀ ਵਰ੍ਹਿਆਂ ਦਾ ਖ਼ੂਬਸੂਰਤ, ਇੰਡੋ-ਯੂਰੋਪੀ ਨੈਣ-ਨਕਸ਼ਾਂ-ਵਾਲਾ, ਚੌੜੇ ਮੱਥੇ ਅਤੇ ਖੁਭਵੀਆਂ ਕਾਲੀਆਂ ਅੱਖਾਂ ਵਾਲਾ, ਗੋਰਾ-ਚਿੱਟਾ, ਆਮ ਤੌਰ ਤੇ ਸਾਦਾ ਖੱਦਰ ਪਹਿਨਣ ਵਾਲਾ ਨੌਜੁਆਨ ਵਿਸ਼ੇਸ਼ ਰੂਪ ਵਿਚ ਪੇਸ਼-ਪੇਸ਼ ਰੱਖਿਆ । ਉਹ ਕੋਈ ਮੌਸਮੀ ਰਾਜਨੀਤਿਗ ਨਹੀਂ ਸੀ । ਦੇਸ਼ਵਾਸੀ ਉਸ ਦੀਆਂ ਉੱਚ-ਵਿਦਿਅਕ ਪ੍ਰਾਪਤੀਆਂ ਅਤੇ ਦਿਮਾਗ਼ੀ ਸ਼ਕਤੀਆਂ ਤੋਂ ਜਾਣੂ ਸਨ ਤੇ ਉਹ ਆਈ. ਸੀ. ਐਸ. ਤੋਂ ਇਸਤੀਫ਼ਾ ਦੇ ਕੇ ਆਪਣੀ ਤਿਆਗ-ਸਮਰਥਾ ਦਾ ਮੁਜ਼ਾਹਿਰਾ ਕਰ ਚੁੱਕਾ ਸੀ । ਨੈਸ਼ਨਲ ਵਲੰਟੀਅਰ ਕੋਰ ਖੜੀ ਕਰਨ ਵਿਚ ਉਸਦੀ ਪ੍ਰਬੰਧ-ਕੁਸ਼ਲਤਾ ਨੂੰ ਵੇਖ ਕੇ ਅਤੇ ਰਾਸਟ੍ਰੀ ਵਿਦਿਅਕ ਸੰਸਥਾਵਾਂ ਦੀ ਸਥਾਪਨਾ ਵਿਚ ਉਸਦੇ ਵਿਲੱਖਣ ਯੋਗਦਾਨ ਨੂੰ ਦ੍ਰਿਸ਼ਟੀ-ਗੋਚਰ ਰਖਦਿਆਂ, ਉਸਦੇ ਆਗੂ ਨੇ ਉਸਨੂੰ ਪਹਿਲਾਂ 1921 ਵਿਚ 'ਬਾਂਗਲਾਰ ਕਥਾ', ਫਿਰ 1922 ਵਿਚ 'ਆਤਮ-ਸ਼ਕਤੀ' ਤੇ ਮਗਰੋਂ 1923 ਵਿਚ 'ਫ਼ਾਰਵਰਡ' ਦੇ ਮਾਧਿਅਮ ਰਾਹੀਂ ਰਾਸ਼ਟ੍ਰੀ ਪੱਤਰਕਾਰਿਤਾ ਨੂੰ ਬੜ੍ਹਾਵਾ ਦੇਣ ਦੀ ਵਿਸ਼ੇਸ਼ ਜ਼ਿੰਮੇਦਾਰੀ ਸੌਂਪ ਦਿੱਤੀ । ਦੱਖਣੀ ਕਲਕੱਤੇ ਦੇ ਆਪਣੇ ਇਲਾਕੇ ਵਿਚ ਉਹ 'ਦਕਸ਼ਿਣ ਕਲਕੱਤਾ ਸੇਵਾ ਸੰਮਿਤੀ' ਅਤੇ ਦਕਸ਼ਿਣ ਕਲਕੱਤਾ ਸੇਵਾ-ਆਸ਼ਰਮ' ਵਰਗੀਆਂ ਸੰਸਥਾਵਾ ਨਾਲ ਜੁੜ ਕੇ ਸਮਾਜਿਕ ਉੱਨਤੀ ਦੇ ਕੰਮਾਂ ਵਿਚ ਕ੍ਰਿਆਤਮਕ ਯੋਗਦਾਨ ਪਾਉਂਦਾ ਰਿਹਾ ।

1922 ਵਿਚ ਇਕ ਅਨਿਸ਼ਚੇ-ਪੂਰਨ ਪਰ ਉਤੇਜਨਾ-ਭਰਪੂਰ ਮਨੋਦਸ਼ਾ ਤੁਰ ਪਈ । ਇਕ ਪਾਸੇ ਵਾਇਸਰਾਏ ਨੇ ਆਪਣੀ ਸਮਝੌਤੇ ਦੀ ਪੇਸ਼ਕਸ਼ ਵਾਪਸ ਲੈ ਲਈ ਤੇ ਦੂਜੇ ਪਾਸੇ ਮਹਾਤਮਾ ਗਾਂਧੀ ਨੇ ਗੁਜਰਾਤ ਵਿਚ ਬਾਰਦੋਲੀ ਵਿਖੇ ਟੈਕਸ ਅਦਮ-ਅਦਾਇਗੀ ਮੁਹਿੰਮ ਤੋਰਨ ਦੀ ਚੇਤਾਵਨੀ ਦੇ ਦਿੱਤੀ । ਅਚਾਨਕ ਇਕ ਨਵੀਂ ਮੁਸੀਬਤ ਆ ਪਈ । ਫਰਵਰੀ 1922 ਦੇ ਆਰੰਭ ਵਿਚ, ਸੰਯੁਕਤ ਪ੍ਰਾਂਤ ਦੇ ਚੌਰੀਚੌਰਾ ਵਿਖੇ, ਪਿੰਡ ਦੇ ਲੋਕਾਂ ਨੇ ਵਹਿਸ਼ੀ ਉਤੇਜਨਾ ਵਿਚ ਆ ਕੇ ਇਕ ਪੁਲੀਸ-ਸਟੇਸ਼ਨ ਨੂੰ ਅੱਗ ਲਾ ਦਿੱਤੀ ਤੇ ਕੁਝ ਸਿਪਾਹੀਆਂ ਨੂੰ ਮਾਰ ਸੁੱਟਿਆ । ਗਾਂਧੀ ਜੀ ਨੂੰ ਹਾਲਾਤ ਦੇ ਇਸ ਪਾਸੇ ਮੁੜਣ ਤੇ ਬੜਾ ਧੱਕਾ ਲੱਗਾ ਤੇ ਉਹਨਾਂ ਦੇ ਕਹਿਣ ਤੇ ਕਾਂਗਰਸ ਵਰਕਿੰਗ ਕਮੇਟੀ ਨੇ ਸਿਵਲ-ਨਾ-ਫ਼ਰਮਾਨੀ ਅੰਦੋਲਨ ਮੁਅੱਤਲ ਕਰ ਦਿੱਤਾ । ਉਸ ਵੇਲੇ ਸੁਭਾਸ਼ ਦੇਸ਼ਬੰਧੂ ਦੇ ਨਾਲ ਜੇਲ੍ਹ

ਅੰਦਰ ਬੰਦ ਸੀ। ਅੰਦੋਲਨ ਮੁਅਤਲ ਹੋਣ ਦੀ ਖ਼ਬਰ ਮਿਲਦਿਆਂ ਹੀ ਉਹ ਅਫ਼ਸੋਸ ਅਤੇ ਗ਼ੁੱਸੇ ਨਾਲ ਭਰ ਗਏ। ਇਸ ਅਚਾਨਕ ਤਬਦੀਲੀ ਤੇ ਕਾਂਗਰਸੀ ਤੌਰ-ਭੌਰ ਸਨ ਤੇ ਆਮ ਮਨੋਦਸ਼ਾ ਜੋਸ਼ੀਲੇ ਆਸ਼ਾਵਾਦ ਤੋਂ ਦਿਲਗੀਰੀ ਵਿਚ ਬਦਲ ਗਈ ਸੀ।

ਵਾਇਸਰਾਏ ਲਾਰਡ ਰੀਡਿੰਗ ਨੇ ਮੌਕੇ ਦਾ ਫ਼ਾਇਦਾ ਉਠਾਇਆ ਤੇ ਦਮਨ-ਚੱਕਰ ਚਲਾ ਦਿੱਤਾ। ਮਹਾਤਮਾ ਗਾਂਧੀ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਦੇਸ਼ਦ੍ਰੋਹ ਦਾ ਜੁਰਮ ਲਾ ਕੇ ਉਹਨਾਂ ਨੂੰ ਲੰਮੀ ਕੈਦ ਦੀ ਸਜ਼ਾ ਸੁਣਾ ਦਿੱਤੀ ਗਈ।

ਦੇਸ਼ਬੰਧੂ ਨੇ ਜਨਤਕ ਅੰਦੋਲਨ ਦੇ ਮੁਅੱਤਲ ਹੋਣ ਨੂੰ 'ਹੋਣਾ ਹੀ ਸੀ' ਸਮਝ ਲਿਆ ਤੇ ਕੈਦ ਦੇ ਦੌਰਾਨ ਹੀ ਕ੍ਰਾਂਤੀਕਾਰੀ ਅੰਦੋਲਨ ਦੌਰਾਨ ਹਰ ਲਾਹਾ ਲੈਣ ਦੇ ਸਿਧਾਂਤ ਤੇ ਵਿਧਾਨ-ਸਭਾਵਾਂ ਅੰਦਰ ਸੰਘਰਸ਼ ਅਤੇ ਅਸਹਿਯੋਗ ਦੀ ਨਵੀਂ ਯੋਜਨਾ ਬਣਾਉਣ ਵਿਚ ਰੁੱਝ ਗਿਆ। ਕਾਂਗਰਸ ਵਰਕਿੰਗ ਕਮੇਟੀ ਨੇ ਸਿਵਿਲ ਨਾ-ਫ਼ਰਮਾਨੀ ਬਾਰੇ ਇਕ ਪੜਤਾਲ ਕਮੇਟੀ ਬਣਾਈ ਜਿਸ ਦੇ ਮੈਂਬਰ ਦੇਸ਼ਬੰਧੂ ਦੀ ਯੋਜਨਾ ਦੇ ਹੱਕ ਵਿਚ ਅਤੇ ਅੜਵਾਂ ਦੀ ਵਿਧਾਨ ਸਭਾਵਾਂ ਤੋਂ ਲਾਂਭੇ ਰਹਿਣ ਦੀ ਯੋਜਨਾ ਵਿਚਕਾਰ ਵੰਡੇ ਗਏ। ਸੁਭਾਸ਼ ਨੇ ਪੂਰੀ ਤਰ੍ਹਾਂ ਆਪਣੇ ਆਗੂ ਦਾ ਸਮਰਥਨ ਕੀਤਾ।

ਸਤੰਬਰ 1922 ਵਿਚ, ਬੰਗਾਲ ਦੇ ਉੱਤਰੀ ਜ਼ਿਲ੍ਹਿਆਂ ਵਿਚ ਹੜ੍ਹਾਂ ਨੇ ਜ਼ਬਰਦਸਤ ਤਬਾਹੀ ਮਚਾਈ। ਕਾਂਗਰਸ ਨੇ ਕਮਰਕੱਸਾ ਕੀਤਾ ਤੇ ਜ਼ਖ਼ਮੀ ਇਨਸਾਨੀਅਤ ਦੀ ਮਦਦ ਲਈ ਅੱਗੇ ਵਧੀ। ਸੁਭਾਸ਼ ਚੰਦਰ ਬੋਸ ਸਭ ਤੋਂ ਪਹਿਲੇ ਸੇਵਾ-ਦਲ ਦਾ ਮੋਹਰੀ ਸੀ। ਸੁਭਾਸ਼ ਦੀ ਅਗਵਾਈ ਹੇਠ ਸਹਾਇਤਾ ਕਰਨ ਦਾ ਕੰਮ ਅਜਿਹਾ ਸਫ਼ਲ ਰਿਹਾ ਕਿ ਇਸ ਨਾਲ ਕਾਂਗਰਸ ਦੀ ਇੱਜ਼ਤ ਬਹੁਤ ਜਿਆਦਾ ਵਧ ਗਈ ਜਦੋਂ ਕਿ ਸਰਕਾਰੀ ਮਦਦ ਵਿਚ ਕੰਜੂਸੀ ਅਤੇ ਬੇਦਿਲੀ ਸਾਫ਼ ਨਜ਼ਰ ਆ ਰਹੀ ਸੀ।

1922 ਦੇ ਮਗਰਲੇ ਅੱਧ ਵਿਚ, ਦੋ ਅਤਿਅੰਤ ਮਹੱਤਵਪੂਰਨ ਰਾਜਨੀਤਿਕ ਘਟਨਾਵਾਂ ਵਾਪਰੀਆਂ ਜਿਹੜੀਆਂ ਦੇਸ਼ਬੰਧੂ ਦੇ ਪ੍ਰਮੁਖ ਨਾਇਬ ਦੇ ਰੂਪ ਵਿਚ ਕੰਮ ਕਰ ਰਹੇ ਸੁਭਾਸ਼ ਚੰਦਰ ਲਈ ਬੜੇ ਦੂਰਰਸ ਮਹੱਤਵ ਦੀਆਂ ਘਟਨਾਵਾਂ ਸਨ। ਪਹਿਲੀ ਘਟਨਾ ਦੇਸ਼ਬੰਧੂ ਦੀ ਪ੍ਰਧਾਨਗੀ ਹੇਠ ਲਾਹੌਰ ਵਿਖੇ ਹੋਈ ਆਲ ਇੰਡੀਆ ਟ੍ਰੇਡ ਯੂਨੀਅਨ ਕਾਂਗਰਸ ਦੀ ਬੈਠਕ ਸੀ। ਇਹੋ ਉਹ ਕਾਨਫਰੰਸ ਸੀ ਜਿਥੇ ਦੇਸ਼ਬੰਧੂ ਨੇ ਬੜੇ ਸਪਸ਼ਟ ਸ਼ਬਦਾਂ ਵਿਚ ਆਖਿਆ ਸੀ ਕਿ ਅਸੀਂ ਜਿਸ ਸਵਰਾਜ ਲਈ ਸੰਘਰਸ਼ ਕਰ ਰਹੇ ਹਾਂ, ਉਹ ਉਹਨਾਂ ਆਮ ਲੋਕਾਂ ਲਈ ਲੈਣਾ ਹੈ ਜੋ ਸਾਡੀ ਆਬਾਦੀ ਦਾ 95 ਪ੍ਰਤੀਸ਼ਤ ਹਨ। ਇਸ ਤਰ੍ਹਾਂ ਸੁਭਾਸ਼ ਭਾਰਤ ਦੇ ਟ੍ਰੇਡ ਯੂਨੀਅਨ ਅੰਦੋਲਨ ਵਿਚ ਦਾਖ਼ਿਲ ਹੋ ਗਿਆ ਤੇ ਆਪਣੇ ਆਗੂ ਦੇ ਪੈਰ-ਚਿੰਨ੍ਹਾਂ ਤੇ ਟੁਰਦਿਆਂ ਨਾ ਸਿਰਫ਼ 1931 ਵਿਚ ਆਲ ਇੰਡੀਆ ਟ੍ਰੇਡ ਯੂਨੀਅਨ ਕਾਂਗਰਸ ਦਾ ਪ੍ਰਧਾਨ ਹੀ ਬਣਿਆ ਸਗੋਂ ਜਮਸ਼ੇਦਪੁਰ ਦੀ ਟਾਟਾ ਆਇਰਨ ਐਂਡ ਸਟੀਲ ਕੰਪਨੀ ਦੀ ਮਜ਼ਦੂਰ ਜੱਥੇਬੰਦੀ ਦਾ ਪ੍ਰਧਾਨ ਵੀ ਹੋ ਗਿਆ। ਇਕ ਦਹਾਕਾ ਪਹਿਲਾਂ ਇਹ ਪ੍ਰਧਾਨਗੀ ਉਸਦੇ ਆਗੂ ਕੋਲ ਸੀ। ਦੂਜੀ ਘਟਨਾ ਬੰਗਾਲ ਵਿਚ ਨਵੇਂ ਯੁਵਕ ਅੰਦੋਲਨ ਦੀ ਪੂਰਬਗਾਮੀ ਯੰਗਮੈਨਜ਼ ਕਾਨਫਰੰਸ ਸੀ, ਜੋ ਕਲਕੱਤੇ ਹੋਈ। ਸੁਭਾਸ਼ ਚੰਦਰ ਬੋਸ ਛੇਤੀ ਹੀ ਇਸਦਾ ਨਿਰਵਿਵਾਦ ਦਿੱਵ ਨੇਤਾ ਬਣ ਗਿਆ। ਦਹਾਕੇ ਦੇ ਅਖ਼ੀਰ ਤਕ ਭਾਰਤ ਦਾ ਯੁਵਕ ਅੰਦੋਲਨ

ਸੁਭਾਸ਼ ਚੰਦਰ ਬੋਸ ਅਤੇ ਜਵਾਹਰ ਲਾਲ ਨਹਿਰੂ ਦੀ ਅਗਵਾਈ ਹੇਠ ਸੰਘਰਸ਼ ਦੀ ਵੱਡੀ ਸ਼ਕਤੀ ਹੋ ਨਿਬੜਿਆ।

1992 ਦੇ ਅਖ਼ੀਰ ਤੇ ਕਲਕੱਤੇ ਵਿਚ ਆਲ ਇੰਡੀਆ ਕਾਂਗਰਸ ਕਮੇਟੀ ਦੀ ਇਕ ਬੈਠਕ ਹੋਈ। ਇਹ ਬੈਠਕ ਦਸੰਬਰ ਦੇ ਮਹੀਨੇ ਗਯਾ ਵਿਚ ਹੋਣ ਵਾਲੇ ਸਾਲਾਨਾ ਇਜਲਾਸ ਦੀ ਪੂਰਬ ਤਿਆਰੀ ਲਈ ਬੁਲਾਈ ਗਈ ਸੀ। ਇਸ ਇਜਲਾਸ ਦੇ ਚੁਣੇ ਹੋਏ ਪ੍ਰਧਾਨ ਦੇਸ਼ਬੰਧੂ ਜੀ ਸਨ। ਕਲਕੱਤੇ ਦੀ ਬੈਠਕ ਵਿਚ ਦੇਸ਼ਬੰਧੂ ਦੇ ਪਰਿਵਰਤਨ ਦੇ ਸਮਰਥਕ ਅਨੁਯਾਈਆਂ ਅਤੇ ਗਾਂਧੀ ਜੀ ਦੇ ਅੜਵ ਅਤੇ ਕਿਸੇ ਵੀ ਹਾਲਾਤ ਵਿਚ ਵਿਧਾਨ ਸਭਾਵਾਂ ਵਿਚ ਦਾਖ਼ਿਲ ਹੋਣ ਦੇ ਵਿਰੋਧੀ ਅਨੁਯਾਈਆਂ ਵਿਚ ਤਾਕਤ-ਆਜ਼ਮਾਈ ਹੋਈ। ਗਯਾ-ਕਾਂਗਰਸ ਵਿਚ ਸੁਭਾਸ਼ ਵੀ ਸ਼ਾਮਿਲ ਸੀ। ਇਸ ਵਿਚ ਦੇਸ਼ਬੰਧੂ ਦੀ ਤਜਵੀਜ਼ ਨਾਮਨਜ਼ੂਰ ਹੋ ਗਈ। ਸਿੱਟੇ ਵਜੋਂ ਪ੍ਰਧਾਨ ਦੇ ਤੌਰ ਤੇ ਉਹਨਾਂ ਦੀ ਹੈਸੀਅਤ ਅਸੰਗਤ ਹੋ ਗਈ। ਜਦੋਂ ਕਾਂਗਰਸ ਲਈ ਅਗਲੇ ਵਰ੍ਹੇ ਦਾ ਪ੍ਰੋਗਰਾਮ ਉਲੀਕਣ ਦਾ ਸਮਾਂ ਆਇਆ ਤਾਂ ਪੰਡਤ ਮੋਤੀ ਲਾਲ ਨਹਿਰੂ ਨੇ, ਸਦਨ ਨੂੰ ਹੈਰਾਨ ਕਰਦਿਆਂ, ਪ੍ਰਧਾਨ ਜੀ ਦੇ ਪ੍ਰੋਗਰਾਮ ਨੂੰ ਅਗਾਂਹ ਤੋਰਨ ਲਈ, ਕਾਂਗਰਸ ਤੋਂ ਵੱਖ ਸਵਰਾਜ ਪਾਰਟੀ ਬਣਾਉਣ ਦਾ ਐਲਾਨ ਕਰ ਦਿੱਤਾ। ਪਾਰਟੀ ਦੇ ਅਧਿਕਾਰਿਕ ਮਤੇ ਦੇ ਵਿਰੁੱਧ ਕੰਮ ਕਰਨ ਦੀ ਇੱਛਾ ਨਾਲ ਦੇਸ਼ਬੰਧੂ ਹੁਰਾਂ ਪ੍ਰਧਾਨਗੀ ਤੋਂ ਅਸਤੀਫ਼ਾ ਦੇ ਦਿੱਤਾ। ਸੁਭਾਸ਼ ਚੰਦਰ ਨੇ ਲਿਖਿਆ ਹੈ ਕਿ "ਸਵਰਾਜੀ ਹਾਰ ਦੀ ਭਾਵਨਾ ਨਾਲ ਪਰ ਲੜਣ ਅਤੇ ਜਿੱਤਣ ਦੇ ਇਰਾਦੇ ਨਾਲ ਕਾਂਗਰਸ ਤੋਂ ਵੱਖ ਹੋ ਗਏ।"

# 9

ਸੁਭਾਸ਼ ਅਤੇ ਦੇਸ਼ਬੰਧੂ ਦੇ ਦੂਜੇ ਪੈਰੋਕਾਰ ਗਯਾ ਕਾਂਗਰਸ ਤੋਂ ਕੁਝ ਦੁਖੀ ਮਨ ਨਾਲ ਬੰਗਾਲ ਮੁੜ ਆਏ। ਉਹਨਾਂ ਮਹਿਸੂਸ ਕੀਤਾ ਕਿ ਪਾਰਟੀ ਦਾ ਢਾਂਚਾ ਅੜਵਾਂ ਦੇ ਹੱਥ ਆ ਜਾਣ ਕਾਰਨ ਉਹਨਾਂ ਦੀ ਆਪਣੀ ਸਥਿਤੀ ਕਾਫ਼ੀ ਕਮਜ਼ੋਰ ਹੋ ਗਈ ਸੀ। ਉਸ ਸਮੇਂ ਅੜਵ ਬਹੁ-ਗਿਣਤੀ ਵਿਚ ਸਨ। ਇਹਨਾਂ ਪਾਸ ਪੈਸਾ ਵੀ ਕੋਈ ਨਹੀਂ ਸੀ। ਪਰ ਸਵਰਾਜੀਆਂ ਨੇ ਆਪਣੇ ਦ੍ਰਿੜ੍ਹ ਨਿਸ਼ਚੇ, ਸਿਰਤੋੜ ਮਿਹਨਤ ਅਤੇ ਕਾਂਗਰਸੀਆਂ ਨਾਲ ਜਦੋ-ਜਹਿਦ ਦੁਆਰਾ ਪੱਕੇ ਪੈਰੀਂ ਚਾਲਾ ਪਾ ਲਿਆ। ਸੁਭਾਸ਼ ਅਤੇ ਦੂਜੇ ਨਾਇਬ ਪਾਰਟੀ ਦੀਆਂ ਜੜ੍ਹਾਂ ਮਜ਼ਬੂਤ ਕਰਨ ਲੱਗੇ ਅਤੇ ਦੇਸ਼ਬੰਧੂ ਤੇ ਪੰਡਤ ਮੋਤੀ ਲਾਲ ਨਹਿਰੂ ਜਿਹੇ ਨੇਤਾ ਦੇਸ਼ ਦੇ ਦੌਰੇ ਤੇ ਨਿਕਲ ਪਏ। 1923 ਦੇ ਮੱਧ ਤਕ ਸਵਰਾਜੀਆਂ ਦੀ ਸਥਿਤੀ ਅੜਵਾਂ ਦੇ ਬਰਾਬਰ ਦੀ ਹੋ ਗਈ। ਅਖ਼ੀਰ ਸਤੰਬਰ ਦੇ ਮਹੀਨੇ ਦਿੱਲੀ ਵਿਚ ਹੋਏ ਕਾਂਗਰਸ ਦੇ ਵਿਸ਼ੇਸ਼ ਇਜਲਾਸ ਵਿਚ ਉਹਨਾਂ ਦੀ ਜਿੱਤ ਹੋਈ ਅਤੇ ਮਤਾ ਪਾਸ ਕੀਤਾ ਗਿਆ ਕਿ ਕਾਂਗਰਸੀ ਚੋਣਾਂ ਵਿਚ ਭਾਗ ਲੈ ਸਕਦੇ ਹਨ ਅਤੇ ਵਿਧਾਨ ਸਭਾਵਾਂ ਦੇ ਅੰਦਰੋਂ ਸਰਕਾਰ ਦਾ ਲਗਾਤਾਰ ਤੇ ਰਟੜਾ ਵਿਰੋਧ ਜਾਰੀ ਰਹੇਗਾ। ਚੋਣਾਂ ਵਿਚ ਸਵਰਾਜੀਆਂ ਨੂੰ ਕਮਾਲ ਦੀ ਫਤਿਹ ਮਿਲੀ। ਸੈਂਟ੍ਰਲ ਅਸੰਬਲੀ ਵਿਚ ਪੰਡਤ ਮੋਤੀ ਲਾਲ ਨੇਤਾ ਚੁਣੇ ਗਏ ਅਤੇ ਬੰਗਾਲ ਕੌਂਸਲ ਵਿਚ ਦੇਸ਼ਬੰਧੂ। ਦਿੱਲੀ ਕਾਂਗਰਸ ਮਗਰੋਂ ਦੇਸ਼ਬੰਧੂ ਨੇ ਕਲਕੱਤੇ ਤੋਂ ਆਪਣਾ ਅੰਗ੍ਰੇਜ਼ੀ ਅਖ਼ਬਾਰ 'ਫਾਰਵਰਡ' ਜਾਰੀ ਕੀਤਾ ਤੇ ਉਸਦੇ ਪ੍ਰਬੰਧ ਦਾ ਭਾਰ ਸੁਭਾਸ਼ ਦੇ ਮੋਢਿਆਂ ਤੇ ਪਾ ਦਿੱਤਾ। ਥੋੜ੍ਹੇ ਸਮੇਂ ਵਿਚ ਹੀ 'ਫਾਰਵਰਡ' ਦੇਸ਼ ਦੇ ਕੌਮ-ਪ੍ਰਸਤ ਰੋਜ਼ਾਨਾ ਅਖ਼ਬਾਰਾਂ ਦੀ ਮੂਹਰਲੀ ਢਾਣੀ ਵਿਚ ਆ ਖਲੋਤਾ।

ਸੁਭਾਸ਼ ਨੇ ਇਕ ਪਾਸੇ ਤਾਂ ਸਵਰਾਜ ਪਾਰਟੀ ਦੀਆਂ ਗਤੀਵਿਧੀਆਂ ਵਿਚ ਜ਼ੋਰ-ਸ਼ੋਰ ਨਾਲ ਭਾਗ ਲਿਆ ਤੇ ਦੂਜੇ ਪਾਸੇ ਉਹ ਨੌਜਵਾਨ ਜੱਥੇਬੰਦੀ ਦੀ ਆਪਣੀ ਯੋਜਨਾ ਨੂੰ ਅੱਗੇ ਤੋਰਦਾ ਰਿਹਾ। ਉਹਨੇ 'ਆਲ ਬੰਗਾਲ ਯੁਥ ਲੀਗ' ਕਾਇਮ ਕੀਤੀ, ਜਿਸਦਾ ਪ੍ਰਧਾਨ ਉਸੇ ਨੂੰ ਹੀ ਚੁਣਿਆ ਗਿਆ। ਦੇਸ਼ ਦੀਆਂ ਅਜਿਹੀਆਂ ਹੋਰ ਨੌਜਵਾਨ ਜੱਥੇਬੰਦੀਆਂ ਲਈ ਇਹ ਲੀਗ ਇਕ ਆਦਰਸ਼ ਬਣ ਗਈ। ਨੌਜਵਾਨ ਜੱਥੇਬੰਦੀ ਬਾਰੇ ਸੁਭਾਸ਼ ਚੰਦਰ ਬੋਸ ਦਾ ਉਦੇਸ਼ ਰਾਜਨੀਤਿਕ ਪਾਰਟੀ ਦੇ ਵਾਧੇ ਲਈ ਨੌਜਵਾਨਾਂ ਦੀ ਤਾਕਤ ਨੂੰ ਇਸਤੇਮਾਲ ਕਰਨਾ ਜਾਂ ਨੌਜਵਾਨਾਂ ਨੂੰ ਸਿਰਫ਼ ਅੰਦੋਲਨਾਂ ਦੀ ਰਾਜਨੀਤੀ ਲਈ ਵਰਤਣਾ

ਨਹੀਂ ਸੀ। ਇਸਦਾ ਪ੍ਰਮੁਖ ਉਦੇਸ਼ ਦੇਸ਼ ਦੇ ਨੌਜਵਾਨਾਂ ਨੂੰ ਸਰੀਰਕ, ਮਾਨਸਿਕ, ਅਧਿਆਤਮਿਕ, ਬੌਧਿਕ ਅਤੇ ਮਨੋਵਿਗਿਆਨਕ ਪੱਧਰ ਤੇ ਉਤਾਂਹ ਚੁੱਕ ਕੇ ਭਾਰਤੀ ਸਮਾਜ ਦੇ ਕ੍ਰਾਂਤੀਕਾਰੀ ਕਾਇਆ-ਕਲਪ ਦੇ ਅੰਤਮ ਟੀਚੇ ਲਈ ਅਤੇ ਉਸ ਨਵੇਂ ਭਾਰਤ ਦੀ ਉਸਾਰੀ ਲਈ ਤਿਆਰ ਕਰਨਾ ਸੀ ਜੋ ਸਮਾਂ ਆਉਣ ਤੇ 'ਆਪਣੇ ਯੁਗਾਂ ਪੁਰਾਣੇ ਵਿਰਸੇ ਦਾ ਸੰਦੇਸ਼ ਸਾਰੀ ਦੁਨੀਆ ਨੂੰ ਦੇ ਸਕੇ'। ਇਹਨਾਂ ਆਦਰਸ਼ਾ ਦੇ ਮੁਤਾਬਿਕ ਸੁਭਾਸ਼ ਨੇ ਬੰਗਾਲ ਦੇ ਹਰ ਜ਼ਿਲ੍ਹੇ ਅਤੇ ਹਰ ਕਸਬੇ ਵਿਚ ਨੌਜਵਾਨ ਮੁੰਡੇ-ਕੁੜੀਆਂ ਦੇ ਕਲੱਬਾ ਅਤੇ ਸਭਾਵਾਂ ਦੇ ਕਾਇਮ ਹੋਣ ਨੂੰ ਉਤਸ਼ਾਹਿਤ ਕੀਤਾ।

1923 ਦੇ ਅੰਤਲੇ ਵਰ੍ਹਿਆਂ ਵਿਚ ਸੁਭਾਸ਼ ਨੂੰ ਪਾਰਟੀ ਦੀ ਜੱਥੇਬੰਦੀ ਵਿਚ ਪ੍ਰਮੁਖ ਸਥਾਨ ਪ੍ਰਾਪਤ ਹੋਇਆ ਤੇ ਉਹ ਬੰਗਾਲ ਦੀ ਸੂਬਾਈ ਕਾਂਗਰਸ ਕਮੇਟੀ ਦਾ ਜਨਰਲ ਸਕੱਤਰ ਬਣ ਗਿਆ।

1924 ਦਾ ਵਰ੍ਹਾ ਸਵਰਾਜੀਆਂ ਲਈ ਆਸ਼ਾਪੂਰਨ ਸੰਭਾਵਨਾਵਾਂ ਨਾਲ ਆਰੰਭ ਹੋਇਆ। ਕਲਕੱਤਾ ਨਗਰ ਨਿਗਮ ਦੀਆਂ ਚੋਣਾਂ ਦਾ ਐਲਾਨ ਹੋਇਆ ਅਤੇ ਪਾਰਟੀ ਨੇ ਚੋਣ ਲੜਣ ਦਾ ਫ਼ੈਸਲਾ ਕੀਤਾ। ਸਵਰਾਜ ਪਾਰਟੀ ਨੂੰ ਹਿੰਦੂ ਅਤੇ ਮੁਸਲਮਾਨ ਦੋਵਾਂ ਸੀਟਾਂ ਤੇ ਤਸੱਲਬੀਖਸ਼ ਬਹੁ-ਗਿਣਤੀ ਪ੍ਰਾਪਤ ਹੋਈ। ਦੇਸ਼ਬੰਧੂ ਨੂੰ ਕਲਕੱਤੇ ਦਾ ਪਹਿਲਾ ਮੇਅਰ ਅਤੇ ਸ਼ਹੀਦ ਸੁਹਰਵਰਦੀ ਨੂੰ ਪਹਿਲਾ ਡਿਪਟੀ-ਮੇਅਰ ਚੁਣਿਆ ਗਿਆ। ਦੇਸ਼ਬੰਧੂ ਦੇ ਕਹਿਣ ਤੇ ਸੁਭਾਸ਼ ਚੰਦਰ ਨੂੰ ਨਿਗਮ-ਪ੍ਰਬੰਧ ਦਾ ਮੁਖੀ ਅਰਥਾਤ ਮੁੱਖ ਕਾਰਜਕਾਰੀ ਅਫਸਰ ਬਣਾਇਆ ਗਿਆ। ਸਰਕਾਰ ਨੂੰ ਸੁਭਾਸ਼ ਦੀ ਇਸ ਨਿਯੁਕਤੀ ਤੋਂ ਬੜੀ ਤਕਲੀਫ਼ ਹੋਈ ਅਤੇ ਉਸਨੇ ਬੜੀ ਜੱਕੋਤੱਕੀ ਨਾਲ ਇਸਦੀ ਮਨਜ਼ੂਰੀ ਦਿੱਤੀ।

ਦੇਸ਼ਬੰਧੂ ਦੇ ਮੇਅਰ ਅਤੇ ਸੁਭਾਸ਼ ਦੇ ਮੁੱਖ ਕਾਰਜਕਾਰੀ ਅਫਸਰ ਬਨਣ ਨਾਲ ਕਲਕੱਤਾ ਨਗਰ ਨਿਗਮ ਸਵਰਾਜੀਆਂ ਦੇ ਕਬਜ਼ੇ ਵਿਚ ਆ ਗਿਆ, ਜਿਸ ਨਾਲ ਭਾਰਤ ਵਿਚ ਸ਼ਹਿਰੀ ਉੱਨਤੀ ਦੇ ਇਕ ਨਵੇਂ ਯੁਗ ਦੀ ਸ਼ੁਰੂਆਤ ਹੋਈ। ਦੇਸ਼ਬੰਧੂ ਦਾ ਬਤੌਰ ਮੇਅਰ ਦਿੱਤਾ ਭਾਸ਼ਨ ਸ਼ਹਿਰੀ ਹੱਕਾਂ, ਸ਼ਹਿਰੀ ਵਿਕਾਸ ਅਤੇ ਸ਼ਹਿਰੀ ਆਜ਼ਾਦੀ ਬਾਰੇ ਦਿੱਤੇ ਫਰਮਾਨ ਵਰਗਾ ਸੀ। ਸੁਭਾਸ਼ ਚੰਦਰ ਦਾ ਕੰਮ ਪ੍ਰੋਗਰਾਮ ਨੂੰ ਅਮਲੀ ਰੂਪ ਦੇਣਾ ਸੀ। ਪਹਿਲੀ ਵਾਰੀ ਨਿਗਮ ਦੇ ਮੁਲਾਜ਼ਿਮਾਂ ਲਈ ਖੱਦਰ ਦੀ ਵਰਦੀ ਨਿਰਧਾਰਤ ਹੋਈ ਤੇ ਅੰਗ੍ਰੇਜ਼ਾਂ ਦੇ ਨਾਂਵਾਂ ਤੇ ਜਾਣੇ ਜਾਂਦੇ ਕਈ ਪਾਰਕਾਂ ਅਤੇ ਗਲੀਆਂ ਦੇ ਨਾਂ ਭਾਰਤੀ ਮਹਾਂਪੁਰਖਾਂ ਦੇ ਨਾਂਵਾਂ ਤੇ ਰੱਖੇ ਗਏ। ਪਹਿਲੀ ਵਾਰੀ ਇਕ ਸੁਯੋਗ ਸਿਖਿਆ-ਅਧਿਕਾਰੀ ਦੀ ਦੇਖਰੇਖ ਵਿਚ ਨਿਗਮ ਅੰਦਰ ਸਿੱਖਿਆ ਵਿਭਾਗ ਆਰੰਭ ਕੀਤਾ ਗਿਆ। ਸਾਰੇ ਸ਼ਹਿਰ ਵਿਚ ਕੁੜੀਆਂ ਅਤੇ ਮੁੰਡਿਆਂ ਲਈ ਪ੍ਰਾਇਮਰੀ ਸਕੂਲ ਖੋਲ੍ਹੇ ਗਏ, ਜਿਥੇ ਮੁਫ਼ਤ ਪੜ੍ਹਾਈ ਉਪਲਬਧ ਸੀ। ਸਿਹਤ-ਪ੍ਰਚਾਰ ਚਲਾਉਣ ਲਈ ਲੋਕ ਸੇਵਾ ਕਰਨ ਵਾਲੇ ਉਤਸ਼ਾਹੀ ਸ਼ਹਿਰੀਆਂ ਦੀ ਮਦਦ ਨਾਲ ਨਿਗਮ ਵਲੋਂ ਚਲਾਈਆਂ ਜਾਣ ਵਾਲੀਆਂ ਸਿਹਤ ਸਭਾਵਾਂ ਹਰ ਵਾਰਡ ਵਿਚ ਬਣਾਈਆਂ ਗਈਆਂ। ਗਰੀਬਾਂ ਦੇ ਇਲਾਜ ਲਈ ਸ਼ਹਿਰ ਦੇ ਵੱਖ-ਵੱਖ ਜ਼ਿਲ੍ਹਿਆਂ ਵਿਚ ਮੁਫ਼ਤ ਦਵਾਖ਼ਾਨੇ ਖੋਲ੍ਹੇ ਗਏ। ਇਥੋਂ ਤਕ ਕਿ ਕਲਕੱਤੇ ਦੇ ਵਖੋ ਵੱਖ ਭਾਗਾਂ ਵਿਚ ਬਾਲਾਂ ਲਈ ਕਲੀਨਿਕ ਖੋਲ੍ਹੇ ਗਏ, ਜਿਥੋਂ ਲੋੜਵੰਦ ਬੱਚਿਆਂ ਨੂੰ ਦੁੱਧ ਵੀ ਦਿੱਤਾ ਜਾਂਦਾ ਸੀ। ਮੁੱਖ ਕਾਰਜਕਾਰੀ ਅਫ਼ਸਰ ਨੇ ਆਪਣੀ ਕਮਾਲ

ਦੀ ਫੁਰਤੀ ਦਾ ਪ੍ਰਦਰਸ਼ਨ ਕੀਤਾ। ਉਹ ਦਿਨੇ-ਰਾਤੀਂ ਹਰ ਸਮੇਂ ਸਫ਼ਾਈ, ਪਾਣੀ, ਬਿਜਲੀ, ਸੜਕਾਂ ਦੀ ਮੁਰੰਮਤ ਆਦਿ ਸੰਬੰਧੀ ਸੇਵਾਵਾਂ ਦੀ ਨਿਗਰਾਨੀ ਅਤੇ ਮਾਰਗ-ਦਰਸ਼ਨ ਲਈ ਇਥੇ, ਉੱਥੇ ਹਰ ਥਾਵੇਂ ਮੌਜੂਦ ਮਿਲਦਾ ਸੀ। ਕੁਝ ਮਹੀਨਿਆਂ ਵਿਚ ਹੀ ਸੁਭਾਸ਼ ਨੇ ਨਿਗਮ ਦੇ ਪ੍ਰਬੰਧਾਂ ਨੂੰ ਨਵਾਂ ਜੀਵਨ ਅਤੇ ਨਵੀਂ ਗਤੀ ਦੇ ਦਿੱਤੀ। ਬ੍ਰਿਟਿਸ਼ ਪਤਵੰਤਿਆਂ ਦੇ ਨਾਗਰਿਕ ਅਭਿਨੰਦਨ ਦੀ ਪ੍ਰਥਾ ਬੰਦ ਕਰਕੇ ਉਹਨਾਂ ਦੀ ਥਾਂ ਤੇ ਭਾਰਤੀ ਕੌਮ-ਪ੍ਰਸਤ ਨੇਤਾਵਾਂ ਦੇ ਆਉਣ ਤੇ ਉਹਨਾਂ ਦਾ ਨਾਗਰਿਕ ਅਭਿਨੰਦਨ ਕੀਤਾ ਜਾਣ ਲੱਗਾ। ਸ਼ਹਿਰੀਆਂ ਅੰਦਰ ਨਾਗਰਿਕ ਚੇਤਨਾ ਦੇ ਵਧਾਵੇ ਲਈ ਇਕ ਸਪਤਾਹਿਕ ਰਸਾਲਾ 'ਕਲਕੱਤਾ ਮਿਊਨਸਿਪਲ ਗਜ਼ਟ' ਜਾਰੀ ਕੀਤਾ ਗਿਆ। ਭਾਰਤੀ ਚੀਜ਼ਾਂ ਦੇ ਵਪਾਰ ਨੂੰ ਵਧਾਉਣ ਲਈ ਇਕ ਵਪਾਰਕ ਅਜਾਇਬ ਘਰ ਖੋਲ੍ਹਿਆ ਗਿਆ। ਮੁੱਖ ਕਾਰਜਕਾਰੀ ਅਫ਼ਸਰੀ ਦੀ ਅੱਧੀ ਤਨਖ਼ਾਹ ਸੁਭਾਸ਼ ਚੰਦਰ ਆਪ ਲੈਂਦਾ ਸੀ ਤੇ ਬਾਕੀ ਦੀ ਅੱਧੀ ਦਾਨ ਕਰ ਦਿੰਦਾ ਸੀ।

ਜਦੋਂ ਸਵਰਾਜੀ ਕਲਕੱਤਾ ਨਗਰ ਨਿਗਮ ਵਿਚ ਅੱਗੇ ਵਧ ਰਹੇ ਸਨ ਅਤੇ ਬੰਗਾਲ ਕੌਂਸਲ ਤੇ ਇੰਡੀਅਨ ਲੈਜਿਸਲੇਟਿਵ ਅਸੰਬਲੀ ਵਿਚ ਸਫਲਤਾ ਪੂਰਬਕ ਰੋੜਾ-ਅਟਕਾਊ ਤਰਕੀਬਾਂ ਚਲਾ ਰਹੇ ਸਨ ਤਾਂ ਦੇਸ਼ਬੰਧੂ ਨੇ ਬੰਗਾਲ ਕਾਂਗਰਸ ਕਮੇਟੀ ਨੂੰ ਬੰਗਾਲ ਦੇ ਹੁਗਲੀ ਜ਼ਿਲ੍ਹੇ ਦੇ ਤਾਰਕੇਸ਼ਵਰ ਮੰਦਰ ਦੀ ਸਫ਼ਾਈ ਅਤੇ ਪ੍ਰਜਾਤੰਤਰਿਕ ਪ੍ਰਬੰਧ ਲਈ ਅੰਦੋਲਨ ਆਰੰਭ ਕਰਨ ਲਈ ਆਖਿਆ। ਸੁਭਾਸ਼ ਇਸ ਕਮੇਟੀ ਦਾ ਜਨਰਲ ਸਕੱਤਰ ਸੀ। ਇਹ ਅੰਦੋਲਨ ਪੰਜਾਬ ਵਿਚ ਸਿੱਖਾਂ ਦੇ ਪਵਿਤਰ ਅਸਥਾਨਾਂ ਦੇ ਪ੍ਰਜਾਤੰਤਰਿਕ ਪ੍ਰਬੰਧ ਲਈ ਚਲ ਰਹੀ ਅਕਾਲੀ ਲਹਿਰ ਵਰਗਾ ਸੀ। ਜਦੋਂ ਕਾਂਗਰਸ ਦੇ ਵਲੰਟੀਅਰ ਤਾਰਕੇਸ਼ਵਰ ਵੱਲ ਨੂੰ ਤੁਰੇ ਤਾਂ ਸਰਕਾਰ ਪੂਰੀ ਤਾਕਤ ਨਾਲ ਤਾਨਾਸ਼ਾਹ ਮਹੰਤ ਦੀ ਪਿੱਠ ਤੇ ਆ ਖਲੋਤੀ ਤੇ ਉਹਨਾਂ ਨੂੰ ਬੇਦਰਦੀ ਨਾਲ ਕੁੱਟਿਆ। ਬੰਗਾਲ ਵਿਚ ਇਸ ਅੰਦੋਲਨ ਨੂੰ ਜ਼ਬਰਦਸਤ ਜਨਤਕ ਹੁੰਗਾਰਾ ਮਿਲਿਆ।

ਬੰਗਾਲ ਕਾਂਗਰਸ ਦੇ ਮਈ 1924 ਵਿਚ ਸਿਰਾਜਗੰਜ ਵਿਖੇ ਹੋਏ ਇਜਲਾਸ ਵਿਚ ਦੇਸ਼ਬੰਧੂ ਨੇ ਹਿੰਦੂਆਂ ਅਤੇ ਮੁਸਲਮਾਨਾਂ ਵਿਚਕਾਰ ਇਕ ਸਮਝੌਤੇ ਦਾ ਮਤਾ ਪੇਸ਼ ਕੀਤਾ, ਜੋ ਮਗਰੋਂ 'ਬੰਗਾਲ ਪੈਕਟ' ਦੇ ਨਾਂ ਨਾਲ ਜਾਣਿਆ ਗਿਆ ਤੇ ਜਿਸਦੇ ਅਨੁਸਾਰ ਦੋਵਾਂ ਵਿਚ ਪੈਦਾ ਹੋਏ ਹਰ ਧਾਰਮਿਕ ਅਤੇ ਰਾਜਨੀਤਿਕ ਸਵਾਲ ਨੇ ਹੱਲ ਹੋਣਾ ਸੀ ਤੇ ਜਿਸਦੇ ਰਾਹੀਂ ਮੁਸਲਿਮ ਸਮਾਜ ਨੂੰ ਦੇਰ ਤੋਂ ਵਾਂਝਿਆਂ ਰੱਖੇ ਨੌਕਰੀਆਂ ਦੇ ਤੇ ਹੋਰ ਦੂਜੇ ਅਵਸਰ ਮਿਲਣੇ ਸਨ। ਖ਼ਾਸੇ ਵਿਰੋਧ ਦੇ ਬਾਵਜੂਦ ਦੇਸ਼ਬੰਧੂ ਸਫਲ ਰਹੇ ਅਤੇ ਬੰਗਾਲ ਪੈਕਟ ਦੀ ਪੁਸ਼ਟੀ ਹੋ ਗਈ। ਇਹ ਗੱਲ ਧਿਆਨ ਰੱਖਣ ਵਾਲੀ ਹੈ ਕਿ ਸੁਭਾਸ਼ ਚੰਦਰ ਨੇ ਆਪਣੇ ਆਗੂ ਦੀ ਇਸ ਪਰੰਪਰਾ ਨੂੰ ਆਪਣੇ ਸਾਰੇ ਰਾਜਨੀਤਿਕ ਜੀਵਨ ਵਿਚ ਕਾਇਮ ਰੱਖਿਆ ਕਿ ਸੰਪ੍ਰਦਾਇਆਂ ਵਿਚਲੇ ਸਾਰੇ ਮਾਮਲੇ ਨਿਆਂ ਅਤੇ ਖੁਲ੍ਹਦਿਲੀ ਦੇ ਆਧਾਰ ਤੇ ਨਬੇੜੇ ਜਾਣੇ ਚਾਹੀਦੇ ਹਨ। ਇਸ ਇਜਲਾਸ ਵਿਚ ਇਕ ਹੋਰ ਮਹੱਤਵ-ਪੂਰਨ ਮਤਾ ਕਲਕੱਤੇ ਦੇ ਪੁਲੀਸ ਕਮਿਸ਼ਨਰ ਨੂੰ ਕਤਲ ਕਰਨ ਦੀ ਕੋਸ਼ਿਸ਼ ਕਰਨ ਵਾਲੇ ਨੌਜਵਾਨ ਵਿਦਿਆਰਥੀ ਕ੍ਰਾਂਤੀਕਾਰੀ ਗੋਪੀਨਾਥ ਸਾਹਾ ਦੀ ਸ਼ਹੀਦੀ ਬਾਰੇ ਪੇਸ਼ ਹੋਇਆ। ਕ੍ਰਾਂਤੀਕਾਰੀ ਦਹਿਸ਼ਤਗਰਦੀ ਅਤੇ ਹਿੰਸਾ ਬਾਰੇ ਦੇਸ਼ਬੰਧੂ ਅਤੇ ਸੁਭਾਸ਼ ਦੀ ਸੋਚ ਇਕੋ

ਜਿਹੀ ਸੀ । ਉਹ ਰਾਸ਼ਟ੍ਰੀ ਸੰਘਰਸ਼ ਵਿਚ ਕਿਸੇ ਪ੍ਰਕਾਰ ਦੀ ਦਹਿਸ਼ਤਗਰਦੀ ਦੇ ਵਿਰੁਧ ਸਨ । ਪਰ ਉਹ ਇਸ ਇਤਿਹਾਸਕ ਸਚਾਈ ਨੂੰ ਸਵੀਕਾਰ ਕਰਦੇ ਸਨ ਕਿ ਦੇਸ਼ ਦੀ ਆਜ਼ਾਦੀ ਦੇ ਘੋਲ ਵਿਚ ਕੁਝ ਆਦਰਸ਼ਵਾਦੀ ਨੌਜਵਾਨ ਆਪਾ-ਵਾਰੂ ਦੇਸ਼ ਭਗਤੀ ਤੋਂ ਪ੍ਰੇਰਿਤ ਹੋ ਕੇ ਦਹਿਸ਼ਤਗਰਦੀ ਵੱਲ ਖਿੱਚੇ ਗਏ ਸਨ । ਇਸ ਲਈ ਉਹ ਅਜਿਹੀਆਂ ਕਾਰਵਾਈਆਂ ਨੂੰ ਕੌਮੀ ਆਜ਼ਾਦੀ ਦੇ ਸੰਘਰਸ਼ ਵਿਚ ਨਾ ਟਾਲੇ ਜਾਣ ਵਾਲੇ ਧਮਾਕੇ ਸਮਝਦੇ ਸਨ । ਇਸ ਲਈ ਭਾਵੇਂ ਦੇਸ਼ਬੰਧੂ ਅਤੇ ਸੁਭਾਸ਼ ਇਸ ਤਰੀਕੇ ਨੂੰ ਪਸੰਦ ਨਹੀਂ ਕਰਦੇ ਸਨ ਪਰ ਉਹਨਾਂ ਦੇ ਦਿਲ ਵਿਚ ਅਜਿਹੇ ਕ੍ਰਾਂਤੀਕਾਰੀਆਂ ਦੀ ਦੇਸ਼ ਭਗਤੀ, ਆਦਰਸ਼ਵਾਦ ਅਤੇ ਕੁਰਬਾਨੀ ਦੇ ਜਜ਼ਬੇ ਲਈ ਬੜਾ ਸਤਿਕਾਰ ਸੀ ।

1924 ਦੇ ਮੱਧ ਵਿਚ ਸਵਰਾਜ ਪਾਰਟੀ ਅਤੇ ਇਸਦੇ ਨੇਤਾ ਦੇਸ਼ਬੰਧੂ ਦੇ ਪ੍ਰਭਾਵ ਅਤੇ ਸਨਮਾਨ ਨੇ ਨਵੀਆਂ ਉਚਾਈਆਂ ਛੋਹੀਆਂ । ਅਗਸਤ ਦੇ ਮਹੀਨੇ ਕਲਕੱਤੇ ਵਿਚ ਪਾਰਟੀ ਦੀ ਜੋ ਕਾਨਫ੍ਰੰਸ ਹੋਈ ਉਸ ਦੀ ਹਾਜ਼ਰੀ ਬਹੁਤ ਭਾਰੀ ਸੀ ਤੇ ਉਤਸ਼ਾਹ ਜ਼ੋਰਾਂ ਤੇ ਸੀ । ਸਵਰਾਜ ਪਾਰਟੀ ਨੂੰ ਮਿਲ ਰਹੀ ਸਫਲਤਾ ਤੇ ਸਫਲਤਾ ਨੂੰ ਵੇਖ ਕੇ ਬ੍ਰਿਟਿਸ਼ ਸਰਕਾਰ ਹੋਰ ਇੰਤਜ਼ਾਰ ਨਹੀਂ ਕਰ ਸਕਦੀ ਸੀ । ਨਿਰੀ ਨਿਰਾਸ਼ਤਾ ਕਾਰਨ ਸਰਕਾਰ ਨੇ ਇਸ ਜੱਥੇਬੰਦੀ ਦੀਆਂ ਜੜ੍ਹਾਂ ਤੇ ਹਮਲਾ ਕਰਨ ਦਾ ਫੈਸਲਾ ਕੀਤਾ । 25 ਅਕਤੂਬਰ 1924 ਦੀ ਸਵੇਰੇ ਮੂੰਹ-ਹਨੇਰੇ ਸੁਭਾਸ਼ ਚੰਦਰ ਨੂੰ ਸੁੱਤੇ ਪਏ ਨੂੰ ਜਗਾ ਕੇ ਆਖਿਆ ਗਿਆ ਕਿ ਕਲਕੱਤੇ ਦੀ ਪੁਲੀਸ ਦਾ ਡਿਪਟੀ ਕਮਿਸ਼ਨਰ ਉਸਨੂੰ ਯਾਦ ਕਰ ਰਿਹਾ ਹੈ । ਸੁਭਾਸ਼ ਨੂੰ ਮਿਲਣ ਤੇ ਉਸਨੇ ਆਖਿਆ, "ਸੁਭਾਸ਼ ਜੀ ! ਮੇਰੇ ਕੋਲ 1818 ਦੇ ਰੈਗੂਲੇਸ਼ਨ III ਅਧੀਨ ਤੁਹਾਡੀ ਗ੍ਰਿਫ਼ਤਾਰੀ ਦਾ ਵਰੰਟ ਹੈ ।" ਸੁਭਾਸ਼ ਦੇ ਨਾਲ ਗ੍ਰਿਫਤਾਰ ਕੀਤੇ ਬੰਦਿਆਂ ਵਿਚ ਬੰਗਾਲ ਕੌਂਸਲ ਦੇ ਦੋ ਪ੍ਰਮੁਖ ਸਵਰਾਜੀ ਮੈਂਬਰ ਵੀ ਸਨ ।

# 10

ਬ੍ਰਿਟਿਸ਼ ਸਰਕਾਰ ਨੇ ਅਕਤੂਬਰ 1924 ਵਿਚ ਬੰਗਾਲ ਵਿਖੇ ਵੱਡੇ ਪੈਮਾਨੇ ਤੇ ਕੀਤੀਆਂ ਗ੍ਰਿਫਤਾਰੀਆਂ ਨੂੰ ਕ੍ਰਾਂਤੀਕਾਰੀ ਸਾਜ਼ਿਸ਼ ਦਾ ਨਾਂ ਦੇ ਕੇ ਨਿਆਂ-ਪੂਰਨ ਮੰਨ ਲਿਆ। ਕਲਕੱਤੇ ਦੇ ਐਂਗਲੋ-ਇੰਡੀਅਨ ਅਖ਼ਬਾਰਾਂ ਨੇ ਦੋ ਕਦਮ ਹੋਰ ਅਗਾਂਹ ਵਧ ਕੇ ਇਲਜ਼ਾਮ ਲਾਇਆ ਕਿ ਇਸ ਕ੍ਰਾਂਤੀਕਾਰੀ ਸਾਜ਼ਿਸ਼ ਪਿਛੇ ਸੁਭਾਸ਼ ਚੰਦਰ ਬੋਸ ਦਾ ਦਿਮਾਗ ਕੰਮ ਕਰ ਰਿਹਾ ਹੈ। ਇਸ ਸੰਬੰਧ ਵਿਚ ਉਹਨਾਂ ਨੂੰ ਸੁਭਾਸ਼ ਚੰਦਰ ਬੋਸ ਵਲੋਂ ਕੀਤੇ ਮਾਨਹਾਣੀ ਮੁਕੱਦਮੇ ਨੂੰ ਝੱਲਣਾ ਪਿਆ। ਸਰਕਾਰ ਅਤੇ ਉਸਦੇ ਹੱਥਰਖੇ ਅਖ਼ਬਾਰ ਆਪਣੇ ਇਲਜ਼ਾਮ ਨੂੰ ਸਾਬਤ ਕਰਨ ਲਈ ਕਾਗ਼ਜ਼ੀ ਸ਼ਹਾਦਤ ਦਾ ਪੁਰਜ਼ਾ ਵੀ ਪੇਸ਼ ਨਾ ਕਰ ਸਕੇ। ਤਾਂ ਵੀ, ਸੁਭਾਸ਼ ਅਤੇ ਹੋਰਨਾਂ ਉਭਰ ਰਹੇ ਹੋਣਹਾਰ ਨੇਤਾਵਾਂ ਦੀ ਬਿਨਾ ਮੁਕੱਦਮਾ ਚਲਾਇਆਂ ਕੈਦ ਲਗਭਗ ਤਿੰਨ ਵਰ੍ਹੇ ਚਲਦੀ ਰਹੀ।

ਮੇਅਰ ਦੇ ਤੌਰ ਤੇ ਦੇਸ਼ਬੰਧੂ ਹੁਰਾਂ ਨੇ ਸੁਭਾਸ਼ ਦੀ ਗ੍ਰਿਫ਼ਤਾਰੀ ਦੇ ਵਿਰੁਧ ਨਿਗਮ ਵਿਚ ਬੜੀ ਜ਼ਬਰਦਸਤ ਤਕਰੀਰ ਕੀਤੀ। ਉਹਨਾਂ ਆਪਣੇ ਮੁੱਖ ਕਾਰਜਕਾਰੀ ਅਫ਼ਸਰ ਦੀ ਹਰ ਕਾਰਵਾਈ ਦੀ ਪੂਰੀ ਜ਼ਿੰਮੇਦਾਰੀ ਆਪਣੇ ਸਿਰ ਲਈ ਤੇ ਭਾਵੁਕ ਹੋ ਕੇ ਆਖਿਆ, "ਜੇ ਆਪਣੇ ਦੇਸ਼ ਨੂੰ ਪਿਆਰ ਕਰਨਾ ਜੁਰਮ ਹੈ, ਤਾਂ ਮੈਂ ਮੁਜਰਿਮ ਹਾਂ। ਨਿਗਮ ਦਾ ਮੁੱਖ ਕਾਰਜਕਾਰੀ ਅਫ਼ਸਰ ਹੀ ਨਹੀਂ, ਨਿਗਮ ਦਾ ਮੇਅਰ ਵੀ ਉੱਨਾ ਹੀ ਵੱਡਾ ਗੁਨਾਹਗਾਰ ਹੈ।"

ਲਗਭਗ ਛੇ ਹਫ਼ਤਿਆਂ ਤਕ ਸੁਭਾਸ਼ ਨੂੰ ਜੇਲ੍ਹ ਅੰਦਰ ਇਕ ਪੁਲੀਸ ਅਤੇ ਇਕ ਜੇਲ੍ਹ ਅਫਸਰ ਦੀ ਮੌਜੂਦਗੀ ਵਿਚ ਆਪਣੀ ਸਰਕਾਰੀ ਡਿਊਟੀ ਨਿਭਾਉਣ ਦੀ ਆਗਿਆ ਮਿਲੀ ਰਹੀ। ਉਸਨੂੰ ਇਹਨਾਂ ਅਫ਼ਸਰਾਂ ਨੇ ਮੁੜ-ਮੁੜ ਦੁਖੀ ਕੀਤਾ ਤੇ ਸੁਭਾਸ਼ ਨੇ ਕਈ ਵਾਰੀ ਉਹਨਾਂ ਦੀ ਲਾਹ-ਪਾਹ ਕੀਤੀ। ਸਜ਼ਾ ਦੇ ਤੌਰ ਤੇ ਉਸਨੂੰ ਕਲਕੱਤਿਓਂ ਦੂਰ ਬਰਹਮਪੁਰ ਜੇਲ੍ਹ ਵਿਚ ਬਦਲ ਦਿੱਤਾ ਗਿਆ। ਕੁੱਝ ਮਹੀਨਿਆਂ ਮਗਰੋਂ ਅਚਾਨਕ ਉਸਨੂੰ ਕਲਕੱਤੇ ਮੋੜ ਲਿਆਂਦਾ ਗਿਆ ਤੇ ਧਰਤੀ ਉਮਰ ਸਚਮੁਚ ਦੇ ਨਰਕ, ਲਾਲ ਬਾਜ਼ਾਰ ਪੁਲੀਸ ਹਵਾਲਾਤ, ਵਿਚ ਰੱਖ ਦਿੱਤਾ ਗਿਆ। ਤੜਕੇ ਮੂੰਹ-ਹਨੇਰੇ ਸੁਭਾਸ਼ ਚੰਦਰ ਨੂੰ ਉਸਦੇ ਸੱਤ ਸਾਥੀ ਕੈਦੀਆਂ ਸਮੇਤ ਹਵਾਲਾਤ 'ਚੋਂ ਕੱਢ ਕੇ ਪੁਲੀਸ ਦੀ ਗੱਡੀ ਵਿਚ ਬਿਠਾਇਆ ਗਿਆ ਤੇ ਦੋ ਗੱਡੀਆਂ ਵਾਹੋਦਾਹੀ ਦਰਿਆ ਵੱਲ ਨੂੰ ਦੌੜਾ ਲਈਆਂ ਗਈਆਂ। ਮੋਟਰ-ਬੋਟ ਵਿਚ ਤਿੰਨ ਘੰਟੇ ਦੀ ਦਰਿਆਗਰਦੀ ਮਗਰੋਂ ਉਹਨਾਂ ਨੂੰ ਬਰਮਾ

ਜਾਣ ਵਾਲੇ ਜਹਾਜ਼ ਤੇ ਚਾੜ੍ਹ ਦਿੱਤਾ ਗਿਆ ।

ਚਾਰ ਦਿਨਾਂ ਦੇ ਸਮੁੰਦਰੀ ਸਫ਼ਰ ਮਗਰੋਂ ਸਰਕਾਰੀ ਕੈਦੀ ਰੰਗੂਨ ਪੁੱਜੇ । ਭਾਰੀ ਹਥਿਆਰਬੰਦ ਪੁਲੀਸ ਗਾਰਦ ਅਧੀਨ ਦਿਨ ਭਰ ਦੀ ਰੇਲ ਯਾਤਰਾ ਕਰਾ ਕੇ ਉਹਨਾਂ ਨੂੰ ਮਾਂਡਲੇ ਲਿਆਂਦਾ ਗਿਆ । ਮਾਡਲੇ ਜੇਲ੍ਹ ਵੱਲ ਲਿਜਾ ਰਹੀ ਪੁਲੀਸ ਗੱਡੀ ਵਿਚ ਬੈਠਿਆਂ ਸੁਭਾਸ਼ ਨੂੰ ਤੀਖਣ ਗੌਰਵ ਨਾਲ ਯਾਦ ਆ ਰਿਹਾ ਸੀ ਕਿ ਇਸੇ ਜੇਲ੍ਹ ਵਿਚ ਲੋਕਮਾਨਯ ਤਿਲਕ ਨੇ ਛੇ ਵਰ੍ਹੇ ਅਤੇ ਲਾਲਾ ਲਾਜਪਤ ਰਾਏ ਨੇ ਲਗਭਗ ਇਕ ਵਰ੍ਹੇ ਦੀ ਕੈਦ ਕੱਟੀ ਸੀ । ਭਾਰਤੀ ਜੇਲ੍ਹਾਂ ਦੇ ਮੁਕਾਬਲੇ ਮਾਡਲੇ ਜੇਲ੍ਹ ਦਾ ਅੰਦਰਲਾ ਹਿੱਸਾ ਬਹੁਤ ਹੋਰ ਤਰ੍ਹਾਂ ਦਾ ਸੀ । ਇਹ ਲਕੜੀ ਦੇ ਕਠਘਰੇ ਸਨ ਜਿੱਥੇ ਕੈਦੀਆਂ ਕੋਲ ਸਿਆਲਾਂ ਦੀ ਆਂਦਰਾ ਭੰਨਦੀ ਠੰਡ੍ਹ, ਗਰਮੀਆਂ ਦੀ ਝੁਲਸਦੀ ਤਪਿਸ਼ ਅਤੇ ਧੂੜ ਤੇ ਜਾਂ ਮਾਂਡਲੇ ਦੀ ਤਪਤਖੰਡੀ ਵਰਖਾ ਤੋਂ ਬਚਣ ਦਾ ਕੋਈ ਸਾਧਨ ਨਹੀਂ ਸੀ । ਹਾਲਾਂਕਿ ਜਲ੍ਹ ਦਾ ਸੁਪਰਡੰਟ ਅਤੇ ਵਧੇਰੇ ਸਥਾਨਕ ਅਫ਼ਸਰ ਠੀਕਠਾਕ ਹੀ ਸਨ ਤੇ ਤਕਲੀਫ਼ ਪਚਾਉਣੋਂ ਗੁਰੇਜ਼ ਕਰਦੇ ਸਨ ਪਰ ਕੈਦੀਆਂ ਲਈ ਛੇਕੜ ਜ਼ਿੰਮੇਦਾਰ ਬੰਗਾਲ ਸਰਕਾਰ ਬੇਹਦ ਖੂਣਸੀ ਸੀ ਤੇ ਭਾਰਤ ਸਰਕਾਰ ਜਮ੍ਹਾਂ ਹੀ ਬੇਪਰਵਾਹ ਸੀ ।

ਸਮਾਜ-ਸੇਵਾ ਦੀ ਆਪਣੀ ਸਿਖਲਾਈ ਦਾ ਪਹਿਲਾ ਦੌਰ ਸੁਭਾਸ਼ ਚੰਦਰ ਨੇ ਦੇਸ਼ਬੰਧੂ ਚਿਤਰੰਜਨ ਦਾਸ ਦੇ ਅਧੀਨ ਕੰਮ ਕਰਦਿਆਂ ਪੂਰਾ ਕੀਤਾ ਸੀ । ਭਾਰਤ ਵਿਚ ਉਸਦੀ ਭਵਿੱਖ ਦੀ ਭੂਮਿਕਾ ਲਈ ਤਿਆਰੀ ਦਾ ਦੂਜਾ ਦੌਰ ਉਸਨੇ ਬਰਮਾ ਦੀ ਜੇਲ੍ਹ ਦੀਆਂ ਕੰਧਾਂ ਅੰਦਰ ਲੰਘਾਇਆ । ਬਰਮਾ ਅੰਦਰ ਦੀ ਆਪਣੀ ਕੈਦ-ਕੋਠੜੀ ਵਿਚੋਂ ਸੁਭਾਸ਼ ਨੇ ਆਪਣੇ ਇਕ ਦੋਸਤ ਨੂੰ ਚਿੱਠੀ ਲਿਖ ਕੇ ਆਪਣੀ ਜ਼ਿੰਦਗੀ ਰਾਬਿੰਦਰਨਾਥ ਟੈਗੋਰ ਦੇ ਸ਼ਬਦਾਂ ਵਿਚ ਇੰਜ ਬਿਆਨ ਕੀਤੀ :

"ਮੈਂ ਅਜੇ ਵੀ ਕਲਪਨਾ ਦੀ ਦੁਨੀਆ ਵਿਚ ਵਸਦਾ ਹਾਂ
ਜੰਗਲ (ਜੇਲ੍ਹ) ਮੇਰਾ ਰਾਜ-ਸਿੰਘਾਸਨ ਹੈ
ਸਿਰਫ਼ ਚੁਪਚਾਪ ਵਿਚਾਰ ਕਰੀ ਜਾਣਾ ਅਜੇ ਵੀ ਮੇਰੀ ਪਨਾਹ ਹੈ

... ... ... ...

ਚੱਟਾਨਾਂ ਮੈਨੂੰ ਪਾਲ ਕੇ ਆਦਮੀ ਬਣਾ ਰਹੀਆਂ ਹਨ

... ... ... ...

ਮੈਂ ਆਪਣੀ ਚੇਤਨਾ ਦੀ ਉਸਾਰੀ ਆਪ ਇਕੱਲਾ ਹੀ ਕਰ ਰਿਹਾ ਹਾਂ
ਤੇ ਭਵਿੱਖ ਦੀਆ ਜ਼ਿੰਮੇਦਾਰੀਆਂ ਲਈ ਯੋਗ ਤੋਂ ਯੋਗ ਹੋ ਰਿਹਾ ਹਾਂ ।
ਕੌਣ ਜਾਣਦਾ ਹੈ ਕਿ ਕਦੋਂ ਮੈਂ ਆਪਣੇ ਧੁਰ ਅੰਦਰੋਂ ਇਹ ਐਲਾਨ
ਕਰਨਾ ਹੈ ਕਿ
ਮੈਂ ਗਿਆਨ ਪ੍ਰਾਪਤ ਕਰ ਲਿਆ ਹੈ
ਆਓ, ਸਾਰੇ ਮੇਰੇ ਮਗਰ ਤੁਰੋ
ਤੁਹਾਡਾ ਸੁਆਮੀ ਤੁਹਾਨੂੰ ਸੱਦ ਰਿਹਾ ਹੈ
ਸ਼ਾਲਾ ! ਮੇਰੀ ਜ਼ਿੰਦਗੀ ਤੁਹਾਡੇ ਅੰਦਰ ਨਵੀਂ ਜ਼ਿੰਦਗੀ ਭਰੇ
ਤੇ ਇੰਜ ਸ਼ਾਇਦ ਮੇਰਾ ਦੇਸ਼ ਜਾਗ ਪਵੇ ।"

ਦੇਸ਼-ਨਿਕਾਲੇ ਦੀ ਔਖੀ-ਕਰੜੀ ਜ਼ਿੰਦਗੀ ਦੀ ਮਸ਼ੱਕਤ ਵਿਚ ਵੀ ਸੁਭਾਸ਼ ਚੰਦਰ ਡੂੰਘਾ ਆਤਮ-ਨਿਰੀਖਣ ਕਰਦਾ ਰਿਹਾ ਅਤੇ ਜੰਮ ਕੇ ਪੜ੍ਹਦਾ ਰਿਹਾ। ਉਸਦੀ ਜੇਲ੍ਹ ਦੀ ਨੋਟਬੁਕ ਉਤੇ ਇਕ ਸਰਸਰੀ ਜਿਹੀ ਝਾਤ ਵੀ ਇਹ ਵਿਸ਼ਵਾਸ਼ ਦੁਆਉਣ ਲਈ ਕਾਫ਼ੀ ਹੈ ਕਿ ਮਾਂਡਲੇ ਦੀ ਸੁੰਞੀ ਕੋਠੜੀ ਵਿਚ ਬੈਠਿਆਂ ਉਸਨੇ ਕਿੰਨੇ ਵਿਵਿਧ ਵਿਸ਼ਿਆਂ ਬਾਰੇ ਪੜ੍ਹਿਆ ਤੇ ਲਿਖਿਆ ਸੀ। ਇਹ ਵਿਸ਼ੇ ਸਨ—ਦਰਸ਼ਨ ਅਤੇ ਧਰਮ, ਇਤਿਹਾਸ ਅਤੇ ਰਾਜਨੀਤੀ ਸ਼ਾਸਤਰ, ਅਰਥ ਸ਼ਾਸਤਰ, ਸਮਾਜ ਸ਼ਾਸਤਰ, ਟੈਗੋਰ ਸੰਗੀਤ ਸਮੇਤ ਕਲਾ ਅਤੇ ਸਭਿਆਚਾਰ, ਵਿਦਿਆ, ਜਨ-ਸਿਹਤ, ਜੇਲ੍ਹ-ਸੁਧਾਰ, ਸ਼ਹਿਰੀ ਉੱਨਤੀ ਅਤੇ ਅਜਿਹੇ ਹੀ ਹੋਰ ਵਿਸ਼ੇ। ਇਸਤੋਂ ਇਲਾਵਾ ਉਸਨੇ ਬਰਮਾ ਦੀ ਕੌਮ, ਰਾਜਨੀਤੀ ਅਤੇ ਇਤਿਹਾਸ ਬਾਰੇ ਵੀ ਬੜਾ ਡੂੰਘਾ ਅਧਿਐਨ ਕੀਤਾ। ਆਪਣੀ ਲੰਮੀ ਕੈਦ ਦੌਰਾਨ ਸੁਭਾਸ਼ ਦਾ ਆਪਣੇ ਪਰਿਵਾਰ ਦੇ ਜੀਆਂ, ਵਿਸ਼ੇਸ਼ ਕਰਕੇ ਆਪਣੇ ਭਰਾ ਸ਼ਰਤ ਨਾਲ, ਵਤਨੀਂ ਵਸਦੇ ਦੋਸਤਾਂ ਨਾਲ ਅਤੇ ਸਾਥੀ ਸੇਵਕਾਂ ਨਾਲ ਤੇ ਸਰਕਾਰ ਨਾਲ ਬੜਾ ਭਖਵਾਂ ਪੱਤਰ-ਵਿਹਾਰ ਚਲਦਾ ਰਿਹਾ। ਆਪਣੀਆਂ ਚਿੱਠੀਆਂ ਵਿਚ ਉਸਨੇ ਬੇਥਾਹ ਵਿਸ਼ਿਆਂ ਤੇ ਵਿਚਾਰ ਕੀਤੀ ਹੈ। ਸਮਾਜਿਕ ਜੱਥੇਬੰਦੀਆਂ ਵਿਚ ਕੰਮ ਕਰ ਰਹੇ ਸਾਥੀਆਂ ਨੂੰ ਉਸਨੇ ਸੰਸਥਾਵਾਂ ਚਲਾਉਣ ਅਤੇ ਵਿਕਸਿਤ ਕਰਨ ਬਾਰੇ ਵਿਸਥਾਰ ਪੂਰਬਕ ਆਦੇਸ਼ ਅਤੇ ਉਪਦੇਸ਼ ਦਿੱਤੇ ਹਨ। ਸਰਕਾਰ ਨੂੰ ਲਿਖੀਆਂ ਚਿੱਠੀਆਂ ਤੋਂ ਪਤਾ ਲਗਦਾ ਹੈ ਕਿ ਉਹ ਗ਼ੁਲਾਮ ਦੇਸ਼ ਦੇ ਰਾਜਨੀਤਿਕ ਕੈਦੀਆਂ ਦੇ ਅਧਿਕਾਰਾਂ ਅਤੇ ਰਿਆਇਤਾਂ ਨੂੰ ਲੈ ਕੇ ਵਿਦੇਸ਼ੀ ਰਾਜਤੰਤਰ ਨਾਲ ਕਿਵੇਂ ਸੰਘਰਸ਼ ਜਾਰੀ ਰੱਖਦਾ ਰਿਹਾ ਹੈ।

ਅਕਤੂਬਰ 1925 ਵਿਚ ਸੁਭਾਸ਼ ਅਤੇ ਉਸਦੇ ਸਾਥੀ ਕੈਦੀਆਂ ਨੇ ਜੇਲ੍ਹ ਵਿਚ ਦੁਰਗਾ-ਪੂਜਾ ਮਨਾਉਣ ਲਈ ਪੈਸੇ ਅਤੇ ਸਹੂਲਤਾਂ ਦੀ ਮੰਗ ਕੀਤੀ। ਹਾਲਾਂ ਕਿ ਜੇਲ੍ਹ ਦੇ ਸੁਪਰਡੰਟ ਨੇ ਸਰਕਾਰ ਦੀ ਮਨਜ਼ੂਰੀ ਦੀ ਆਸ ਵਿਚ ਉਹਨਾਂ ਨੂੰ ਆਗਿਆ ਦੇ ਦਿੱਤੀ, ਪਰ ਸਰਕਾਰ ਨੇ ਨਾਂਹ ਕਰ ਦਿੱਤੀ। ਇਸ ਤੇ ਸੁਭਾਸ਼ ਅਤੇ ਉਸਦੇ ਸਾਥੀਆਂ ਨੇ ਫਰਵਰੀ 1926 ਵਿਚ ਭੁੱਖ-ਹੜਤਾਲ ਕਰ ਦਿੱਤੀ। ਪੰਦਰਾਂ ਦਿਨਾਂ ਦੀ ਭੁੱਖ-ਹੜਤਾਲ ਮਗਰੋਂ ਸਰਕਾਰ ਝੁਕੀ ਤੇ ਉਹਨਾਂ ਦੀਆਂ ਮੰਗਾਂ ਮੰਨ ਲਈਆਂ ਗਈਆਂ।

1926 ਦੇ ਅੰਤਲੇ ਵਰ੍ਹਿਆਂ ਵਿਚ ਵਿਧਾਨ ਸਭਾਵਾਂ ਤੋੜ ਕੇ ਨਵੀਆਂ ਚੋਣਾਂ ਦਾ ਐਲਾਨ ਕਰ ਦਿੱਤਾ ਗਿਆ। ਉੱਤਰੀ ਕਲਕੱਤੇ ਦੇ ਇਕ ਚੋਣ ਹਲਕੇ ਤੋਂ ਬੰਗਾਲ ਕਾਂਗਰਸ ਨੇ ਸੁਭਾਸ਼ ਚੰਦਰ ਨੂੰ ਉਮੀਦਵਾਰ ਬਣਾ ਦਿੱਤਾ। ਉਸਦੇ ਮੁਕਾਬਿਲੇ ਤੇ ਬੰਗਾਲ ਦੇ ਉਦਾਰਵਾਦੀਆਂ ਦਾ ਉਹ ਨੇਤਾ ਸੀ ਜਿਸਨੇ ਪਿਛਲੀਆਂ ਚੋਣਾਂ ਵਿਚ ਸਵਰਾਜੀਆਂ ਦੇ ਉਮੀਦਵਾਰ ਨੂੰ ਹਰਾਇਆ ਸੀ। ਮੁਕਾਬਿਲਾ ਬਹੁਤ ਹੀ ਉਤੇਜਨਾ ਪੂਰਨ ਸੀ ਤੇ ਸੁਭਾਸ਼, ਦੇਸ਼ ਵਿਚਲੇ ਰਾਜਨੀਤਿਕ ਉਤਾਰ ਦੇ ਦੌਰ ਮਗਰੋਂ, ਦੇਸ਼ ਭਗਤੀ ਦੀ ਮੁੜ ਸੁਰਜੀਤ ਹੋ ਰਹੀ ਲਹਿਰ ਦਾ ਪ੍ਰਤੀਕ ਬਣ ਗਿਆ ਸੀ। ਸੁਭਾਸ਼ ਨੇ ਜ਼ਬਰਦਸਤ ਬਹੁਗਿਣਤੀ ਨਾਲ ਚੋਣ ਜਿੱਤੀ। ਪਰ ਉਸਦੀ ਕੈਦ ਉਵੇਂ ਹੀ ਜਾਰੀ ਰਹੀ।

ਜੇਲ੍ਹ-ਜੀਵਨ ਦੀ ਮੰਦੀ ਹਾਲਤ, ਅਣਸੁਖਾਵੀਂ ਆਬੋਹਵਾ ਤੇ ਉਤੋਂ ਦੀ ਕੀਤੀ 1926 ਦੀ ਭੁੱਖ ਹੜਤਾਲ ਨੇ ਤੇਜ਼ੀ ਨਾਲ ਸੁਭਾਸ਼ ਚੰਦਰ ਦੀ ਸਿਹਤ ਵਿਗਾੜ ਦਿੱਤੀ। ਉਸਨੂੰ ਲਗਾਤਾਰ ਬੁਖ਼ਾਰ ਚੜ੍ਹਦਾ ਰਿਹਾ ਤੇ ਮਗਰੋਂ ਹੋਏ ਨਮੋਨੀਏ ਦੇ ਹਮਲੇ ਨੇ ਉਸਦਾ

ਵਜ਼ਨ ਤੇਜ਼ੀ ਨਾਲ ਘਟਾ ਸੁੱਟਿਆ। ਉਸਨੂੰ ਮੈਡੀਕਲ ਬੋਰਡ ਦੇ ਮੁਆਇਨੇ ਲਈ ਰੰਗੂਨ ਲਿਜਾਇਆ ਗਿਆ ਜਿਸਨੇ ਸਿਫ਼ਾਰਿਸ਼ ਕੀਤੀ ਕਿ ਉਸਨੂੰ ਹੋਰ ਚਿਰ ਕੈਦ ਵਿਚ ਨਹੀਂ ਰੱਖਣਾ ਚਾਹੀਦਾ। ਸਿੱਟੇ ਵਜੋਂ ਉਸਨੂੰ ਅਸੀਨ ਜੇਲ੍ਹ ਵਿਚ ਬਦਲ ਦਿੱਤਾ ਗਿਆ। ਉਥੋਂ ਦੇ ਸੁਪਰਡੰਟ ਨੇ ਸਰਕਾਰ ਨੂੰ ਫੋਰੀ ਸੁਨੇਹਾ ਭੇਜਿਆ ਪਰ ਸਰਕਾਰ ਅੜੀ ਰਹੀ। ਉਹਨਾਂ ਉਸਨੂੰ ਇਸ ਸ਼ਰਤ ਤੇ ਰਿਹਾਅ ਕਰਨ ਦੀ ਪੇਸ਼ਕਸ਼ ਕੀਤੀ ਕਿ ਉਹ ਉਸ ਜਹਾਜ ਤੇ ਚੜ੍ਹ ਕੇ ਰੰਗੂਨ ਤੋਂ ਯੋਰਪ ਚਲਿਆ ਜਾਵੇ ਜੋ ਭਾਰਤ ਦੇ ਸਮੁੰਦਰ ਤਟਾਂ ਨੂੰ ਵੀ ਨਾ ਛੋਂਹਦਾ ਹੋਵੇ। ਸੁਭਾਸ਼ ਨੇ ਤੁਰੰਤ ਪੇਸ਼ਕਸ਼ ਠੁਕਰਾ ਦਿੱਤੀ। ਬਰਮਾ ਦੇ ਇੰਸਪੈਕਟਰ ਜਨਰਲ ਆਫ਼ ਪ੍ਰਿਜ਼ਨਸ ਨੂੰ ਇਕ ਚਿੱਠੀ ਵਿਚ ਉਸਨੇ ਲਿਖਿਆ, "ਮੈਂ ਆਪਣੀ ਇੱਜ਼ਤ ਨੂੰ ਆਪਣੀ ਜਾਨ ਨਾਲੋਂ ਵੀ ਵੱਧ ਪਿਆਰ ਕਰਦਾ ਹਾਂ ਅਤੇ ਆਪਣੀ ਜਾਨ ਲਈ ਮੈਂ ਉਹਨਾਂ ਪਵਿੱਤਰ ਅਤੇ ਅਟਲ ਹੱਕਾਂ ਦਾ ਅੱਟਾ-ਵੱਟਾ ਨਹੀਂ ਕਰ ਸਕਦਾ ਜਿਹਨੇ ਭਵਿੱਖ ਵਿਚ ਭਾਰਤ ਦੀ ਰਾਜਨੀਤਿਕ ਹੋਂਦ ਦਾ ਆਧਾਰ ਬਨਣਾ ਹੈ।" ਇਸਤੋਂ ਮਗਰੋਂ ਸਰਕਾਰ ਨੇ ਉਸਦੀ ਸੰਯੁਕਤ ਪ੍ਰਾਂਤ ਦੀ ਅਲਮੋੜਾ ਜੇਲ੍ਹ ਵਿਚ ਬਦਲੀ ਦਾ ਹੁਕਮ ਭੇਜ ਦਿੱਤਾ। ਉਸਨੂੰ ਰੰਗੂਨ ਤੋਂ ਤੁਰੀ ਕਿਸ਼ਤੀ ਵਿਚ ਸਵਾਰ ਕਰ ਦਿੱਤਾ ਗਿਆ, ਜੋ ਚੌਥੇ ਦਿਨ ਹੁਗਲੀ ਨਦੀ ਦੇ ਮੁਹਾਣੇ ਤੇ ਡਾਇਮੰਡ ਹਾਰਬਰ ਆ ਲੱਗੀ। ਜਹਾਜ਼ ਦੇ ਕਲਕੱਤੇ ਪੁੱਜਣ ਤੋਂ ਪਹਿਲਾਂ ਉਸਨੂੰ ਬੰਗਾਲ ਗਵਰਨਰ ਦੀ ਸੈਲਾਨੀ ਕਿਸ਼ਤੀ ਵਿਚ ਤਬਦੀਲ ਕਰ ਦਿੱਤਾ ਗਿਆ, ਜਿਥੇ ਡਾ. ਨੀਲ ਰਤਨ ਸਰਕਾਰ, ਡਾ. ਬੀ. ਸੀ ਰਾਏ ਅਤੇ ਗਵਰਨਰ ਦੇ ਡਾਕਟਰ ਸਮੇਤ ਮੈਡੀਕਲ ਬੋਰਡ ਨੇ ਉਸਦਾ ਮੁਆਇਨਾ ਕੀਤਾ। ਅਗਲੀ ਸਵੇਰੇ ਉਸਨੂੰ ਰਿਹਾਅ ਕਰ ਦਿੱਤਾ ਗਿਆ। ਇਹ ਮਈ 1927 ਦੀ ਗੱਲ ਹੈ।

# II

ਅਕਤੂਬਰ 1924 ਤੋਂ ਲੈ ਕੇ ਮਈ 1927 ਦੇ ਸਮੇਂ ਦੌਰਾਨ, ਜਦੋਂ ਸੁਭਾਸ਼ ਚੰਦਰ ਬੋਸ ਬਰਮਾ ਦੀਆਂ ਜੇਲ੍ਹਾਂ ਵਿਚ ਸੜ ਰਿਹਾ ਸੀ, ਭਾਰਤ ਵਿਚਲੀ ਰਾਜਨੀਤਿਕ ਅਵਸਥਾ ਉਤਾਰ ਵੱਲ ਤੁਰੀ ਹੋਈ ਸੀ। ਇਕ ਢਾਹੂ ਅਤੇ ਖਿੱਲਰਣ ਦੀ ਅਵਸਥਾ ਸੀ। ਇਸ ਦਾ ਇਕ ਪ੍ਰਮੁੱਖ ਕਾਰਨ ਜੂਨ 1925 ਵਿਚ ਹੋਇਆ ਦੇਸ਼ਬੰਧੂ ਚਿਤਰੰਜਨ ਦਾਸ ਦਾ ਬੇਵਕਤ ਦੇਹਾਂਤ ਸੀ। 1924-25 ਵਿਚ ਦੇਸ਼ਬੰਧੂ ਨੇ ਸੱਤਾ ਦੀਆਂ ਸਿੱਖਰਾਂ ਛੋਹ ਲਈਆਂ ਸਨ ਤੇ ਭਾਰਤੀ ਰਾਜਨੀਤੀ ਵਿਚ ਉਸਦੀ ਹੈਸੀਅਤ ਬੜੀ ਰੋਅਬਦਾਰ ਸੀ। ਉਸਦੇ ਸਭ ਤੋਂ ਨੇੜੇ ਦੇ ਸ਼ਿਸ਼ ਸੁਭਾਸ਼ ਚੰਦਰ ਲਈ ਉਸਦਾ ਦੇਹਾਂਤ ਰੱਬੀ ਕਹਿਰ ਵਾਂਗ ਸੀ। ਇਸ ਵਿਚ ਸੰਦੇਹ ਨਹੀਂ ਕਿ ਇਹ ਇਕ ਬਹੁਤ ਵੱਡਾ ਜ਼ਾਤੀ ਹਾਦਸਾ ਸੀ। ਇਸ ਵਿਚ ਕੋਈ ਸ਼ਕ ਨਹੀਂ ਕਿ ਇਸ ਜ਼ਾਤੀ ਸਦਮੇ ਨੇ ਵੀ ਸੁਭਾਸ਼ ਦੀ ਸਿਹਤ ਵਿਗਾੜਨ ਵਿਚ ਸਹਾਇਤਾ ਕੀਤੀ। ਆਪਣੇ ਆਗੂ ਦੇ ਦੇਹਾਂਤ ਤੇ ਉਸਨੇ ਜੋ ਚਿੱਠੀਆਂ ਉਸਦੀ ਵਿਧਵਾ ਬਸੰਤੀ ਦੇਵੀ ਨੂੰ ਅਤੇ ਹੋਰਨਾਂ ਨੂੰ ਲਿਖੀਆਂ, ਉਹ ਇਸਦਾ ਸਬੂਤ ਹਨ ਕਿ ਉਸਦੇ ਦਿਲ ਤੇ ਲੱਗਾ ਜ਼ਖਮ ਬੜਾ ਡੂੰਘਾ ਸੀ। ਉਸਨੇ ਬਸੰਤੀ ਦੇਵੀ ਨੂੰ ਪ੍ਰੇਰਿਤ ਕੀਤਾ ਕਿ ਉਹ ਅੱਗੇ ਵਧ ਕੇ ਬੰਗਾਲ ਦੀ ਰਾਜਨੀਤੀ ਵਿਚ ਆਪਣੇ ਪਤੀ ਦੀ ਥਾਂ ਸੰਭਾਲੇ ਤਾਂ ਜੋ ਦੇਸ਼ਵਾਸੀਆਂ ਦਾ ਤੇ ਵਿਸ਼ੇਸ਼ ਤੌਰ ਤੇ ਨਿਰਾਸ ਅਤੇ ਯਤੀਮ ਮਹਿਸੂਸ ਕਰ ਰਹੇ ਨੌਜਵਾਨਾਂ ਦਾ ਉਤਸ਼ਾਹ ਕਾਇਮ ਰਖਿਆ ਜਾ ਸਕੇ।

1925-27 ਵਿਚ ਭਾਰਤੀ ਰਾਜਨੀਤੀ ਵਿਚ ਆਏ ਠਰ੍ਹੰਮੇਂ ਦਾ ਇਕ ਹੋਰ ਵੱਡਾ ਕਾਰਨ ਇਹ ਸੀ ਕਿ ਮਹਾਤਮਾ ਗਾਂਧੀ ਨੇ ਸਰਗਰਮ ਰਾਜਨੀਤੀ ਤੋਂ ਸੰਨਿਆਸ ਲੈ ਲਿਆ ਸੀ। ਉਹਨਾਂ ਆਪਣੇ ਆਪ ਨੂੰ ਖਾਦੀ ਦੇ ਪ੍ਰਚਾਰ ਅਤੇ ਦਲਿਤ ਜਾਤੀਆਂ ਲਈ ਉਸਾਰੂ ਕੰਮਾਂ ਤਕ ਸੀਮਿਤ ਕਰ ਲਿਆ ਸੀ।

ਦੇਸ਼ਬੰਧੂ ਦੇ ਦੇਹਾਂਤ ਮਗਰੋਂ ਸਵਰਾਜ ਪਾਰਟੀ ਤੇਜ਼ੀ ਨਾਲ ਟੁੱਟਣ ਲੱਗੀ। ਦੇਸ਼ਬੰਧੂ ਦੀ ਵੇਗਵਾਨ ਅਗਵਾਈ ਨੇ ਖੱਬੇ ਪੱਖੀ, ਸੱਜੇ ਪੱਖੀ ਅਤੇ ਕੇਂਦਰ ਪੱਖੀ ਵਿਰੋਧੀ ਤੱਤਵਾਂ ਨੂੰ ਇਕ ਪਾਰਟੀ ਦੇ ਝੰਡੇ ਹੇਠ ਇਕੱਠਾ ਕਰ ਦਿੱਤਾ ਸੀ। ਉਸਦੇ ਨਾ ਰਹਿਣ ਤੇ ਅਸਮਾਨ ਤੱਤਵਾਂ ਨੇ ਵਿਚਾਰਧਾਰਕ ਰੁਝਾਨਾਂ ਅਨੁਸਾਰ ਨਵੀਆਂ ਜ਼ਮੀਨਾਂ ਦੀ ਤਲਾਸ਼ ਸ਼ੁਰੂ ਕਰ ਦਿੱਤੀ।

ਸੁਭਾਸ਼ ਚੰਦਰ ਬਰਮਾ ਤੋਂ ਪੂਰੀ ਤਰ੍ਹਾਂ ਵਿਗੜੀ ਸਿਹਤ ਨਾਲ ਪਰਤਿਆ ਸੀ;

ਉਸਦਾ ਪਹਿਲਾ ਕੰਮ ਛੇਤੀ ਤੋਂ ਛੇਤੀ ਸਿਹਤਯਾਬ ਹੋ ਕੇ ਕ੍ਰਿਆਤਮਕ ਰਾਜਨੀਤੀ ਵੱਲ ਮੁੜਣਾ ਸੀ। 1927 ਦੇ ਪਿਛਲੇ ਅੱਧ ਵਿਚ ਉਹ ਕੁੱਝ ਮਹੀਨੇ ਸਿਹਤ-ਲਾਭ ਲਈ ਆਪਣੇ ਪਰਿਵਾਰ ਨਾਲ ਸ਼ਿਲਾਂਗ ਰਿਹਾ। ਹਾਲਾਂਕਿ ਉਹ ਵਿਧਾਨ ਪ੍ਰੀਸ਼ਦ ਦਾ ਮੈਂਬਰ ਸੀ ਪਰ ਉਸਦੀ ਮੁੱਖ ਚਿੰਤਾ ਰਾਜਨੀਤਿਕ ਸੰਘਰਸ਼ ਲਈ ਸਰਬ ਭਾਰਤੀ ਆਧਾਰ ਅਰਥਾਤ ਕਾਂਗਰਸ ਪਾਰਟੀ ਸੀ। ਮਹਾਤਮਾ ਗਾਂਧੀ ਨੇ ਦੇਸ਼ਬੰਧੂ ਦੇ ਦੇਹਾਂਤ ਮਗਰੋਂ ਜਤਿੰਦਰ ਮੋਹਨ ਸੇਨ ਗੁਪਤਾ ਨੂੰ ਉਹਨਾਂ ਦੇ ਉੱਤਰਾਧਿਕਾਰੀ ਵਜੋਂ ਚੁਣ ਲਿਆ ਸੀ। ਪਰ ਪਾਰਟੀ ਭਿਅੰਕਰ ਵਿਰੋਧਾਂ ਨਾਲ ਗੜੂੰਦ ਪਈ ਸੀ। ਸੰਪ੍ਰਦਾਇਕ ਤਾਕਤਾਂ ਮੁੜ ਚੜ੍ਹਤ ਵੱਲ ਤੁਰ ਰਹੀਆਂ ਸਨ। ਮਜ਼ਦੂਰ-ਅਸ਼ਾਂਤੀ ਵੱਧ ਰਹੀ ਸੀ ਤੇ ਨਵੇਂ ਵਿਚਾਰ ਲੈ ਕੇ ਨਵੀਆਂ ਤਾਕਤਾਂ ਰਾਜਨੀਤਿਕ ਮਾਹੌਲ ਵਿਚ ਪ੍ਰਵੇਸ਼ ਕਰ ਰਹੀਆਂ ਸਨ। 1927 ਦੇ ਅੰਤਲੇ ਵਰ੍ਹਿਆਂ ਵਿਚ, ਇਸ ਮੋੜ ਤੇ, ਸੁਭਾਸ਼ ਨੂੰ ਬੰਗਾਲ ਦੀ ਸੂਬਾਈ ਕਾਂਗਰਸ ਕਮੇਟੀ ਦਾ ਪ੍ਰਧਾਨ ਚੁਣ ਲਿਆ ਗਿਆ।

ਆਮ ਤੌਰ ਤੇ ਢਾਹੂ ਅਵਸਥਾ ਦੌਰਾਨ, ਐਨ ਉਸ ਸਮੇਂ, ਬ੍ਰਿਟਿਸ਼ ਸਰਕਾਰ ਦੇ ਇਕ ਕਦਮ ਨੇ ਭਾਰਤ ਦੇ ਕੌਮੀ ਸੰਘਰਸ਼ ਨੂੰ ਨਵਾਂ ਜੀਵਨ ਦੇ ਦਿੱਤਾ। ਵਾਇਸਰਾਏ ਲਾਰਡ ਇਰਵਿਨ ਨੇ ਭਾਰਤ ਦੀ ਰਾਜਨੀਤਿਕ ਅਵਸਥਾ ਦਾ ਜਾਇਜ਼ਾ ਲੈਣ ਲਈ ਅਤੇ ਲੋੜੀਂਦੇ ਸੰਵਿਧਾਨਕ ਸੁਧਾਰ ਸੁਝਾਉਣ ਲਈ ਸਰ ਜੌਨ ਸਾਈਮਾਨ ਦੀ ਪ੍ਰਧਾਨਗੀ ਹੇਠ ਇਕ ਕਮੀਸ਼ਨ ਦਾ ਐਲਾਨ ਕੀਤਾ, ਜਿਸ ਦੇ ਸਾਰੇ ਦੇ ਸਾਰੇ ਮੈਂਬਰ ਗੋਰੇ ਸਨ। ਉਦੋਂ ਬ੍ਰਿਟੇਨ ਵਿਚ ਟੋਰੀਆਂ ਦੀ ਹਕੂਮਤ ਸੀ। ਉਹ ਲੇਬਰ ਪਾਰਟੀ ਦੀ ਸਰਕਾਰ ਬਣਨ ਤੋਂ ਪਹਿਲਾਂ-ਪਹਿਲਾਂ ਭਾਰਤ ਦਾ ਮਸਲਾ ਨਬੇੜਣਾ ਚਾਹੁੰਦੇ ਸਨ। ਇੰਡੀਅਨ ਨੈਸ਼ਨਲ ਕਾਂਗਰਸ ਨੇ ਸਾਈਮਨ ਕਮੀਸ਼ਨ ਦੀ ਨਿਯੁਕਤੀ ਦਾ ਤਿੱਖਾ ਵਿਰੋਧ ਕੀਤਾ। ਭਾਰਤ ਦੀ ਜਨਤਾ ਨੂੰ ਪਹਿਲਾਂ ਹੀ ਇਸ ਦੇ ਲਈ ਤਿਆਰ ਕੀਤਾ ਜਾ ਚੁੱਕਾ ਸੀ ਕਿ ਬ੍ਰਿਟਿਸ਼ ਪਾਰਲੀਮੈਂਟ ਨੂੰ ਭਾਰਤ ਦੀ ਕਿਸਮਤ ਬਾਰੇ ਵਿਚੋਲਗਿਰੀ ਕਰਨ ਦਾ ਹੱਕ ਨਾ ਦਿੱਤਾ ਜਾਵੇ। ਇਸ ਲਈ ਕੁਦਰਤੀ ਤੌਰ ਤੇ ਹੀ ਕਾਂਗਰਸ ਨੇ ਬਿਨਾਂ ਸਮਾਂ ਗੁਆਇਆਂ ਤੇ ਬਿਨਾਂ ਕਿਸੇ ਝਿਜਕ ਤੋਂ ਸਾਈਮਾਨ ਕਮੀਸ਼ਨ ਦੇ ਬਾਈਕਾਟ ਦਾ ਫ਼ੈਸਲਾ ਕਰ ਲਿਆ।

1926 ਵਿਚ, ਭਾਰਤ ਵਿਚ ਸੰਪ੍ਰਦਾਇਆਂ ਦੀ ਆਪਸੀ ਖਿੱਚੋਤਾਣ ਤੇ ਤਣਾਓ ਜ਼ੋਰਾਂ ਤੇ ਸੀ। ਇਸ ਸੋਚ ਨੇ ਹੁਣ ਬਿਹਤਰੀ ਵੱਲ ਮੋੜਾ ਪਾਇਆ। ਨਵੰਬਰ ਵਿਚ ਇਕ ਏਕਤਾ ਕਾਨਫਰੰਸ ਹੋਈ ਤੇ ਉਸਤੋਂ ਮਗਰੋਂ ਦਸੰਬਰ 1927 ਵਿਚ, ਕਲਕੱਤੇ ਵਿਖੇ ਆਲ ਇੰਡੀਆ ਮੁਸਲਿਮ ਲੀਗ ਦਾ ਤੇ ਮਦਰਾਸ ਵਿਖੇ ਕਾਂਗਰਸ ਦਾ ਸਾਲਾਨਾ ਇਜਲਾਸ ਹੋਇਆ। ਮਦਰਾਸ ਕਾਗਰਸ ਨੇ ਹਰ ਪੱਧਰ ਤੇ ਅਤੇ ਹਰ ਰੂਪ ਵਿਚ ਸਾਈਮਨ ਕਮੀਸ਼ਨ ਦੇ ਬਾਈਕਾਟ ਦਾ ਮਤਾ ਪਾਸ ਕੀਤਾ। ਆਜ਼ਾਦ ਭਾਰਤ ਦਾ ਸੰਵਿਧਾਨ ਬਣਾਉਣ ਲਈ ਇਕ ਸਰਬ ਪਾਰਟੀ ਕਾਨਫਰੰਸ ਸੱਦਣ ਦੀ ਤਜਵੀਜ਼ ਵੀ ਮਨਜ਼ੂਰ ਹੋਈ। ਇਸ ਤੋਂ ਵੱਧ ਇਹ ਕਿ ਕਾਂਗਰਸ ਨੇ ਦੇਸ਼ ਦੀ ਸੰਪੂਰਨ ਆਜ਼ਾਦੀ ਨੂੰ ਭਾਰਤੀ ਜਨਤਾ ਦਾ ਟੀਚਾ ਬਣਾ ਦਿੱਤਾ। ਇਸ ਨੁਕਤੇ ਤੋਂ ਅਗਾਹ ਕਾਂਗਰਸ ਦੀ ਨੀਤੀ ਨੂੰ ਭਾਰਤ ਵਿਚ ਨਵੀਂ ਉਭਰ ਰਹੀ ਨੌਜਵਾਨ ਲਹਿਰ ਨੇ ਨਿਸ਼ਚਿਤ ਰੂਪ ਵਿਚ ਪ੍ਰਭਾਵਿਤ ਕੀਤਾ। ਕਾਂਗਰਸ ਨੇ ਉਭਰ ਰਹੇ ਖੱਬੇ-ਪੱਖੀਆਂ ਦੇ ਨੁਮਾਇੰਦੇ ਵਰਕਿੰਗ

ਕਮੇਟੀ ਵਿਚ ਸ਼ਾਮਿਲ ਕੀਤੇ ਅਤੇ ਜਵਾਹਰ ਲਾਲ ਨਹਿਰੂ, ਸੁਭਾਸ਼ ਚੰਦਰ ਬੋਸ ਅਤੇ ਸ਼ੋਏਬ ਕੁਰੈਸ਼ੀ ਨੂੰ ਜਨਰਲ ਸਕੱਤਰ ਬਣਾ ਕੇ ਜੱਥੇਬੰਦੀ ਨੂੰ ਇਕ ਨਵੀਂ ਵਿਓਂਤ ਪ੍ਰਦਾਨ ਕੀਤੀ।

ਫ਼ਰਵਰੀ 1928 ਵਿਚ ਜਦੋਂ ਸਾਈਮਾਨ ਕਮੀਸ਼ਨ ਭਾਰਤ ਪੁੱਜਾ ਤਾਂ ਕਾਂਗਰਸ ਵਰਕਿੰਗ ਕਮੇਟੀ ਦੇ ਨਿਰਦੇਸ਼ਨ ਵਿਚ ਕੁਲ-ਹਿੰਦ ਹੜਤਾਲ ਹੋ ਗਈ। ਬੰਗਾਲ ਵਿਚ ਕਾਂਗਰਸ ਇਕ ਕਦਮ ਹੋਰ ਅਗਾਂਹ ਵਧੀ ਤੇ ਸੁਭਾਸ਼ ਦੀ ਅਗਵਾਈ ਹੇਠ ਬ੍ਰਿਟਿਸ਼ ਵਸਤਾਂ ਦੇ ਬਾਈਕਾਟ ਦੀ ਜ਼ਬਰਦਸਤ ਮੁਹਿੰਮ ਤੋਰੀ ਗਈ। ਮਈ ਵਿਚ ਸੁਭਾਸ਼ ਗਾਂਧੀ ਜੀ ਨੂੰ ਮਿਲਣ ਸਾਬਰਮਤੀ ਗਿਆ ਤੇ ਉਸ ਨੇ ਤਰਲਾ ਕੀਤਾ ਕਿ ਉਹ ਸੰਨਿਆਸ ਛੱਡ ਕੇ ਦੇਸ਼ ਦੀ ਅਗਵਾਈ ਦਾ ਭਾਰ ਸਾਂਭਣ ਅਤੇ ਵੱਡੇ ਤੋਂ ਵੱਡੇ ਸੰਭਵ ਪੈਮਾਨੇ ਤੇ ਦੇਸ਼ ਨੂੰ ਸੰਘਰਸ਼ ਵੱਲ ਤੋਰਨ, ਪਰ ਗਾਂਧੀ ਜੀ ਨੇ ਹੁੰਗਾਰਾ ਨਾ ਭਰਿਆ।

ਜਦੋਂ ਸਖ਼ਤ ਜਨਤਕ ਵਿਰੋਧ ਵਿਚਕਾਰ ਸਾਈਮਨ ਕਮੀਸ਼ਨ ਦੇਸ਼ ਦਾ ਦੌਰਾ ਕਰ ਰਿਹਾ ਸੀ, ਉਦੋਂ, ਮਾਰਚ 1928 ਵਿਚ ਤੇ ਫਿਰ ਮਈ ਵਿਚ, ਸਰਬ ਪਾਰਟੀ ਕਾਨਫਰੰਸ ਹੋਈ, ਜਿਸਨੇ ਪੰਡਤ ਮੋਤੀ ਲਾਲ ਨਹਿਰੂ ਦੀ ਪ੍ਰਧਾਨਗੀ ਹੇਠ ਇਕ ਨਿੱਕੀ ਕਮੇਟੀ ਬਣਾ ਦਿੱਤੀ। ਸੁਭਾਸ਼ ਇਸ ਕਮੇਟੀ ਵਿਚ ਸ਼ਾਮਿਲ ਸੀ। ਸੰਵਿਧਾਨ ਨੇ ਮੂਲ ਆਧਾਰ ਬਾਰੇ ਬੜੀ ਵਿਚਾਰ-ਭਿੰਨਤਾ ਸੀ ਕਿਉਂਕਿ ਸੁਭਾਸ਼ ਸਮੇਤ ਘੱਟ ਗਿਣਤੀ ਮੈਂਬਰਾਂ ਦੀ ਮੰਗ ਰਿਆਸਤੀ ਰੁਤਬੇ ਦੀ ਥਾਂ ਕੇ ਪੂਰਨ ਆਜ਼ਾਦੀ ਸੀ। ਇੱਧਰ ਨਹਿਰੂ-ਕਮੇਟੀ ਨਵੇਂ ਸੰਵਿਧਾਨ ਦੇ ਨਿਯਮਾਂ ਬਾਰੇ ਛਾਣਬੀਣ 'ਚ ਰੁੱਝੀ ਹੋਈ ਸੀ ਤੇ ਉੱਧਰ ਸੁਭਾਸ਼ ਵਿਸਤ੍ਰਿਤ ਦੌਰੇ ਤੇ ਤੁਰ ਕੇ ਪੂਨਾ ਜਾ ਪੁੱਜਾ। ਉਥੇ ਇਕ ਰਾਜਨੀਤਿਕ ਕਾਨਫਰੰਸ ਦੀ ਪ੍ਰਧਾਨਗੀ ਕਰਦਿਆਂ ਸੁਭਾਸ਼ ਨੇ ਰਾਜਨੀਤਿਕ ਜੱਥੇਬੰਦੀ, ਕਾਰਜਕਰਮ ਅਤੇ ਕਾਂਗਰਸ ਲਈ ਕਾਰਜ-ਯੋਜਨਾ ਨੂੰ ਲੈ ਕੇ ਆਪਣੇ ਨਿਜੀ ਵਿਚਾਰਾਂ ਦਾ ਪ੍ਰਚਾਰ ਆਰੰਭ ਕਰ ਦਿੱਤਾ। ਉਸਨੇ ਇਸ ਗੱਲ 'ਤੇ ਜ਼ੋਰ ਦਿੱਤਾ ਕਿ ਕਾਂਗਰਸ ਨੂੰ ਮਜ਼ਦੂਰ ਜੱਥੇਬੰਦੀ ਦਾ ਕੰਮ ਸਿੱਧੇ ਤੌਰ ਤੇ ਸਾਂਭਣਾ ਚਾਹੀਦਾ ਹੈ ਅਤੇ ਔਰਤਾਂ ਨੌਜਵਾਨਾਂ ਤੇ ਵਿਦਿਆਰਥੀਆਂ ਦੇ ਆਪਣੇ ਹਿਤਾਂ ਅਤੇ ਦੇਸ਼-ਹਿਤਾਂ ਲਈ ਉਹਨਾਂ ਦੀਆਂ ਆਪਣੀਆਂ ਜੱਥੇਬੰਦੀਆਂ ਹੋਣੀਆਂ ਚਾਹੀਦੀਆਂ ਹਨ।

ਨਹਿਰੂ ਕਮੇਟੀ ਕਿਸੇ ਹੱਦ ਤਕ ਸੰਪ੍ਰਦਾਇਕਤਾ ਦਾ ਮਸਲਾ ਹੱਲ ਕਰਨ ਵਿਚ ਸਫ਼ਲ ਹੋ ਗਈ ਸੀ ਪਰ ਰਿਆਸਤੀ ਰੁਤਬੇ ਬਾਰੇ ਇਸ ਦੀਆਂ ਸਿਫ਼ਾਰਸ਼ਾਂ ਜਵਾਹਰ ਲਾਲ, ਸੁਭਾਸ਼ ਅਤੇ ਹੋਰਨਾਂ ਖੱਬੇ ਪੱਖੀ ਦੇਸ਼ ਭਗਤ ਨੌਜਵਾਨਾਂ ਨੂੰ ਪ੍ਰਵਾਨ ਨਹੀਂ ਸਨ। ਇਸ ਵਿਚਾਰ ਨਾਲ ਕਿ ਰਾਸ਼ਟ੍ਰੀ ਏਕਤਾ ਦੀਆਂ ਤਾਕਤਾਂ ਕਮਜ਼ੋਰ ਨਾ ਪੈ ਜਾਣ, ਉਹਨਾਂ ਖੁੱਲ੍ਹੇ ਤੌਰ ਤੇ ਰਾਸ਼ਟ੍ਰੀ ਮੋਰਚੇ ਵਿਚ ਵੰਡੀ ਨਾ ਪਾਉਣ ਦਾ ਫ਼ੈਸਲਾ ਕੀਤਾ ਅਤੇ ਸੰਪੂਰਨ ਆਜ਼ਾਦੀ ਦੇ ਸੰਘਰਸ਼ ਲਈ ਆਪਣਾ ਵੱਖਰਾ ਮੋਰਚਾ ਕਾਇਮ ਕਰ ਲਿਆ। ਸਿੱਟੇ ਵੱਜੋਂ ਜਵਾਹਰ ਲਾਲ ਨਹਿਰੂ ਅਤੇ ਸੁਭਾਸ਼ ਚੰਦਰ ਬੋਸ ਦੀ ਸਾਂਝੀ ਅਗਵਾਈ ਹੇਠ, ਨਵੰਬਰ 1928 ਵਿਚ, ਦਿੱਲੀ ਵਿਖੇ ਇੰਡੀਪੈਂਡੈਂਸ ਆਫ਼ ਇੰਡੀਆ ਲੀਗ ਦਾ ਉਤਪਾਦਨ ਹੋਇਆ, ਜਿਸ ਦੀਆਂ ਸ਼ਾਖਾਂ ਦੇਸ਼ ਦੇ ਵੱਖੋ ਵੱਖ ਭਾਗਾਂ ਵਿਚ ਖੋਹਲੀਆਂ ਗਈਆਂ। ਇਹ ਦੋਵੇਂ ਕਾਂਗਰਸ ਦੇ ਜਨਰਲ ਸਕੱਤਰ ਬਣੇ ਰਹੇ।

ਇੰਡੀਪੈਂਡੈਂਸ ਆਫ਼ ਇੰਡੀਆ ਲੀਗ ਦੀ ਗੂੰਜ ਕੌਮੀ ਜ਼ਿੰਦਗੀ ਦੇ ਇਕ ਬਹੁਤ

ਮਹੱਤਵਪੂਰਨ ਖੇਤਰ ਵਿਚ ਸੁਣਾਈ ਪਈ। ਉਹ ਖੇਤਰ ਸੀ ਵਿਦਿਆਰਥੀ ਲਹਿਰ। ਵਿਦਿਆਰਥੀਆਂ ਨੇ ਸਾਰੇ ਬੰਗਾਲ ਵਿਚ ਤੇ ਵਿਸ਼ੇਸ਼ ਤੌਰ ਤੇ ਕਲਕੱਤੇ ਵਿਚ ਸਾਈਮਨ ਕਮੀਸ਼ਨ ਵਿਰੋਧੀ ਅੰਦੋਲਨ ਵਿਚ ਬੜੀ ਮਹੱਤਵਪੂਰਨ ਭੂਮਿਕਾ ਨਿਭਾਈ ਸੀ ਤੇ ਇਸ ਸੰਘਰਸ਼ ਵਿਚ ਬਹੁਤ ਨੁਕਸਾਨ ਝੱਲਿਆ ਸੀ ਤੇ ਬਹੁਤ ਕੁਰਬਾਨੀਆਂ ਦਿੱਤੀਆਂ ਸਨ। ਇਸ ਲਈ ਵਿਦਿਆਰਥੀਆਂ ਦੀ ਇਕ ਆਪਣੀ ਜੱਥੇਬੰਦੀ ਦੀ ਲੋੜ ਸੀ ਜੋ ਆਪਣੇ ਹੱਕਾਂ ਦੀ ਰਾਖੀ ਅਤੇ ਹੱਕਾਂ ਲਈ ਸੰਘਰਸ਼ ਕਰ ਸਕੇ। ਸੁਭਾਸ਼ ਅਤੇ ਜਵਾਹਰ ਲਾਲ ਦੋਵਾਂ ਨੇ ਇਸਨੂੰ ਕ੍ਰਿਆਤਮਕ ਤੌਰ ਤੇ ਹਲਾਸ਼ੇਰੀ ਦਿੱਤੀ। ਜਵਾਹਰ ਲਾਲ ਨੇ ਅਗਸਤ 1928 ਵਿਚ ਕਲਕੱਤੇ ਹੋਈ ਕੁਲ-ਬੰਗਾਲ ਵਿਦਿਆਰਥੀ ਕਾਨਫਰੰਸ ਦੀ ਪ੍ਰਧਾਨਗੀ ਕੀਤੀ। ਉਸ ਤੋਂ ਮਗਰੋਂ ਸਾਰੇ ਬੰਗਾਲ ਵਿਚ ਥਾਂ-ਥਾਂ ਤੇ ਵਿਦਿਆਰਥੀ ਜੱਥੇਬੰਦੀਆਂ ਹੋਂਦ ਵਿਚ ਆਈਆਂ ਤੇ ਥੋੜ੍ਹੇ ਸਮੇਂ ਅੰਦਰ ਹੀ ਇਹ ਜੱਥੇਬੰਦੀਆਂ ਭਾਰਤ ਦੇ ਹੋਰਨਾਂ ਪ੍ਰਾਂਤਾਂ ਵਿਚ ਵੀ ਕਾਇਮ ਹੋ ਗਈਆਂ।

ਜਿਵੇਂ-ਜਿਵੇਂ ਵਰ੍ਹੇ ਦੇ ਦਿਨ ਲੰਘਦੇ ਗਏ ਭਾਰਤ ਵਿਚ ਰਾਜਨੀਤੀ ਦਾ ਪਾਰਾ ਚੜ੍ਹਦਾ ਗਿਆ ਤੇ ਇਸਨੇ ਮਜ਼ਦੂਰਾਂ ਦੀ ਦੁਨੀਆ ਨੂੰ ਵੀ ਪ੍ਰਭਾਵਿਤ ਕੀਤਾ। ਇੱਕ ਵਰ੍ਹਾ ਪਹਿਲਾਂ ਕਲਕੱਤੇ ਨੇੜੇ ਖੜਕਪੁਰ ਵਿਖੇ ਰੇਲ ਕਰਮਚਾਰੀਆਂ ਦੀ ਹੜਤਾਲ ਹੋ ਚੁੱਕੀ ਸੀ। 1928 ਵਿਚ ਜਮਸ਼ੇਦਪੁਰ ਦੇ ਟਾਟਾ ਸਟੀਲ ਵਰਕਸ ਵਿਚ ਹੜਤਾਲ ਹੋਈ। ਸੁਭਾਸ਼ ਚੰਦਰ ਨੇ ਮਜ਼ਦੂਰਾ ਦੇ ਸੰਘਰਸ਼ ਦੀ ਵਾਗਡੋਰ ਸੰਭਾਲ ਲਈ। ਇਸ ਹੜਤਾਲ ਨਾਲ ਉਸਦਾ ਮਜ਼ਦੂਰ-ਸੰਘਰਸ਼ ਵਿਚ ਪ੍ਰਵੇਸ਼ ਹੋ ਗਿਆ। ਇਸ ਤੋਂ ਮਗਰੋਂ ਬੰਬਈ ਦੀਆਂ ਕੱਪੜਾ-ਮਿਲਾਂ ਅੰਦਰ, ਕਲਕੱਤੇ ਨੇੜੇ ਲਿਲੂਆਹ ਦੇ ਰੇਲ ਕਰਮਚਾਰੀਆਂ ਦੀ ਅਤੇ ਕਈ ਹੋਰ ਥਾਵਾਂ ਤੇ ਵੱਡੀਆਂ-ਵੱਡੀਆਂ ਹੜਤਾਲਾਂ ਹੋਈਆਂ।

ਨੌਜਵਾਨਾਂ ਦੀ ਜੱਥੇਬੰਦੀ ਵੱਲ ਵੀ ਸੁਭਾਸ਼ ਦਾ ਧਿਆਨ ਘੱਟ ਨਹੀਂ ਸੀ। ਦਸੰਬਰ 1928 ਵਿਚ ਕਲਕੱਤਾ ਵਿਖੇ ਆਲ ਇੰਡੀਆ ਯੂਥ ਕਾਂਗਰਸ ਦਾ ਪਹਿਲਾ ਇਜਲਾਸ ਹੋਇਆ। ਸੁਭਾਸ਼ ਇਸਦੀ ਸੁਆਗਤੀ ਕਮੇਟੀ ਦਾ ਪ੍ਰਧਾਨ ਸੀ ਤੇ ਬੰਬਈ ਦਾ ਕੇ. ਐਫ਼. ਨਾਰੀਮਾਨ ਇਸਦੇ ਇਜਲਾਸ ਦਾ ਪ੍ਰਧਾਨ ਸੀ। ਵਿਦਿਆਰਥੀਆਂ ਅਤੇ ਨੌਜਵਾਨਾਂ ਦੇ ਨਾਂ ਆਪਣੇ ਭਾਸ਼ਨ ਵਿਚ ਸੁਭਾਸ਼ ਨੇ ਉਦਾਸੀਨਤਾਵਾਦ ਅਤੇ ਅਸਪਸ਼ਟਤਾਵਾਦ ਦੇ ਵਿਰੁੱਧ ਸਕ੍ਰਿਆਵਾਦ ਅਤੇ ਆਧੁਨਿਕਤਾਵਾਦ ਦੇ ਦਰਸ਼ਨ ਨੂੰ ਪੇਸ਼ ਕੀਤਾ। ਉਸਨੇ ਵਾਰ-ਵਾਰ ਆਪਣੇ ਸੁਪਨਿਆਂ ਦੇ ਨਵੇਂ ਭਾਰਤ ਦੀ ਉਸਾਰੀ ਲਈ ਆਧੁਨਿਕ ਵਿਚਾਰਾਂ ਅਤੇ ਆਧੁਨਿਕ ਤਰੀਕਿਆਂ ਦੇ ਅਪਣਾਉਣ ਤੇ ਜ਼ੋਰ ਦਿੱਤਾ।

# 12

ਇੰਡੀਅਨ ਨੈਸ਼ਨਲ ਕਾਂਗਰਸ ਦਾ 1928 ਦਾ ਸਾਲਾਨਾ ਇਜਲਾਸ ਪੰਡਤ ਮੋਤੀ ਲਾਲ ਨਹਿਰੂ ਦੀ ਪ੍ਰਧਾਨਗੀ ਹੇਠ ਕਲਕੱਤੇ ਹੋਇਆ। ਇਸ ਇਜਲਾਸ ਦੀ ਹਾਜ਼ਰੀ ਕਾਂਗਰਸ ਦੀ ਹੋਂਦ ਤੋਂ ਲੈ ਕੇ ਹੁਣ ਤੱਕ ਦੀ ਸਭ ਤੋਂ ਵੱਡੀ ਹਾਜ਼ਰੀ ਸੀ ਤੇ ਇਸਦੇ ਲਈ ਸਾਰੇ ਪ੍ਰਬੰਧ ਬਹੁਤ ਵੱਡੇ ਪੈਮਾਨੇ ਤੇ ਕੀਤੇ ਗਏ ਸਨ। ਸੁਭਾਸ਼ ਚੰਦਰ ਬੋਸ ਇਜਲਾਸ ਵਿਚ ਰਾਸ਼ਟ੍ਰੀ ਮੋਰਚੇ ਵਿਚਲੀਆਂ ਖੱਬੇ ਪੱਖੀ ਤਾਕਤਾਂ ਅਤੇ ਨੌਜਵਾਨਾਂ ਦੇ ਪ੍ਰਮੁਖ ਬੁਲਾਰੇ ਦੇ ਤੌਰ ਤੇ ਉਭਰਿਆ। ਉਹ ਕਾਂਗਰਸ ਵਲੰਟੀਅਰ ਕੋਅਰ ਦਾ ਜਨਰਲ ਆਫੀਸਰ ਕਮਾਂਡਿੰਗ ਵੀ ਸੀ। ਇਹ ਕੋਅਰ ਉਸਨੇ ਆਪ ਅਰਧ-ਫੌਜੀ ਤਰਜ਼ ਤੇ ਬਣਾਈ ਸੀ ਤੇ ਇਸ ਅੰਦਰ ਫੌਜੀ ਅਨੁਸ਼ਾਸਨ ਕਾਇਮ ਕਰਕੇ ਆਪ ਸਿਖਲਾਈ ਦਿੱਤੀ ਸੀ। ਇਸ ਕੋਅਰ ਦੇ ਕਈ ਅੰਗ ਸਨ, ਜਿਹਨਾਂ ਵਿਚ ਮੋਟਰ-ਸਾਈਕਲ ਇਕਾਈ, ਘੋੜਸਵਾਰ ਇਕਾਈ ਤੇ ਮਹਿਲਾ ਕੋਅਰ ਇਕਾਈ ਸ਼ਾਮਿਲ ਸਨ। ਸਾਰੇ ਅਰਧ-ਫੌਜੀ ਵਰਦੀ ਪਹਿਨਦੇ ਸਨ। ਜਦੋਂ ਜਨਰਲ ਆਫੀਸਰ ਕਮਾਂਡਿੰਗ ਨੇ ਪੂਰੀ ਫੌਜੀ ਵਰਦੀ ਪਾ ਕੇ ਵਲੰਟੀਅਰਾਂ ਦੀ ਪਰੇਡ ਦਾ ਨਿਰੀਖਣ ਕੀਤਾ ਤਾਂ ਇਕ ਸ਼ਾਨਦਾਰ ਨਜ਼ਾਰਾ ਅੱਖਾਂ ਸਾਹਵੇਂ ਸੀ। ਇਸ ਤਰ੍ਹਾਂ ਸੁਭਾਸ਼ ਨੇ ਰਾਸ਼ਟ੍ਰੀ ਸੰਘਰਸ਼ ਵਿਚ ਕੌਮੀ ਕਾਰਜਕਰਤਾਵਾਂ ਦਰਮਿਆਨ ਫੌਜੀ ਅਨੁਸ਼ਾਸਨ ਦਾ ਇਕ ਨਵਾਂ ਤੱਤਵ ਜੋੜ ਦਿੱਤਾ। 1928 ਵਿਚ ਤਾਂ ਇਹ ਇਕ ਝਾਕੀ ਹੀ ਸੀ ਪਰ ਦੂਜੇ ਵਿਸ਼ਵ ਯੁਧ ਦੌਰਾਨ ਦੱਖਣ-ਪੂਰਬੀ ਏਸ਼ੀਆ ਦੇ ਜੰਗ ਦੇ ਮੈਦਾਨਾਂ ਵਿਚ ਇਸਨੇ ਆਪਣਾ ਅਸਲ ਕ੍ਰਿਆਤਮਕ ਰੰਗ ਰੂਪ ਪ੍ਰਦਰਸ਼ਿਤ ਕੀਤਾ।

ਕਾਂਗਰਸ ਦੇ ਇਜਲਾਸ ਦੌਰਾਨ ਮੁੱਖ ਰਾਜਨੀਤਿਕ ਮਤੇ ਨੂੰ ਲੈ ਕੇ ਪਾਰਟੀ ਦੇ ਵੱਡੇ ਨੇਤਾਵਾਂ ਅਤੇ ਨੌਜਵਾਨ ਨੇਤਾਵਾਂ ਵਿਚਕਾਰ ਇਕ ਦਰਾੜ ਪੈਦਾ ਹੋ ਗਈ। ਮਹਾਤਮਾ ਗਾਂਧੀ ਦਾ ਮਤਾ ਸੀ ਕਿ ਭਾਰਤ ਨੂੰ ਰਿਆਸਤੀ ਹੈਸੀਅਤ ਦਿੱਤੀ ਜਾਵੇ ਤੇ ਬ੍ਰਿਟਿਸ਼ ਸਰਕਾਰ ਇਸ ਸਾਲ ਦੇ ਅੰਦਰ-ਅੰਦਰ ਇਸ ਮੰਗ ਨੂੰ ਪੂਰਾ ਕਰੇ। ਸੁਭਾਸ਼ ਚੰਦਰ ਬੋਸ ਨੇ ਖੁਲ੍ਹੇ ਇਜਲਾਸ ਵਿਚ ਸੰਸ਼ੋਧਨ ਪੇਸ਼ ਕਰਦਿਆਂ ਮੰਗ ਕੀਤੀ ਕਿ ਕਾਂਗਰਸ ਦਾ ਟੀਚਾ ਸੰਪੂਰਨ ਆਜ਼ਾਦੀ ਹੋਵੇਗਾ। ਆਪਣੇ ਸੰਸ਼ੋਧਨ ਦੇ ਹੱਕ ਵਿਚ ਬੋਲਦਿਆਂ ਸੁਭਾਸ਼ ਨੇ ਆਖਿਆ ਕਿ ਗਾਂਧੀ ਜੀ ਦੇ ਮਤੇ ਨਾਲ ਪਿਛਲੇ ਵਰ੍ਹੇ ਮਦਰਾਸ ਕਾਂਗਰਸ ਸਮੇਂ ਚੜ੍ਹਾਇਆ ਆਜ਼ਾਦੀ ਦਾ ਝੰਡਾ ਝੁਕਦਾ ਹੈ ਅਤੇ ਆਪਣੇ ਦੇਸ਼ਵਾਸੀਆਂ ਤੇ ਵਿਸ਼ੇਸ਼ ਤੌਰ ਤੇ ਨਵੀਂ ਪੌਚ ਵਿਚ ਨਵੀਂ ਸੋਚ ਅਤੇ ਨਵੀਂ ਚੇਤਨਾ ਪੈਦਾ ਕਰਨ ਲਈ ਇਹ ਜ਼ਰੂਰੀ ਹੈ ਕਿ ਸੰਪੂਰਨ ਅਤੇ

ਮੁਕੰਮਲ ਆਜ਼ਾਦੀ ਦਾ ਐਲਾਨ ਕੀਤਾ ਜਾਵੇ । ਉਸਨੇ ਅੱਗੇ ਕਿਹਾ ਕਿ ਉਹ ਸੰਸ਼ੋਧਨ ਬੜੀ ਜ਼ਿੰਮੇਦਾਰੀ ਨਾਲ ਪੇਸ਼ ਕਰ ਰਿਹਾ ਹੈ ਕਿਉਂਕਿ ਨੌਜਵਾਨ ਨੇਤਾਵਾਂ ਦੀ ਉਹ ਢਾਣੀ, ਜਿਸਦੀ ਪ੍ਰਤੀਨਿਧਤਾ ਉਹ ਕਰ ਰਿਹਾ ਹੈ, ਆਜ਼ਾਦੀ ਦੇ ਮਸਲੇ ਤੇ ਕਾਂਗਰਸ ਵਿਚ ਵੰਡੀ ਪੈਣ ਦੇ ਨਤੀਜੇ ਭੁਗਤਣ ਲਈ ਤਿਆਰ ਹੈ । ਉਸਨੇ ਕਿਹਾ ਕਿ ਮਦਰਾਸ ਦੇ ਮਤੇ ਨੇ ਅੰਤਰ-ਰਾਸ਼ਟ੍ਰੀ ਰਾਜਨੀਤੀ ਵਿਚ ਭਾਰਤ ਦਾ ਵਕਾਰ ਵਧਾਇਆ ਸੀ, ਜੋ ਕਿਸੇ ਤਰ੍ਹਾਂ ਵੀ ਨਹੀਂ ਗੁਆਇਆ ਜਾਣਾ ਚਾਹੀਦਾ । ਦੂਜੇ, ਯੋਰਪ ਤੇ ਏਸ਼ੀਆ ਦੀ ਰਾਜਨੀਤੀ ਅਤੇ ਸਾਮਰਾਜੀ ਤਾਕਤਾਂ ਵਿਚਕਾਰ ਲੱਗੀ ਹਥਿਆਰਾਂ ਦੀ ਹੋੜ ਦੁਨੀਆ ਵਿਚ ਹੋਣ ਵਾਲੇ ਧਮਾਕੇ ਵੱਲ ਸੰਕੇਤ ਕਰ ਰਹੀ ਹੈ । ਇਹਨਾਂ ਸਮੁੱਚੇ ਹਾਲਾਤ ਵਿਚ ਭਾਰਤ ਨੂੰ ਖੁਲ੍ਹ ਕੇ ਤੁਰੰਤ ਸੰਪੂਰਨ ਆਜ਼ਾਦੀ ਲਈ ਖੜ੍ਹੇ ਹੋਣਾ ਚਾਹੀਦਾ ਹੈ । ਸੁਭਾਸ਼ ਚੰਦਰ ਦਾ ਸੰਸ਼ੋਧਨ 1350 ਦੇ ਮੁਕਾਬਿਲੇ 970 ਵੋਟਾਂ ਤੇ ਡਿੱਗ ਪਿਆ ।

ਸੁਭਾਸ਼ ਚੰਦਰ ਸਮਝਦਾ ਸੀ ਕਿ ਕਲਕੱਤਾ ਕਾਂਗਰਸ ਦੇ ਡੰਗ-ਟਪਾਊ ਮਤੇ ਨੇ ਕੀਮਤੀ ਸਮੇਂ ਦੀ ਬਰਬਾਦੀ ਕੀਤੀ ਸੀ ਤੇ ਅੱਗੇ ਵਧਣ ਦੀ ਵੰਗਾਰ ਨੇ ਉਡੀਕ ਰਹੀ ਜਨਤਾ ਨੂੰ ਨਿਰਉਤਸ਼ਾਹ ਕੀਤਾ ਸੀ । ਸੁਭਾਸ਼ ਦੇ ਅਨੁਸਾਰ ਆਸ ਦੀ ਇਕੋ-ਇੱਕ ਕਿਰਨ ਇਹ ਸੀ ਕਿ ਕਾਂਗਰਸ ਵਿਚਲੀਆਂ ਖੱਬੇ-ਪੱਖੀ ਤਾਕਤਾਂ ਨੂੰ ਕਾਫ਼ੀ ਬਲ ਮਿਲਿਆ ਸੀ ।

ਕਲਕੱਤਾ ਕਾਂਗਰਸ ਤੋਂ ਮਗਰੋਂ ਮਹਾਤਮਾ ਗਾਂਧੀ ਨੇ ਐਲਾਨ ਕੀਤਾ ਕਿ ਜੇਕਰ ਬ੍ਰਿਟਿਸ਼ ਸਰਕਾਰ ਨੇ 31 ਦਸੰਬਰ 1929 ਤੱਕ ਰਿਆਸਤੀ ਹੋਮ ਰੂਲ ਦੀ ਮੰਗ ਨਾ ਮੰਨੀ ਤਾਂ 1930 ਦੀ ਪਹਿਲੀ ਜਨਵਰੀ ਨੂੰ ਉਹ ਵੀ ਸੰਪੂਰਨ ਆਜ਼ਾਦੀ ਦੀ ਮੰਗ ਕਰਨਗੇ । ਜ਼ਾਹਿਰ ਸੀ ਕਿ ਉਹ ਦੜ ਵੱਟ ਰਹੇ ਸਨ ਅਤੇ ਅਗਲੀ ਲੜਾਈ ਲਈ ਤਿਆਰ ਹੋ ਰਹੇ ਸਨ । ਦੂਜੇ ਪਾਸੇ 1929 ਵਿਚ ਤਿੰਨ ਨਿਸ਼ਚਿਤ ਦਿਸ਼ਾਵਾਂ ਵਿਚ ਨਵੀਆਂ ਘਟਨਾਵਾਂ ਵਾਪਰੀਆਂ ਜਿਹਨਾਂ ਕਰਕੇ ਲੋਕਾਂ ਦਾ ਮਨੋਬਲ ਕਾਇਮ ਰਹਿ ਗਿਆ । ਇਹਨਾਂ ਵਿਚੋਂ ਪਹਿਲੀ ਘਟਨਾ ਉੱਤਰੀ ਭਾਰਤ ਵਿਚ ਕ੍ਰਾਂਤੀਕਾਰੀ ਗਤੀਵਿਧੀਆਂ ਦਾ ਧਮਾਕਾ ਸੀ, ਜਿਸ ਕਾਰਨ 1928 ਵਿਚ ਲਾਲਾ ਲਾਜਪਤ ਰਾਏ ਤੇ ਕਾਤਲਾਨਾ ਹਮਲਾ ਕਰਨ ਵਾਲੇ ਪੁਲੀਸ ਅਫ਼ਸਰ ਦੀ ਹੱਤਿਆ ਹੋਈ ਅਤੇ ਭਗਤ ਸਿੰਘ ਤੇ ਬਟੁਕੇਸ਼ਵਰ ਦੱਤ ਨੇ ਅਸੰਬਲੀ ਚੈਂਬਰ ਵਿਚ ਬੰਬ ਜਾ ਸੁੱਟਿਆ । ਇਹਨਾਂ ਘਟਨਾਵਾਂ ਦੇ ਸਿੱਟੇ ਵਜੋਂ ਸਰਕਾਰ ਨੇ ਤਥਾਕਥਿਤ ਲਾਹੌਰ ਸਾਜ਼ਿਸ਼ ਮੁਕੱਦਮਾ ਸ਼ੁਰੂ ਕਰ ਦਿੱਤਾ, ਜਿਸਨੇ ਲੋਕਾਂ ਵਿਚ ਉਤਸ਼ਾਹ ਹੀ ਨਹੀਂ ਜਗਾਇਆ ਸਗੋਂ ਸਾਰੇ ਦੇਸ਼ ਅੰਦਰ ਕ੍ਰਾਂਤੀਕਾਰੀ ਦੇਸ਼ ਭਗਤਾਂ ਪ੍ਰਤੀ ਹਮਦਰਦੀ ਵੀ ਜਗਾ ਦਿੱਤੀ । ਪੰਜਾਬ ਵਿਚ ਨੌਜਵਾਨ ਭਾਰਤ ਸਭਾ ਦੇ ਝੰਡੇ ਹੇਠਾਂ ਚਲ ਰਹੀ ਨੌਜਵਾਨ ਲਹਿਰ ਦਾ ਆਗੂ ਭਗਤ ਸਿੰਘ ਸੀ । ਅੱਗੇ ਚੱਲ ਕੇ ਸੁਭਾਸ਼ ਵੀ ਇਸ ਲਹਿਰ ਨਾਲ ਡੂੰਘੇ ਤੌਰ ਤੇ ਜੁੜ ਗਿਆ ਸੀ । ਲਾਹੌਰ ਸਾਜ਼ਿਸ਼ ਦੇ ਮੁਲਜ਼ਮਾਂ ਵਿਚ ਸੁਭਾਸ਼ ਚੰਦਰ ਦੀ ਕਮਾਨ ਵਿਚ ਚਲ ਰਹੀ ਕਾਂਗਰਸ ਵਲੰਟੀਅਰ ਕੋਅਰ ਦਾ ਇਕ ਮੇਜਰ ਬੰਗਾਲੀ ਨੌਜਵਾਨ ਜਤਿੰਦਰ ਨਾਥ ਦਾਸ ਵੀ ਸ਼ਾਮਿਲ ਸੀ । ਦਾਸ ਨੇ ਸੁਣਵਾਈ ਅਧੀਨ ਕ੍ਰਾਂਤੀਕਾਰੀ ਕੈਦੀਆਂ ਲਈ ਰਾਜਨੀਤਿਕ ਕੈਦੀਆਂ ਵਾਲੇ ਸਲੂਕ ਦੀ ਮੰਗ ਤੇ ਮਰਨ-ਵਰਤ ਰੱਖਿਆ ਸੀ । ਸਰਕਾਰ ਨੇ ਇਹ ਮੰਗ ਨਾ-

ਮਨਜ਼ੂਰ ਕਰ ਦਿੱਤੀ ਪਰ ਉਸਨੇ ਆਖਰੀ ਸਾਹਾਂ ਤਕ ਆਪਣਾ ਵਰਤ ਜਾਰੀ ਰਖਿਆ ਤੇ 13 ਸਤੰਬਰ 1929 ਨੂੰ ਜੇਲ੍ਹ ਵਿਚ ਪ੍ਰਾਣ ਤਿਆਗ ਦਿੱਤੇ। ਸੁਭਾਸ਼ ਨੂੰ ਜਤਿਨ ਦਾਸ ਦੀ ਸ਼ਹਾਦਤ ਤੇ ਬੜਾ ਦੁੱਖ ਹੋਇਆ। ਉਸਦੇ ਅੰਤਮ ਸੰਸਕਾਰ ਦਾ ਇੰਤਜ਼ਾਮ ਵੀ ਉਸਨੇ ਆਪਣੀ ਦੇਖ-ਰੇਖ ਵਿਚ ਕੀਤਾ। ਦਾਸ ਦੀ ਸ਼ਹੀਦੀ ਨੇ ਭਾਰਤ ਦੇ ਨੌਜਵਾਨਾਂ ਨੂੰ ਜ਼ਬਰਦਸਤ ਪ੍ਰੇਰਣਾ ਦਿੱਤੀ ਤੇ ਇਸ ਨਾਲ ਵਿਦਿਆਰਥੀ ਅਤੇ ਨੌਜਵਾਨ ਜੱਥੇਬੰਦੀਆਂ ਦਾ ਵਿਕਾਸ ਹੋਰ ਤੇਜ਼ ਹੋ ਗਿਆ। ਦੂਜੀ ਮਹੱਤਵਪੂਰਨ ਘਟਨਾ ਬੰਗਾਲ ਦੇ ਵਖੋ-ਵੱਖ ਜ਼ਿਲ੍ਹਿਆਂ ਅਤੇ ਹੋਰਨਾਂ ਪ੍ਰਾਂਤਾਂ ਵਿਚ ਇਕ ਤੋਂ ਬਾਦ ਇਕ ਵਿਦਿਆਰਥੀਆਂ ਅਤੇ ਨੌਜਵਾਨਾਂ ਦੀਆਂ ਕਾਨਫਰੰਸਾਂ ਦਾ ਆਯੋਜਨ ਸੀ। ਇਹਨਾਂ ਵਿਚੋਂ ਬਹੁਤੀਆਂ ਕਾਨਫਰੰਸਾਂ, ਜਿਵੇਂ ਪੰਜਾਬ ਵਿਦਿਆਰਥੀ ਕਾਨਫਰੰਸ, ਸੈਂਟਰਲ ਪ੍ਰੋਵਿੰਸ ਯੁਵਕ ਕਾਨਫਰੰਸ ਤੇ ਬਿਹਾਰ ਵਿਦਿਆਰਥੀ ਕਾਨਫਰੰਸ ਦੀ ਪ੍ਰਧਾਨਗੀ ਸੁਭਾਸ਼ ਚੰਦਰ ਬੋਸ ਨੇ ਕੀਤੀ। ਇਹਨਾਂ ਕਾਨਫਰੰਸਾਂ ਵਿਚ ਵਧ ਕੇ ਭਾਗ ਲੈਣ ਵਾਲੇ ਹੋਰ ਆਗੂਆਂ ਵਿਚ ਜਵਾਹਰ ਲਾਲ ਨਹਿਰੂ, ਕਮਲਾ ਦੇਵੀ ਚੱਟੋਪਾਧਿਆਇ, ਸਰੋਜਨੀ ਨਾਇਡੂ ਅਤੇ ਪੰਡਤ ਮਦਨ ਮੋਹਨ ਮਾਲਵੀਯ ਸ਼ਾਮਿਲ ਸਨ। ਵਿਦਿਆਰਥੀਆਂ ਅਤੇ ਨੌਜਵਾਨਾਂ ਨੂੰ ਕੀਤੇ ਸੰਬੋਧਨਾਂ ਵਿਚ ਸੁਭਾਸ਼ ਚੰਦਰ ਨੇ ਦੇਸ਼ ਭਗਤੀ, ਈਮਾਨਦਾਰੀ, ਹੌਸਲਾ ਅਤੇ ਦੇਸ਼ ਦੀ ਸੰਪੂਰਨ ਆਜ਼ਾਦੀ ਲਈ ਬਿਨਾਂ ਕਿਸੇ ਸ਼ਰਤ ਤੋਂ ਸਮਰਪਨ ਤੇ ਜ਼ੋਰ ਦਿੱਤਾ। ਉਸਨੇ ਆਪਣੇ ਨੌਜਵਾਨਾਂ ਸ੍ਰੋਤਿਆਂ ਨੂੰ ਜਨਮਤ ਤਿਆਰ ਕਰਨ ਦੀ ਜ਼ਿੰਮੇਦਾਰੀ ਸਾਂਭਣ ਲਈ ਆਖਿਆ ਕਿਉਂ ਕਿ ਨੌਜਵਾਨਾਂ ਨੇ ਹੀ ਭਾਰਤ ਦੀਆਂ ਬੁਨਿਆਦੀ ਸਮੱਸਿਆਵਾਂ ਹੱਲ ਕਰਨੀਆਂ ਸਨ ਤੇ ਇਸ ਦੇ ਲਈ ਉਹਨਾਂ ਲਈ ਜ਼ਰੂਰੀ ਸੀ ਕਿ ਉਹ ਆਪਣੇ ਸਮਕਾਲੀਆਂ ਤੋਂ ਮੀਲਾਂ ਅੱਗੇ ਨਜ਼ਰ ਆਉਣ। 1929 ਦੇ ਦੌਰਾਨ ਭਾਰਤੀ ਅਵਸਥਾ ਵਿਚ ਤੀਜੀ ਮਹੱਤਵਪੂਰਨ ਘਟਨਾ ਪਿਛਲੇ ਵਰ੍ਹੇ ਤੋਂ ਤੁਰੀ ਆਉਂਦੀ, ਲਗਾਤਾਰ ਵਧ ਰਹੀ ਮਜ਼ਦੂਰ ਅਸ਼ਾਂਤੀ ਸੀ। ਤਿੰਨ ਅੰਗ੍ਰੇਜ਼ ਨੇਤਾਵਾਂ ਸਹਿਤ ਮਜ਼ਦੂਰ ਆਗੂਆਂ ਦੇ ਇਕ ਜੱਥੇ ਨੂੰ ਮਾਰਚ 1929 ਵਿਚ ਗ੍ਰਿਫ਼ਤਾਰ ਕਰਕੇ ਉਹਨਾਂ ਵਿਰੁੱਧ ਮੁਕੱਦਮਾ ਚਲਾਇਆ ਗਿਆ, ਜੋ ਮੇਰਠ ਕੇਸ ਦੇ ਨਾਂ ਨਾਲ ਜਾਣਿਆ ਗਿਆ। ਪ੍ਰਤਿਵਾਦ ਕਮੇਟੀ ਨਾਲ ਬਹੁਤ ਨੇੜਤਾਪੂਰਨ ਜੁੜੇ ਸੁਭਾਸ਼ ਚੰਦਰ ਨੇ ਕੈਦੀਆਂ ਦੇ ਪ੍ਰਤਿਵਾਦ ਵਿਚ ਬੜਾ ਕ੍ਰਿਆਤਮਕ ਯੋਗਦਾਨ ਦਿੱਤਾ।

ਸੁਭਾਸ਼ ਚੰਦਰ ਦਾ ਵਿਚਾਰ ਸੀ 1929 ਵਿਚ ਜੋ ਘਟਨਾਵਾਂ ਭਾਰਤ ਦੀ ਅਵਸਥਾ ਵਿਚ ਵਾਪਰੀਆਂ ਸਨ, ਉਹਨਾਂ ਦੇ ਤਾਲਮੇਲ ਨਾਲ ਉਸੇ ਵਰ੍ਹੇ ਬਹੁਤ ਵੱਡੇ ਪੈਮਾਨੇ ਤੇ ਰਾਜਨੀਤਿਕ ਸੰਘਰਸ਼ ਤੋਰਿਆ ਜਾਣਾ ਚਾਹੀਦਾ ਸੀ। ਬੰਗਾਲ ਵਿਚ ਵਿਸ਼ੇਸ਼ ਤੌਰ ਤੇ ਵਿਧਾਨ ਪ੍ਰਿਸ਼ਦ ਵਿਚ ਕਈ ਵਾਰੀ ਮੰਤਰੀਆਂ ਨੂੰ ਧੂੜ ਚੱਟਣੀ ਪਈ ਸੀ, ਕਾਂਗਰਸ ਲਈ ਹਾਲਾਤ ਬੜੇ ਮਦਦਗਾਰ ਸਨ। ਗਵਰਨਰ ਦੇ ਪ੍ਰਿਸ਼ਦ ਭੰਗ ਕਰਕੇ ਨਵੀਆਂ ਚੋਣਾਂ ਕਰਾਉਣ ਤੇ ਕਾਂਗਰਸ ਪਾਰਟੀ ਹੋਰ ਵੀ ਵਧੇਰੇ ਤਾਕਤ ਨਾਲ ਮੁੜੀ ਸੀ। ਪੱਤਰਕਾਰਿਤਾ ਦੇ ਖੇਤਰ ਵਿਚ ਵੀ ਸੁਭਾਸ਼ ਅਤੇ ਕਾਂਗਰਸ ਪਾਰਟੀ ਵਿਚ ਉਸਦੇ ਸਾਥੀਆਂ ਦੀ ਕਮਾਲ ਦੀ ਪ੍ਰਬੰਧ-ਕੁਸ਼ਲਤਾ ਨਜ਼ਰ ਆ ਰਹੀ ਸੀ। ਦੇਸ਼ ਭਗਤ ਅਖ਼ਬਾਰ 'ਫ਼ਾਰਵਰਡ' ਤੇ ਸਰਕਾਰੀ ਅਧਿਕਾਰ ਹੇਠਾਂ ਚਲ ਰਹੀ ਈਸਟ ਇੰਡੀਅਨ ਰੇਲਵੇ ਦੇ ਮਾਣ-ਹਾਣੀ ਮੁਕੱਦਮੇ ਵਿਚ ਅਦਾਲਤ ਨੇ ਏਨਾ ਜ਼ਿਆਦਾ ਜੁਰਮਾਨਾ ਲਾਇਆ ਕਿ

ਅਖ਼ਬਾਰ ਨੂੰ ਬੰਦ ਹੋਣ ਤੇ ਮਜਬੂਰ ਕਰ ਦਿੱਤਾ। ਪਰ ਅਗਲੀ ਭਲਕੇ ਹੀ 'ਲਿਬਰਟੀ' ਨਾਂ ਦੇ ਨਵੇਂ ਅਖ਼ਬਾਰ ਨੇ ਜਨਮ ਲੈ ਲਿਆ ਤੇ ਕਾਂਗਰਸ ਪਾਰਟੀ ਪ੍ਰਚਾਰ ਦੇ ਪ੍ਰਮੁਖ ਸਾਧਨ ਤੋਂ ਵਾਂਝਿਆਂ ਨਾ ਰਹੀ।

1929 ਦੇ ਮਗਰਲੇ ਅੱਧ ਵਿਚ, ਮਹਾਤਮਾ ਗਾਂਧੀ ਦੇ ਇਸਰਾਰ ਤੇ, ਕਾਂਗਰਸੀਆਂ ਨੂੰ ਵਿਧਾਨ ਸਭਾਵਾਂ ਤੋਂ ਇਸਤੀਫ਼ਾ ਦੇਣ ਲਈ ਆਖਣ ਦਾ ਮਤਾ ਪਾਸ ਹੋ ਗਿਆ। ਹਾਲਾਂਕਿ ਕੁੱਝ ਮਹੀਨੇ ਪਹਿਲਾਂ ਪੰਡਤ ਮੋਤੀ ਲਾਲ ਨਹਿਰੂ ਨੇ ਬੰਗਾਲ ਕਾਂਗਰਸ ਨੂੰ ਚੋਣ ਲੜਣ ਲਈ ਹਲਾਸ਼ੇਰੀ ਦਿੱਤੀ ਸੀ, ਪਰ ਉਹਨਾਂ ਨੇ ਵੀ ਇਸ ਮਤੇ ਦਾ ਸਮਰਥਨ ਕੀਤਾ। ਪਰ ਜਤਿੰਦਰ ਮੋਹਨ ਸੇਨਗੁਪਤਾ ਅਤੇ ਸੁਭਾਸ਼ ਚੰਦਰ ਦੇ ਵਿਰੋਧ ਕਾਰਨ ਮਤੇ ਨੂੰ ਮਨਸੂਖ ਕਰਕੇ ਦਸੰਬਰ ਦੀ ਲਾਹੌਰ ਕਾਂਗਰਸ ਤਕ ਮੁਲਤਵੀ ਕਰਨਾ ਪਿਆ।

ਲਾਹੌਰ ਕਾਂਗਰਸ ਲਈ ਪ੍ਰਧਾਨ ਚੁਣਨ ਦਾ ਮੌਕਾ ਆਇਆ ਤਾਂ ਸੂਬਾਈ ਕਾਂਗਰਸ ਕਮੇਟੀਆਂ ਦੀ ਬਹੁਤ ਵੱਡੀ ਗਿਣਤੀ ਨੇ ਮਹਾਤਮਾ ਗਾਂਧੀ ਦਾ ਨਾਂ ਪ੍ਰਸਤਾਵਿਤ ਕੀਤਾ ਪਰ ਉਹਨਾਂ ਜਵਾਹਰ ਲਾਲ ਨਹਿਰੂ ਦੇ ਹੱਕ ਵਿਚ ਆਪਣਾ ਨਾਂ ਵਾਪਿਸ ਲੈ ਲਿਆ।

ਅਕਤੂਬਰ 1929 ਵਿਚ ਲੇਬਰ ਪਾਰਟੀ ਦੇ ਪ੍ਰਧਾਨ ਮੰਤਰੀ ਰੇਮਸੇ ਮੈਕਡੋਨਲਡ ਦੇ ਕਹਿਣ ਤੇ ਵਾਇਸਰਾਏ ਲਾਰਡ ਇਰਵਿਨ ਨੇ ਐਲਾਨ ਕੀਤਾ ਕਿ ਭਾਰਤ ਦੇ ਸੰਵਿਧਾਨਕ ਵਿਕਾਸ ਦਾ ਸੁਭਾਵਕ ਮਸਲਾ ਰਿਆਸਤੀ ਰੁਤਬਾ ਪ੍ਰਾਪਤ ਕਰਨਾ ਹੈ, ਜਿਸਦੇ ਲਈ, ਸਾਈਮਨ ਕਮੀਸ਼ਨ ਦੀ ਰਿਪੋਰਟ ਪ੍ਰਕਾਸ਼ਿਤ ਹੋਣ ਮਗਰੋਂ, ਲੰਦਨ ਵਿਚ ਗੋਲ ਮੇਜ਼ ਕਾਨਫਰੰਸ ਸੱਦੀ ਜਾਵੇਗੀ। ਨਵੰਬਰ ਵਿਚ ਹੋਈ ਸਾਰੀਆਂ ਪਾਰਟੀਆਂ ਦੇ ਨੇਤਾਵਾਂ ਦੀ ਕਾਨਫਰੰਸ ਨੇ ਜ਼ਬਰਦਸਤ ਬਹੁ-ਗਿਣਤੀ ਨਾਲ ਜਾਰੀ ਕੀਤੇ ਘੋਸ਼ਣਾ-ਪੱਤਰ ਵਿਚ ਭਾਰਤ ਲਈ ਰਿਆਸਤੀ ਸੰਵਿਧਾਨ ਬਣਾਉਣ ਬਾਰੇ ਸਰਕਾਰ ਨੂੰ ਸਹਿਯੋਗ ਦੇਣ ਦੀ ਪੇਸ਼ਕਸ਼ ਕੀਤੀ। ਇਸ ਬਿਆਨ ਤੇ ਹਸਤਾਖਰ ਕਰਨ ਵਾਲਿਆਂ ਵਿਚ ਮਹਾਤਮਾ ਗਾਂਧੀ, ਪੰਡਤ ਮੋਤੀ ਲਾਲ ਨਹਿਰੂ, ਪੰਡਤ ਜਵਾਹਰ ਲਾਲ ਨਹਿਰੂ, ਸਰਦਾਰ ਵੱਲਭ ਭਾਈ ਪਟੇਲ, ਰਾਇਟ ਆਨਰੇਬਲ ਵੀ. ਐਸ. ਸ਼ਾਸਤ੍ਰੀ, ਸ੍ਰੀ ਤੇਜ ਬਹਾਦੁਰ ਸਪਰੂ ਆਦਿ ਸ਼ਾਮਿਲ ਸਨ। ਸੁਭਾਸ਼ ਚੰਦਰ ਬੋਸ ਨੇ ਸੈਫ਼-ਉਦ-ਦੀਨ ਕਿਚਲੂ ਅਤੇ ਅਬਦੁਲ ਬਾਰੀ ਨਾਲ ਮਿਲ ਕੇ ਇਕ ਵੱਖਰਾ ਘੋਸ਼ਣਾ-ਪੱਤਰ ਜਾਰੀ ਕੀਤਾ ਤੇ ਰਿਆਸਤੀ ਰੁਤਬਾ ਮੰਨਣ ਅਤੇ ਤਥਾਕਥਿਤ ਗੋਲ ਮੇਜ਼ ਕਾਨਫਰੰਸ ਵਿਚ ਭਾਗ ਲੈਣ ਦਾ ਵਿਰੋਧ ਕੀਤਾ। ਉਹਨਾਂ ਮੰਗ ਕੀਤੀ ਕਿ ਜੇਕਰ ਗੋਲ ਮੇਜ਼ ਕਾਨਫਰੰਸ ਨੂੰ ਸਹੀ ਕਾਨਫਰੰਸ ਬਣਾਉਣਾ ਹੈ ਤਾਂ ਭਾਰਤੀ ਪ੍ਰਤੀਨਿਧਾਂ ਨੂੰ ਬ੍ਰਿਟਿਸ਼ ਸਰਕਾਰ ਨਾਮਜ਼ਦ ਨਾ ਕਰੇ ਤੇ ਭਾਰਤੀ ਜਨਤਾ ਉਹਨਾਂ ਦੀ ਚੋਣ ਕਰੇ। ਉਹਨਾਂ ਲੋਕਾਂ ਨੂੰ ਵੀ ਚੇਤਾਵਨੀ ਦਿੱਤੀ ਕਿ ਬ੍ਰਿਟਿਸ਼ਾਂ ਦਾ ਸੁਝਾਅ ਇਕ ਧੋਖੇ ਦੀ ਚਾਲ ਹੈ। ਇਹ ਚਾਲ ਉਸੇ ਤਰ੍ਹਾਂ ਦੀ ਹੈ ਜਿਹੋ ਜਿਹੀ ਉਹਨਾਂ ਆਇਰਲੈਂਡ ਵਿਚ ਚਲੀ ਸੀ ਪਰ ਉਥੋਂ ਦੀ ਸਿਨ-ਫ਼ੀਂ ਪਾਰਟੀ ਨੇ ਉਹਨਾਂ ਦੀ ਚਾਲ ਸਮਝ ਲਈ ਸੀ ਤੇ ਠੀਕ ਹੀ ਉਸ ਨੂੰ ਨਾਮਨਜ਼ੂਰ ਕਰ ਦਿੱਤਾ ਸੀ।

ਦਸੰਬਰ ਵਿਚ ਮਹਾਤਮਾ ਗਾਧੀ ਅਤੇ ਪੰਡਤ ਮੋਤੀ ਲਾਲ ਬ੍ਰਿਟਿਸ਼ ਵਾਇਸਰਾਏ ਨੂੰ ਮਿਲੇ ਤੇ ਉਸਨੂੰ ਯਕੀਨ ਦੁਆਉਣ ਲਈ ਆਖਿਆ ਕਿ ਭਾਰਤ ਨੂੰ ਰਿਆਸਤੀ ਰੁਤਬਾ ਮਿਲੇਗਾ। ਪਰ ਉਸਨੇ ਕੋਈ ਯਕੀਨ ਨਾ ਦੁਆਇਆ। ਸਿੱਟੇ ਵਜੋਂ, ਉਹ ਨਿਰਾਸ ਮੁੜ ਆਏ ਤੇ ਲਾਹੌਰ ਕਾਂਗਰਸ ਵਿਚ ਖਾਲੀ ਹੱਥ ਪੁੱਜੇ।

# 13

ਦਸੰਬਰ 1929 ਵਿਚ, ਜਵਾਹਰ ਲਾਲ ਨਹਿਰੂ ਦੀ ਪ੍ਰਧਾਨਗੀ ਹੇਠ, ਇਤਿਹਾਸਿਕ ਲਾਹੌਰ ਕਾਂਗਰਸ ਜੁੜੀ । ਮਹਾਤਮਾ ਗਾਂਧੀ ਨੇ ਆਪ ਅੱਗੇ ਵਧ ਕੇ ਸੰਪੂਰਨ ਆਜ਼ਾਦੀ ਦੀ ਕੌਮੀ ਮੰਗ ਬਾਰੇ ਮਤਾ ਪੇਸ਼ ਕੀਤਾ । 31 ਦਸੰਬਰ 1929 ਦੀ ਰਾਤ ਨੂੰ ਠੀਕ ਬਾਰਾਂ ਵਜੇ ਕਾਂਗਰਸ ਦੇ ਨੌਜਵਾਨ ਪ੍ਰਧਾਨ ਨੇ ਵਿਸ਼ਾਲ ਜਨ-ਸਮੂਹ ਸਾਮ੍ਹਣੇ ਰਾਵੀ ਦੇ ਕੰਢੇ ਆਜ਼ਾਦੀ ਦਾ ਝੰਡਾ ਚੜ੍ਹਾਇਆ । ਭਾਰਤੀ ਜਨਤਾ ਲਈ ਇਹ ਘਟਨਾ ਬੜੀ ਭਾਰੀ ਉਤਸ਼ਾਹ-ਵਧਾਊ ਘਟਨਾ ਸੀ ਤੇ ਇਸ ਤੋਂ ਇਕ ਨਵੇਂ ਸੁਨੇਹੇ ਦਾ ਜਨਮ ਹੁੰਦਾ ਸੀ ।

ਸੁਭਾਸ਼ ਚੰਦਰ ਬੋਸ ਨੇ ਕਲਕੱਤਾ ਕਾਂਗਰਸ ਵਿਚ ਜੋ ਵਤੀਰਾ ਅਪਣਾਇਆ ਸੀ, ਉਸਤੋਂ ਇਕ ਕਦਮ ਹੋਰ ਅਗਾਂਹ ਵਧਦਿਆਂ ਮੰਗ ਕੀਤੀ ਕਿ ਕੌਮੀ ਮੰਗ ਨੂੰ ਲਾਗੂ ਕਰਨ ਲਈ ਕੋਈ ਸਕਾਰਾਤਮਕ ਕਾਰਜ-ਕਰਮ ਬਣਾਇਆ ਜਾਵੇ । ਉਸਨੇ ਮਤਾ ਪੇਸ਼ ਕੀਤਾ ਕਿ ਕਾਂਗਰਸ ਦੇਸ਼ ਵਿਚ ਸਮਾਨੰਤਰ ਸਰਕਾਰ ਕਾਇਮ ਕਰਨ ਨੂੰ ਟੀਚਾ ਬਣਾਵੇ ਤੇ ਇਸਦੇ ਲਈ ਮਜ਼ਦੂਰਾਂ, ਕਿਸਾਨਾਂ ਅਤੇ ਨੌਜਵਾਨਾਂ ਨੂੰ ਲਾਮਬੰਦ ਕਰਨ ਦਾ ਕੰਮ ਆਪਣੇ ਜ਼ਿੰਮੇ ਲਵੇ । ਉਸਦੇ ਵਿਚਾਰ ਵਿਚ ਕਾਂਗਰਸੀਆਂ ਨੂੰ ਵਿਧਾਨ-ਸਭਾਵਾਂ ਤੋਂ ਇਸਤੀਫ਼ੇ ਦੇਣ ਲਈ ਆਖਣ ਦਾ ਨਕਾਰਾਤਮਕ ਢੰਗ ਕਾਫ਼ੀ ਨਹੀਂ ਸੀ । ਇਕ ਹੋਰ ਮਤਾ ਖੱਬੇ-ਪੱਖੀਆਂ ਵਲੋਂ ਪੇਸ਼ ਕੀਤਾ ਗਿਆ ਕਿ ਗਾਂਧੀ ਜੀ ਵਲੋਂ ਪੇਸ਼ ਕੀਤਾ ਗਿਆ ਸਮਾਜ-ਉਸਾਰੀ ਦਾ ਪ੍ਰੋਗਰਾਮ ਆਤਮ-ਸ਼ਾਸਿਤ ਸੰਸਥਾਵਾਂ ਦੀ ਥਾਂ ਤੇ ਕਾਂਗਰਸੀਆਂ ਅਤੇ ਕਾਂਗਰਸੀ ਜਥੇਬੰਦੀਆਂ ਦੇ ਹੱਥ ਦਿੱਤਾ ਜਾਵੇ । ਦੋਵੇਂ ਮਤੇ ਪਾਸ ਨਾ ਹੋ ਸਕੇ ।

ਸੁਭਾਸ਼ ਚੰਦਰ ਨੇ ਲਾਹੌਰ ਕਾਂਗਰਸ ਨੂੰ ਸੰਬੋਧਨ ਕਰਦਿਆਂ ਆਖਿਆ, "ਮੇਰਾ ਪ੍ਰੋਗਰਾਮ ਤਾਂ ਹਰ ਤਰ੍ਹਾਂ ਦੇ ਬਾਈਕਾਟ ਦਾ ਪ੍ਰੋਗਰਾਮ ਹੈ । ਜੇਕਰ ਤੁਸੀਂ ਮੁਕੰਮਲ ਬਾਈਕਾਟ ਲਈ ਤਿਆਰ ਨਹੀਂ ਹੋ, ਤਾਂ ਤੁਹਾਡਾ ਵਿਧਾਨ-ਸਭਾਵਾਂ ਦਾ ਬਾਈਕਾਟ ਵਿਅਰਥ ਹੈ ।"

"ਮੈਂ ਅਤਿਵਾਦੀ ਹਾਂ ਤੇ ਮੇਰਾ ਸਿਧਾਂਤ ਹੈ—ਸਭ ਕੁਝ ਜਾਂ ਕੁਝ ਵੀ ਨਹੀਂ ।"

"ਗੋਲ ਮੇਜ਼ ਕਾਨਫਰੰਸ ਦੋ ਦੁਸ਼ਮਣ ਧਿਰਾਂ ਵਿਚਕਾਰ, ਵਿਰੋਧੀ ਧਿਰਾਂ ਦੀ ਪ੍ਰਤੀਨਿਧਤਾ ਕਰਨ ਵਾਲੇ ਦੋ ਖ਼ੁਦ-ਮੁਖ਼ਤਾਰਾਂ ਵਿਚਕਾਰ ਹੁੰਦੀ ਹੈ । ਮੈਂ ਤੁਹਾਨੂੰ ਪੁੱਛਦਾ ਹਾਂ ਕਿ ਕੀ ਬ੍ਰਿਟਿਸ਼ ਸਰਕਾਰ ਦੇ ਪ੍ਰਤੀਨਿਧਾਂ ਨਾਲ ਗੱਲਬਾਤ ਕਰਨ ਲਈ ਭਾਰਤ ਦੀ ਜਨਤਾ ਨੂੰ ਸੱਦਾ ਦਿੱਤਾ ਗਿਆ ਹੈ ਕਿ ਉਹ ਪੂਰੇ ਅਧਿਕਾਰਾਂ ਨਾਲ ਆਪਣੀ ਮਰਜ਼ੀ ਦੇ

ਪ੍ਰਤੀਨਿਧ ਭੇਜੇ ?"

"ਮੈਂ ਨਿਮਰਤਾਪੂਰਬਕ ਆਖ ਰਿਹਾ ਹਾਂ ਕਿ ਜਦੋਂ ਤਕ ਮਜ਼ਦੂਰਾਂ, ਕਿਸਾਨਾਂ ਅਤੇ ਦਲਿਤਾਂ ਨੂੰ ਲਾਮਬੰਦ ਨਹੀਂ ਕੀਤਾ ਜਾਂਦਾ, ਸਿਵਲ ਨਾਫਰਮਾਨੀ ਕਦੀ ਨਹੀਂ ਹੋ ਸਕੇਗੀ।"

ਲਾਹੌਰ ਕਾਂਗਰਸ ਵਿਚ ਸੁਭਾਸ਼ ਚੰਦਰ ਬੋਸ ਨੂੰ ਸ੍ਰੀਨਿਵਾਸ ਆਇੰਗਰ ਅਤੇ ਹੋਰਨਾਂ ਖੱਬੇ-ਪੱਖੀਆਂ ਸਹਿਤ ਕਾਂਗਰਸ ਵਰਕਿੰਗ ਕਮੇਟੀ ਵਿਚ ਸ਼ਾਮਿਲ ਨਹੀਂ ਕੀਤਾ ਗਿਆ। ਮਹਾਤਮਾ ਗਾਂਧੀ ਪਾਰਟੀ ਦੀ ਸਰਬਉੱਚ ਇਕਾਈ ਨੂੰ ਇੱਕਸੁਰ ਵੇਖਣਾ ਲੋਚ ਰਹੇ ਸਨ ਤਾਂ ਜੋ ਉਹ ਹਾਈ-ਕਮਾਨ ਦੇ ਅੰਦਰੋਂ ਕਿਸੇ ਪ੍ਰਕਾਰ ਦੇ ਕਿੰਤੂ ਬਿਨਾਂ ਆਪਣੀਆਂ ਯੋਜਨਾਵਾਂ ਨੂੰ ਅੱਗੇ ਤੋਰ ਸਕਣ।

1928 ਦੀ ਕਲਕੱਤਾ ਕਾਂਗਰਸ ਦੌਰਾਨ ਜੇ. ਐਮ. ਸੇਨਗੁਪਤਾ ਵਲੋਂ ਮਹਾਤਮਾ ਗਾਂਧੀ ਦੀਆਂ ਨੀਤੀਆਂ ਦੇ ਖੁਲ੍ਹੇ ਸਮਰਥਨ ਅਤੇ ਸੁਭਾਸ਼ ਚੰਦਰ ਬੋਸ ਦੇ ਸਮਰਥਨ ਤੋਂ ਇਨਕਾਰ ਅਤੇ ਪੂਰਨ ਆਜ਼ਾਦੀ ਦੀ ਥਾਂ ਤੇ ਗਾਂਧੀ ਜੀ ਦੇ ਰਿਆਸਤੀ ਹੋਮ ਰੂਲ ਦੇ ਮਤੇ ਤੇ ਖੁਲ੍ਹਮ-ਖੁਲ੍ਹਾ ਸੰਸ਼ੋਧਨ ਪੇਸ਼ ਕਰਨ ਨਾਲ ਬੰਗਾਲ ਕਾਂਗਰਸ ਵਿਚ ਸਪਸ਼ਟ ਦਰਾੜ ਪੈ ਗਈ ਸੀ। ਲਾਹੌਰ ਕਾਂਗਰਸ ਤੋਂ ਇਕ ਮਹੀਨਾ ਪਹਿਲਾਂ ਹੋਈਆਂ ਬੰਗਾਲ ਕਾਂਗਰਸ ਕਮੇਟੀ ਦੀਆਂ ਚੋਣਾਂ ਦੌਰਾਨ ਮਤਭੇਦ ਖੁਲ੍ਹ ਖੇਡ੍ਹੇ ਸਨ। ਡਟ ਕੇ ਮੁਕਾਬਿਲਾ ਹੋਇਆ ਤੇ ਸੁਭਾਸ਼-ਗਰੁਪ ਦੀ ਜਿੱਤ ਹੋਈ। ਸਿੱਟੇ ਵਜੋਂ ਰਾਜਨੀਤਿਕ ਸਿਧਾਂਤਾਂ ਅਤੇ ਨੀਤੀ ਦੇ ਨਾਂ ਤੇ ਪਾਰਟੀ ਦੁਫਾੜ ਹੋ ਗਈ। ਇਹ ਅੰਤਰ-ਸੰਘਰਸ਼ ਸੇਨਗੁਪਤਾ ਦੀ ਮੌਤ ਤਕ, ਅਰਥਾਤ 1933 ਤੱਕ ਜਾਰੀ ਰਿਹਾ। ਤਾਂ ਵੀ, ਜ਼ੋਰਦਾਰ ਕ੍ਰਾਂਤੀਕਾਰੀ ਤੱਤਵਾਂ ਵਲੋਂ ਸਮਰਥਿਤ ਬੰਗਾਲ ਕਾਂਗਰਸ ਦੀ ਬਹੁ-ਗਿਣਤੀ ਬੜੀ ਹਦ ਤੱਕ ਸੁਭਾਸ਼ ਦੇ ਸਾਰੇ ਰਾਜਨੀਤਿਕ ਜੀਵਨ ਵਿਚ ਉਸਦਾ ਸਮਰਥਨ ਕਰਦੀ ਰਹੀ।

ਜਨਵਰੀ 1930 ਦੇ ਆਰੰਭ ਵਿਚ ਕਾਂਗਰਸ ਵਰਕਿੰਗ ਕਮੇਟੀ ਨੇ ਸਾਰੇ ਦੇਸ਼ ਵਿਚ 26 ਜਨਵਰੀ ਦਾ ਦਿਹਾੜਾ ਆਜ਼ਾਦੀ-ਦਿਹਾੜੇ ਦੇ ਰੂਪ ਵਿਚ ਮਨਾਉਣ ਦਾ ਐਲਾਨ ਕੀਤਾ। ਕਮੇਟੀ ਨੇ ਘੋਸ਼ਣਾ ਦੇ ਰੂਪ ਵਿਚ ਇਕ ਨੀਤੀ-ਪੱਤਰ ਅਤੇ ਭਾਰਤ ਦੀ ਆਜ਼ਾਦੀ ਬਾਰੇ ਇਕ ਸਹੁੰ ਵੀ ਜਾਰੀ ਕੀਤੀ। ਸਾਰੀ ਕੌਮ ਨੇ ਨਿਵੇਕਲੇ ਉਤਸ਼ਾਹ ਨਾਲ ਪਹਿਲਾ ਆਜ਼ਾਦੀ ਦਿਹਾੜਾ ਮਨਾਇਆ। ਆਪਣੀ ਮੁਹਿੰਮ ਸ਼ੁਰੂ ਕਰਨ ਤੋਂ ਪਹਿਲਾਂ ਮਹਾਤਮਾ ਗਾਂਧੀ ਨੇ ਇਕ ਪਾਸੇ ਇਹ ਆਖ ਕੇ ਕਿ ਉਹ 'ਆਜ਼ਾਦੀ ਦੀ ਸਾਮਗ੍ਰੀ' ਨਾਲ ਸੰਤੁਸ਼ਟ ਹੋਣਗੇ ਨਰਮ ਦਲ ਤੱਤਵਾਂ ਦੇ ਤੌਖਲੇ ਦੂਰ ਕੀਤੇ ਤੇ ਦੂਜੇ ਪਾਸੇ ਇਹ ਆਖ ਕੇ ਖੱਬੇ-ਪੱਖੀਆਂ ਨੂੰ ਮੁੜ ਭਰੋਸਾ ਦੁਆਇਆ ਕਿ "ਇਸ ਵਾਰ ਦੀ ਸ਼ੁਰੂ ਹੋਈ ਸਿਵਲ ਨਾ-ਫ਼ਰਮਾਨੀ ਉਦੋਂ ਤਕ ਕੋਈ ਨਹੀਂ ਰੋਕ ਸਕੇਗਾ ਜਦੋਂ ਤਕ ਇਕ ਵੀ ਸਿਵਲ ਨਾ-ਫ਼ਰਮਾਨੀ ਕਰਨ ਵਾਲਾ ਵਿਅਕਤੀ ਆਜ਼ਾਦ ਜਾਂ ਜ਼ਿੰਦਾ ਹੈ।"

ਸੁਭਾਸ਼ ਨੇ ਆਪਣੇ ਖਾੜਕੂ ਪ੍ਰੋਗਰਾਮ ਨੂੰ ਅਗਾਂਹ ਵਧਾਉਣ ਲਈ ਕਾਂਗਰਸ ਡੈਮੋਕਰੇਟਿਕ ਪਾਰਟੀ ਬਣਾ ਲਈ। ਪਰ ਉਸਦੀ ਯੋਜਨਾ ਧਰੀ ਦੀ ਧਰੀ ਰਹਿ ਗਈ ਤੇ ਉਸਦੇ ਲਾਹੌਰ ਤੋਂ ਕਲਕੱਤੇ ਮੁੜਦਿਆਂ ਸਾਰ ਹੀ ਉਸਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਸਾਲ ਭਰ ਦੀ ਕੈਦ ਬਾ-ਮਸ਼ੱਕਤ ਦੀ ਸਜ਼ਾ ਸੁਣਾ ਦਿੱਤੀ ਗਈ। ਗਾਂਧੀ ਜੀ ਦੀ

ਅਗਵਾਈ ਹੇਠ ਵਾਪਰ ਰਹੀਆਂ ਤੂਫ਼ਾਨੀ ਘਟਨਾਵਾਂ ਨੂੰ ਉਹ ਪਿੰਜਰੇ ਪਏ ਸ਼ੇਰ ਵਾਂਗ ਵੇਖਦਾ ਰਿਹਾ।

ਸ਼ੁਰੂ ਮਾਰਚ ਵਿਚ ਮਹਾਤਮਾ ਗਾਂਧੀ ਨੇ ਵਾਇਸਰਾਏ ਲਾਰਡ ਇਰਵਿਨ ਨੂੰ ਨੋਟਿਸ ਦਿੱਤਾ ਕਿ ਉਹ ਆਪਣੇ ਚੁਣੇ ਹੋਏ ਪੈਰੋਕਾਰਾਂ ਦਾ ਜੱਥਾ ਲੈ ਕੇ ਨਮਕ ਕਾਨੂੰਨ ਤੋੜਣ ਦਾ ਇਰਾਦਾ ਰੱਖਦੇ ਹਨ। ਸੁਭਾਸ਼ ਆਪਣੀ ਪੁਸਤਕ "ਦਿ ਇੰਡੀਅਨ ਸਟ੍ਰਗਲ' ਵਿਚ ਲਿਖਦਾ ਹੈ, "ਗਾਂਧੀ ਜੀ ਵਲੋਂ ਪੁੱਟੇ ਗਏ ਅਗਲੇ ਕਦਮ ਸਦਾ-ਸਦਾ ਉਹਨਾਂ ਦੀ ਅਗਵਾਈ ਹੇਠਾਂ ਪ੍ਰਾਪਤ ਸ਼ਾਨਦਾਰ ਕਾਮਯਾਬੀਆਂ ਦੀ ਗਵਾਹੀ ਦੇਣਗੇ ਤੇ ਇਹਨਾਂ ਤੋਂ ਗਾਂਧੀ ਜੀ ਦੀ ਸੰਕਟ ਦੇ ਅਵਸਰਾਂ ਤੇ ਚੜ੍ਹਤ ਵੱਲ ਵਧਦੀ ਸਿਆਸਤਦਾਨੀ ਦੀਆਂ ਉਚਾਈਆਂ ਦਾ ਪਤਾ ਦੇਣਗੇ।" ਵਾਇਸਰਾਏ ਨੇ ਗਾਂਧੀ ਜੀ ਦੀ ਚਿੱਠੀ ਦਾ ਬੜਾ ਸਖ਼ਤ ਜਵਾਬ ਦਿੱਤਾ ਤੇ ਉਹਨਾਂ ਦੀ ਕਾਨੂੰਨ ਭਗ ਕਰਨ ਦੀ ਇੱਛਾ ਤੇ ਅਫ਼ਸੋਸ ਜ਼ਾਹਿਰ ਕੀਤਾ। ਇਸਤੋਂ ਮਗਰੋਂ ਗਾਂਧੀ ਜੀ ਨੇ ਅਹਿਮਦਾਬਾਦ ਤੋਂ ਸਮੁੰਦਰ-ਕੰਢੇ ਦੇ ਪਿੰਡ ਡਾਂਡੀ ਦੀ ਆਪਣੀ ਤਿੰਨ ਹਫ਼ਤਿਆਂ ਦੀ ਇਤਿਹਾਸਕ ਯਾਤਰਾ ਆਰੰਭ ਕਰ ਦਿੱਤੀ। ਡਾਂਡੀ ਤੋਂ ਹੀ ਸਿਵਲ ਨਾ-ਫ਼ਰਮਾਨੀ ਅੰਦੋਲਨ ਦਾ ਉਦਘਾਟਨ ਹੋਣਾ ਸੀ। ਇਸ ਯਾਤਰਾ ਤੋਂ ਉਹ ਪਿੰਡ-ਕਸਬੇ ਹੀ ਨਹੀਂ ਜਾਗੇ, ਜਿਥੋਂ-ਜਿਥੋਂ ਦੀ ਗਾਂਧੀ ਜੀ ਲੰਘੇ, ਸਗੋਂ ਪੂਰਾ ਦੇਸ਼ ਦੇਸ਼-ਭਗਤੀ ਅਤੇ ਨਿਸ਼ਚੇ ਦੀਆਂ ਨਵੀਆਂ ਬੁਲੰਦੀਆਂ ਨਾਲ ਜਾਗ ਪਿਆ।

6 ਅਪਰੈਲ ਨੂੰ ਗਾਂਧੀ ਜੀ ਨੇ ਸਮੁੰਦਰ ਦੇ ਕੰਢੇ ਤੇ ਪਏ ਨਮਕ ਦੇ ਟੱਟੇ ਚੁਗਣ ਨਾਲ ਸੰਘਰਸ਼ ਦਾ ਸ੍ਰੀਗਣੇਸ਼ ਕੀਤਾ। ਇਸਦੇ ਨਾਲ ਹੀ ਸਾਰੇ ਦੇਸ਼ ਵਿਚ ਅਨਿਆਂਪੂਰਨ ਕਾਨੂੰਨਾਂ ਦੇ ਸਨਿਮਰ ਵਿਰੋਧ ਦੀ ਲਹਿਰ ਦੌੜ ਗਈ। ਸਨਿਮਰ ਵਿਰੋਧ ਦੇ ਨਾਲ-ਨਾਲ ਹੀ ਬ੍ਰਿਟਿਸ਼ ਵਸਤਾਂ ਦਾ ਬਾਈਕਾਟ, ਦੇਸ਼ ਧ੍ਰੋਹ ਦੇ ਕਾਨੂੰਨ ਦੀ ਅਵੱਗਿਆ, ਸ਼ਰਾਬ ਦੇ ਠੇਕਿਆਂ ਦੀ ਨਾਕਾਬੰਦੀ ਆਦਿ ਤੁਰ ਪਏ। ਗਾਂਧੀ ਜੀ ਦੀ ਵਿਸ਼ੇਸ਼ ਅਪੀਲ ਤੇ ਹਜ਼ਾਰਾਂ-ਲੱਖਾਂ ਔਰਤਾਂ ਸੰਘਰਸ਼ ਵਿਚ ਸ਼ਾਮਿਲ ਹੋ ਗਈਆਂ। ਔਰਤਾਂ ਦੇ ਉਤਸ਼ਾਹ ਨੇ ਆਦਮੀਆਂ ਨੂੰ ਵਡੇਰੀਆਂ ਕੁਰਬਾਨੀਆਂ ਅਤੇ ਕੋਸ਼ਿਸ਼ਾਂ ਲਈ ਹਲੂਣਾ ਦੇ ਦਿੱਤਾ। ਅਪਰੈਲ ਦੇ ਅੰਤਮ ਦਿਨਾਂ ਵਿਚ ਬ੍ਰਿਟਿਸ਼ ਸਰਕਾਰ ਨੇ ਸਾਰੇ ਭਾਰਤ ਵਿਚ ਦਹਿਸ਼ਤ ਦਾ ਦੌਰ ਦੋਰਾ ਕਰ ਦਿੱਤਾ, ਫ਼ਰਮਾਨ ਤੇ ਫ਼ਰਮਾਨ ਜਾਰੀ ਕੀਤਾ ਤੇ ਕਾਂਗਰਸ ਨੂੰ ਗ਼ੈਰ-ਕਾਨੂੰਨੀ ਜੱਥੇਬੰਦੀ ਕਰਾਰ ਦੇ ਦਿੱਤਾ। ਹਜ਼ਾਰਾਂ-ਲੱਖਾਂ ਕੈਦੀਆਂ ਲਈ ਵਿਸ਼ੇਸ਼ ਜੇਲ੍ਹਾਂ ਤਿਆਰ ਕੀਤੀਆਂ ਗਈਆਂ। ਕਈ ਪ੍ਰਦੇਸ਼ਾਂ ਅੰਦਰ ਟੈਕਸਾਂ ਦੀ ਅਦਮ-ਅਦਾਇਗੀ ਸ਼ੁਰੂ ਹੋਈ। ਸੈਂਕੜੇ ਲੋਕਾਂ ਨੂੰ ਗੋਲੀਆਂ ਨਾਲ ਭੁਨ ਸੁੱਟਿਆ ਗਿਆ।

ਜਿਸ ਸਮੇਂ ਦੇਸ਼ ਬੜੀ ਭਾਰੀ ਤਰਥੱਲੀ 'ਚੋਂ ਦੀ ਲੰਘ ਰਿਹਾ ਸੀ, ਉਸ ਸਮੇਂ ਅਪਰੈਲ ਦੇ ਮਹੀਨੇ ਚਿਟਾਗੌਂਗ ਵਿਖੇ ਇਕ ਸਨਸਨੀਖ਼ੇਜ਼ ਕ੍ਰਾਂਤੀਕਾਰੀ ਘਟਨਾ ਵਾਪਰ ਗਈ। ਸੂਰਯਾ ਸੇਨ ਦੀ ਅਗਵਾਈ ਹੇਠ ਮਰਜੀਵੜੇ ਨੌਜਵਾਨਾਂ ਦੀ ਇਕ ਟੋਲੀ ਨੇ ਸਰਕਾਰੀ ਅਸਲਾਘਰ ਤੇ ਹਮਲਾ ਕੀਤਾ, ਹਥਿਆਰ ਕਬਜ਼ੇ 'ਚ ਲਏ ਤੇ ਪਹਾੜਾਂ ਵੱਲ ਜਾ ਅਲੋਪ ਹੋਏ। ਉਹ ਕਈ ਦਿਨ ਗੁਰੀਲਾ ਲੜਾਈ ਲੜਦੇ ਰਹੇ। ਉਸ ਇਲਾਕੇ ਵਿਚ ਬ੍ਰਿਟਿਸ਼ ਹਕੂਮਤ ਦਾ ਭੋਗ ਪੈ ਗਿਆ। ਉਹਨਾਂ ਵਿਚੋਂ ਬਹੁਤ ਸਾਰੇ ਨੌਜਵਾਨ ਮਾਰੇ

ਗਏ ਤੇ ਬਾਕੀ ਬਚਦੇ ਰੂਪੋਸ਼ ਹੋ ਗਏ। ਬ੍ਰਿਟਿਸ਼ ਫ਼ੌਜ ਨੇ ਸਾਰੇ ਬੰਗਾਲ ਵਿਚ ਦਮਨ-ਚੱਕਰ ਚਲਾ ਦਿੱਤਾ। ਇਹ ਘਟਨਾ ਹਾਲਾਂਕਿ ਗਾਂਧੀ ਜੀ ਦੇ ਅੰਦੋਲਨ ਨਾਲ ਇਕਸੁਰ ਨਹੀਂ ਸੀ, ਪਰ ਇਸਨੇ ਸਾਰੇ ਦੇਸ਼ ਨੂੰ ਹਲੂਣ ਦਿੱਤਾ ਤੇ ਆਜ਼ਾਦੀ ਦੀ ਜੰਗ ਵਿਚ ਦੁਸ਼ਮਣ ਦੇ ਅਮਲੀ ਵਿਰੋਧ ਅਤੇ ਖੁਲ੍ਹੇ ਮੁਕਾਬਿਲੇ ਦਾ ਨਵਾਂ ਸੁਨੇਹਾ ਦਿੱਤਾ। ਸਾਡੇ ਸੰਘਰਸ਼ ਦੇ ਇਤਿਹਾਸ ਵਿਚ ਇਹ ਘਟਨਾ ਦੇਸ਼ ਭਗਤੀ, ਵੀਰਤਾ ਅਤੇ ਕੁਰਬਾਨੀ ਦੀ ਅਮਰ-ਗਾਥਾ ਦੇ ਰੂਪ ਵਿਚ ਦਰਜ ਹੈ।

5 ਮਈ ਨੂੰ ਮਹਾਤਮਾ ਗਾਂਧੀ ਨੂੰ ਗ੍ਰਿਫ਼ਤਾਰ ਕਰਕੇ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ। ਜੇਲ੍ਹ ਅੰਦਰ ਬੈਠਾ ਸੁਭਾਸ਼ ਬੜੇ ਚਾਅ ਨਾਲ ਅੰਦੋਲਨ ਦੀ ਚੜ੍ਹਤ ਨੂੰ ਵੇਖ ਰਿਹਾ ਸੀ। ਕਲਕੱਤੇ ਦੇ ਜੇਲ੍ਹ ਅਧਿਕਾਰੀਆਂ ਨਾਲ ਹੋਏ ਇਕ ਵਾਕਿਆ ਤੇ ਸੁਭਾਸ਼ ਚੰਦਰ, ਜੇ. ਐਮ. ਸੇਨਗੁਪਤਾ ਅਤੇ ਉਹਨਾਂ ਦੇ ਸਾਥੀ ਕੈਦੀਆਂ ਨੂੰ ਏਨਾ ਕੁੱਟਿਆ ਗਿਆ ਕਿ ਉਹਨਾਂ ਵਿਚੋਂ ਬਹੁਤੇ ਬੁਰੀ ਤਰ੍ਹਾਂ ਜ਼ਖ਼ਮੀ ਤੇ ਬੇਹੋਸ਼ ਹੋ ਗਏ।

ਜੂਨ 1930 ਵਿਚ ਸਾਈਮਨ ਕਮੀਸ਼ਨ ਦੀ ਰਿਪੋਰਟ ਪ੍ਰਕਾਸ਼ਿਤ ਹੋਈ। ਇਹ ਐਡੀ ਅਣਸੁਖਾਵੀਂ ਸੀ ਕਿ ਭਾਰਤ ਦੀਆਂ ਸਾਰੀਆਂ ਰਾਜਨੀਤਿਕ ਪਾਰਟੀਆਂ ਨੇ ਇਸਨੂੰ ਰੱਦ ਕਰ ਦਿੱਤਾ। ਅਗਲੇ ਕੁੱਝ ਮਹੀਨੇ ਵਿਚੋਲਗਿਰਾਂ ਦੀਆਂ ਕਾਂਗਰਸ ਅਤੇ ਬ੍ਰਿਟਿਸ਼ ਸਰਕਾਰ ਵਿਚਕਾਰ ਸਮਝੌਤਾ ਕਰਾਉਣ ਦੀਆਂ ਕੋਸ਼ਿਸ਼ਾਂ ਚਲਦੀਆਂ ਰਹੀਆਂ। ਇਹ ਕੋਸ਼ਿਸ਼ਾਂ ਸਿਰੇ ਨਾ ਚੜ੍ਹ ਸਕੀਆਂ।

ਕੈਦ ਵਿਚ ਹੀ ਸੁਭਾਸ਼ ਨੂੰ ਕਲਕੱਤੇ ਦਾ ਮੇਅਰ ਚੁਣ ਲਿਆ ਗਿਆ। ਇਹ ਅਹੁਦਾ ਉਹ ਵਰ੍ਹੇ ਦੇ ਅੰਤ ਤੇ ਆਪਣੀ ਰਿਹਾਈ ਮਗਰੋਂ ਹੀ ਸੰਭਲ ਸਕਿਆ। ਮੇਅਰ ਦੇ ਤੌਰ ਤੇ ਆਪਣੇ ਪਹਿਲੇ ਭਾਸ਼ਨ ਵਿਚ ਸੁਭਾਸ਼ ਚੰਦਰ ਨੇ ਭਾਵੁਕਤਾਪੂਰਬਕ ਸ਼ਹਿਰੀ ਵਿਕਾਸ ਦੇ ਖੇਤਰ ਵਿਚ ਦੇਸ਼ਬੰਧੂ ਦੀ ਅਗਵਾਈ ਨੂੰ ਯਾਦ ਕੀਤਾ। 1924 ਤੋਂ 1930 ਤਕ ਦੇ ਛੇ ਵਰ੍ਹੇ ਕਾਰਪੋਰੇਸ਼ਨ ਸਵਰਾਜੀ ਕਾਂਗਰਸੀਆਂ ਦੇ ਹੱਥ ਰਹੀ। ਕਲਕੱਤੇ ਦੇ ਸ਼ਹਿਰੀ ਜੀਵਨ ਦੀ ਬਿਹਤਰੀ ਲਈ ਕਈ ਪ੍ਰੋਗਰਾਮ ਉਲੀਕੇ ਤੇ ਤੋਰੇ ਗਏ। ਸੁਭਾਸ਼ ਚੰਦਰ ਨੇ ਅਗਲੀ ਕਾਰਜ-ਯੋਜਨਾ ਦਾ ਐਲਾਨ ਕਰ ਦਿੱਤਾ।

26 ਜਨਵਰੀ 1931 ਨੂੰ, ਆਜ਼ਾਦੀ ਦੇ ਦੂਜੇ ਦਿਹਾੜੇ ਤੇ, ਪੁਲੀਸ ਵਲੋਂ ਲਾਈ ਪਾਬੰਦੀ ਤੋੜਦਿਆਂ ਸੁਭਾਸ਼, ਕਲਕੱਤੇ ਦੇ ਮੇਅਰ ਦੇ ਤੌਰ ਤੇ, ਉੱਚ ਅਧਿਕਾਰੀਆਂ ਨੂੰ ਨਾਲ ਲੈ ਕੇ ਜਨਤਾ ਦੇ ਬੜੇ ਭਾਰੀ ਜਲੂਸ ਸਮੇਤ ਨਿਗਮ ਦੇ ਮੁੱਖ ਦਫ਼ਤਰ ਤੋਂ ਮੈਦਾਨ ਵੱਲ ਨੂੰ ਤੁਰ ਪਿਆ। ਜਿਵੇਂ ਹੀ ਉਹ ਐਸਪਲੇਨੇਡ ਤੋਂ ਦੀ ਲੰਘੇ, ਘੋੜਸਵਾਰ ਪੁਲੀਸ ਦੇ ਇਕ ਮਜ਼ਬੂਤ ਦਸਤੇ ਨੇ ਉਹਨਾਂ ਤੇ ਬੇਰਹਿਮ ਹਮਲਾ ਕਰ ਦਿੱਤਾ। ਸੁਭਾਸ਼ ਬੁਰੀ ਤਰ੍ਹਾਂ ਜ਼ਖ਼ਮੀ ਹੋਇਆ ਤੇ ਉਸਨੂੰ ਹਿਰਾਸਤ ਵਿਚ ਲੈ ਲਿਆ ਗਿਆ। ਉਸਦੀਆਂ ਕੁੱਲ ਗਿਆਰਾਂ ਕੈਦਾਂ ਵਿਚੋਂ ਇਹ ਕੈਦ ਇਸ ਬੇਰਹਿਮੀ ਨਾਲ ਸ਼ੁਰੂ ਹੋਈ। ਅਗਲੇ ਦਿਨ ਇਕ ਆਮ ਜਨ ਸਭਾ ਵਿਚ ਸੁਭਾਸ਼ ਦੇ ਲਹੂ-ਭਿੱਜੇ ਕੱਪੜੇ ਵਿਖਾਏ ਗਏ।

# 14

1930 ਦੇ ਅੰਤਮ ਵਰ੍ਹਿਆਂ ਵਿਚ ਪਹਿਲੀ ਗੋਲ ਮੇਜ਼ ਕਾਨਫਰੰਸ ਲੰਦਨ ਵਿਚ ਹੋਈ। ਕਾਂਗਰਸ ਨੇ ਇਸ ਵਿਚ ਭਾਗ ਨਹੀਂ ਲਿਆ। ਇਸ ਕਾਨਫਰੰਸ ਦੇ ਸਾਰ-ਸਿੱਟੇ ਵਜੋਂ ਭਾਰਤ ਨੂੰ ਦੋ ਕੌੜੀਆਂ ਗੋਲੀਆਂ—ਸੁਰੱਖਿਆ ਅਤੇ ਸੰਘ ਪੇਸ਼ ਕੀਤੀਆਂ ਗਈਆਂ। ਇਹ ਵੀ ਸਪਸ਼ਟ ਨਹੀਂ ਸੀ ਕਿ ਸਾਰੀ ਸੁਰੱਖਿਆ ਦੇਣ ਤੇ ਵੀ ਸਚਮੁਚ ਦੀ ਜਵਾਬ-ਦੇਹ ਸਰਕਾਰ ਹੋਂਦ ਵਿਚ ਆਵੇਗੀ ਜਾਂ ਨਹੀਂ। ਸੱਚ ਤਾਂ ਇਹ ਸੀ ਕਿ ਇੰਡੀਅਨ ਨੈਸ਼ਨਲ ਕਾਂਗਰਸ ਦੀ ਗ਼ੈਰ-ਮੌਜੂਦਗੀ ਵਿਚ ਭਾਰਤ ਅਤੇ ਬ੍ਰਿਟੇਨ ਵਿਚਕਾਰ ਕਿਸੇ ਸਮਝੌਤੇ ਦਾ ਸਿਰੇ ਚੜ੍ਹਨਾ ਸੰਭਵ ਹੀ ਨਹੀਂ ਸੀ। ਜਨਵਰੀ 1931 ਵਿਚ ਜਦੋਂ ਲੇਬਰ ਪਾਰਟੀ ਦਾ ਪ੍ਰਧਾਨ ਮੰਤਰੀ ਰਾਮਸੇ ਮੈਕਡੋਨਲਡ ਗੋਲ ਮੇਜ਼ ਕਾਨਫਰੰਸ ਤੇ ਸਮਾਪਤੀ ਭਾਸ਼ਨ ਦੇ ਰਿਹਾ ਸੀ, ਵਾਇਸਰਾਏ ਲਾਰਡ ਇਰਵਿਨ ਨੇ ਕਾਂਗਰਸ ਨੂੰ ਸਹਿਯੋਗ ਦੇਣ ਲਈ ਅਪੀਲ ਕੀਤੀ। ਉਸਦੇ ਮਗਰੋਂ ਛੇਤੀ ਹੀ ਗਾਂਧੀ ਜੀ ਅਤੇ ਵਰਕਿੰਗ ਕਮੇਟੀ ਦੇ ਮੈਂਬਰਾਂ ਨੂੰ ਰਿਹਾਅ ਕਰ ਦਿੱਤਾ ਗਿਆ। ਭਾਰਤੀ ਉਦਾਰਵਾਦੀਆਂ ਅਤੇ ਗਾਂਧੀ ਜੀ ਵਿਚਕਾਰ ਕਈ ਵਾਰੀ ਗੱਲਬਾਤ ਹੋਈ। ਅਖੀਰ ਗਾਂਧੀ ਜੀ ਮੱਧ ਫ਼ਰਵਰੀ ਵਿਚ ਦਿੱਲੀ ਜਾ ਕੇ ਵਾਇਸਰਾਏ ਨੂੰ ਮਿਲੇ। ਲੰਮੀ ਗੱਲਬਾਤ ਮਗਰੋਂ ਮਾਰਚ ਦੇ ਪਹਿਲੇ ਹਫ਼ਤੇ ਗਾਂਧੀ-ਇਰਵਿਨ ਸਮਝੌਤਾ ਉਲੀਕਿਆ ਗਿਆ। ਇਸ ਸਮਝੌਤੇ ਦੀ ਰੂਪ ਰੇਖਾ ਜਵਾਹਰ ਲਾਲ ਨਹਿਰੂ ਦੀ ਪ੍ਰਧਾਨਗੀ ਹੇਠ ਜੁੜੀ ਕਾਂਗਰਸ ਵਰਕਿੰਗ ਕਮੇਟੀ ਸਾਮ੍ਹਣੇ ਪੇਸ਼ ਕੀਤੀ ਗਈ। ਰੂਪ ਰੇਖਾ ਪਾਸ ਹੋ ਗਈ। ਸੁਭਾਸ਼ ਚੰਦਰ ਉਦੋਂ ਕਲਕੱਤਾ ਜੇਲ੍ਹ ਵਿਚ ਸੀ। ਉਸਦੇ ਵਿਸ਼ਲੇਸ਼ਣ ਅਤੇ ਨਿਰਣੇ ਅਨੁਸਾਰ ਸਮਝੌਤੇ ਦੀਆਂ ਸ਼ਰਤਾਂ ਨਿਰਾਸ਼ਾਜਨਕ ਸਨ। ਜਤਿੰਦਰ ਮੋਹਨ ਸੇਨਗੁਪਤਾ ਦੇ ਗਰੁਪ ਤੋਂ ਬਿਨਾਂ ਇਸ ਸਮਝੌਤੇ ਪ੍ਰਤੀ ਹੋਰਨਾਂ ਪ੍ਰਾਂਤਾਂ ਦੇ ਮੁਕਾਬਿਲੇ ਬੰਗਾਲ ਸਭ ਤੋਂ ਵੱਧ ਔਖਾ ਸੀ।

ਮਾਰਚ ਦੇ ਆਰੰਭ ਵਿਚ ਸੁਭਾਸ਼ ਚੰਦਰ ਨੂੰ ਰਿਹਾਅ ਕੀਤਾ ਗਿਆ। ਹਾਲਾਂਕਿ ਉਹ ਸਮਝੌਤੇ ਤੋਂ ਹੋਈ ਨਿਰਾਸ਼ਤਾ ਬਾਰੇ ਬੰਗਾਲ ਦੇ ਸਾਥੀ ਕੈਦੀਆਂ ਨਾਲ ਸਹਿਮਤ ਸੀ, ਪਰ ਉਹ ਗਾਂਧੀ ਜੀ ਨਾਲ ਸਾਫ਼-ਸਪਸ਼ਟ ਵਿਚਾਰ-ਵਟਾਂਦਰਾ ਕੀਤੇ ਬਿਨਾਂ ਭਵਿੱਖ ਨੀਤੀ ਸੰਬੰਧੀ ਕੋਈ ਅੰਤਮ ਨਿਰਣਾ ਨਹੀਂ ਲੈਣਾ ਚਾਹੁੰਦਾ ਸੀ। ਇਸ ਲਈ ਉਸਨੇ ਬੰਬਈ ਤਕ ਦੀ ਲੰਮੀ ਯਾਤਰਾ ਕੀਤੀ ਤੇ ਗਾਂਧੀ ਜੀ ਨਾਲ ਗੱਲਬਾਤ ਕੀਤੀ। ਗਾਂਧੀ ਜੀ ਨੇ ਸੁਭਾਸ਼ ਨੂੰ ਕਈ ਤਰ੍ਹਾਂ ਨਾਲ ਭਰੋਸਾ ਦੁਆਇਆ। ਉਹਨਾਂ ਭਰੋਸਾ

ਦੁਆਇਆ ਕਿ ਦੂਜੀ ਗੋਲ ਮੇਜ਼ ਕਾਨਫਰੰਸ ਲਈ ਕਾਂਗਰਸੀ ਪ੍ਰਤੀਨਿਧੀ-ਮੰਡਲ ਨੂੰ ਆਜ਼ਾਦੀ ਬਾਰੇ ਸਪਸ਼ਟ ਨਿਰਦੇਸ਼ ਦਿੱਤਾ ਜਾਵੇਗਾ ਤੇ ਗਾਂਧੀ ਜੀ ਆਪ ਉਹਨਾਂ ਰਾਜਨੀਤਿਕ ਕੈਦੀਆਂ ਦੀ ਰਿਹਾਈ ਵਾਸਤੇ ਹਰ ਸੰਭਵ ਯਤਨ ਕਰਨਗੇ ਜਿਹਨਾਂ ਬਾਰੇ ਸਮਝੌਤੇ ਵਿਚ ਸ਼ਰਤ ਰੱਖਣੀ ਖੁੰਝ ਗਈ ਸੀ। ਬੰਬਈ ਤੋਂ ਸੁਭਾਸ਼ ਗਾਂਧੀ ਜੀ ਨਾਲ ਦਿੱਲੀ ਆਇਆ ਤੇ ਸਫ਼ਰ ਦੌਰਾਨ ਵੀ ਵਿਚਾਰ-ਵਟਾਂਦਰਾ ਜਾਰੀ ਰਿਹਾ। ਉਹ ਗਾਂਧੀ ਜੀ ਨੂੰ ਸਾਰੇ ਰਸਤੇ ਮਿਲਣ ਵਾਲੇ ਸਤਿਕਾਰ ਤੋਂ ਬਹੁਤ ਪ੍ਰਭਾਵਿਤ ਹੋਇਆ ਕਿਉਂਕਿ ਇਸ ਤੋਂ ਸਪਸ਼ਟ ਸੀ ਕਿ ਉਹਨਾਂ ਦੀ ਸਾਧਾਰਨ ਜਨਤਾ ਵਿਚ ਬੜੀ ਜਬ੍ਹੇ ਵਾਲੀ ਹੈਸੀਅਤ ਸੀ। ਪਰ ਦਿੱਲੀ ਪੁੱਜਦਿਆਂ ਹੀ ਉਹਨਾਂ ਨੂੰ ਧਮਾਕੇਦਾਰ ਖ਼ਬਰ ਮਿਲੀ ਕਿ ਸਰਕਾਰ ਨੇ ਭਗਤ ਸਿੰਘ, ਸੁਖਦੇਵ ਤੇ ਰਾਜਗੁਰੂ ਨੂੰ ਫਾਂਸੀ ਲਾਉਣ ਦਾ ਫ਼ੈਸਲਾ ਕਰ ਲਿਆ ਹੈ। ਜਨਤਕ ਅਪੀਲ ਅਤੇ ਗਾਂਧੀ ਜੀ ਦੇ ਵਿਚ-ਬਚਾਅ ਦੇ ਜੁਆਬ ਵਿਚ ਵਾਇਸਰਾਏ ਸਿਰਫ਼ ਫਾਂਸੀ ਦੀ ਤਾਰੀਖ਼ ਮੁਲਤਵੀ ਕਰਨ ਤੇ ਸਹਿਮਤ ਹੋਇਆ। ਆਸ ਕੀਤੀ ਜਾ ਰਹੀ ਸੀ ਕਿ ਤਾਰੀਖ ਦਾ ਮੁਲਤਵੀ ਹੋਣਾ ਅਖੀਰ ਫਾਂਸੀ ਦੀ ਸਜ਼ਾ ਮਨਸੂਖ ਕਰਨ ਵਿਚ ਬਦਲ ਜਾਵੇਗਾ। ਪਰ ਜਦੋਂ ਮਾਰਚ ਦੇ ਅਖ਼ੀਰੀ ਹਫ਼ਤੇ ਸਾਰੇ ਭਾਰਤ ਤੋਂ ਪ੍ਰਤੀਨਿਧੀ ਕਾਂਗਰਸ ਦੇ ਸਾਲਾਨਾ ਇਜਲਾਸ ਲਈ ਕਰਾਚੀ ਇਕੱਠੇ ਹੋ ਰਹੇ ਸਨ ਤਾਂ ਅਚਾਨਕ ਸਾਰੇ ਦੇਸ਼ ਵਿਚ ਇਹ ਖ਼ਬਰ ਪ੍ਰਸਾਰਿਤ ਕਰ ਦਿੱਤੀ ਗਈ ਕਿ ਭਗਤ ਸਿੰਘ ਅਤੇ ਉਸਦੇ ਸਾਥੀ ਫਾਂਸੀ ਲਾ ਦਿੱਤੇ ਗਏ ਹਨ। ਸਾਰੀ ਕੌਮ ਡੂੰਘੇ ਸਦਮੇ ਅਤੇ ਗ਼ੁੱਸੇ ਨਾਲ ਭਰ ਗਈ।

ਕਰਾਚੀ ਦਾ ਕਾਂਗਰਸ ਇਜਲਾਸ ਵੱਲਭ ਭਾਈ ਪਟੇਲ ਦੀ ਪ੍ਰਧਾਨਗੀ ਹੇਠ ਹੋਇਆ। ਸੁਭਾਸ਼ ਵਾਲੇ ਖੱਬੇ ਧੜੇ ਨੇ ਫ਼ੈਸਲਾ ਕੀਤਾ ਕਿ ਉਹ ਹਾਲਾਤ ਦਾ ਯਥਾਰਥਿਕ ਜਾਇਜ਼ਾ ਲੈਣਗੇ ਤੇ ਉਸਤੋਂ ਮਗਰੋਂ ਗਾਂਧੀ-ਇਰਵਿਨ ਸਮਝੌਤੇ ਬਾਰੇ ਵਾਸਤਵਿਕ ਨੀਤੀ ਬਣਾਉਣਗੇ। ਸਿੱਟੇ ਵੱਜੋਂ ਉਹਨਾਂ ਐਲਾਨ ਕੀਤਾ ਕਿ ਉਹ ਸਮਝੌਤੇ ਨੂੰ ਤਾਂ ਨਾ-ਮਨਜ਼ੂਰ ਕਰਦੇ ਹਨ, ਪਰ ਇਸ ਸੰਕਟ ਦੇ ਸਮੇਂ ਉਹ ਪਾਰਟੀ ਨੂੰ ਦੁਫਾੜ ਨਹੀਂ ਕਰਨਗੇ। ਇਸ ਸੰਬੰਧ ਵਿਚ ਸੁਭਾਸ਼ ਨੇ ਵਿਸ਼ਾ ਕਮੇਟੀ ਵਿਚ ਬਿਆਨ ਦਿੱਤਾ। ਗੋਲ ਮੇਜ਼ ਕਾਨਫਰੰਸ ਤੇ ਜਾਣ ਵਾਲੇ ਕਾਂਗਰਸੀ ਪ੍ਰਤੀਨਿਧੀ ਮੰਡਲ ਨੂੰ ਜੋ ਨਿਰਦੇਸ਼ ਦਿੱਤਾ ਗਿਆ ਉਹ ਉਸ ਭਰੋਸੇ ਦੇ ਅਨੁਰੂਪ ਸੀ, ਜੋ ਬੰਬਈ ਵਿਖੇ ਗਾਂਧੀ ਜੀ ਨੇ ਸੁਭਾਸ਼ ਨੂੰ ਦੁਆਇਆ ਸੀ। ਸੁਭਾਸ਼ ਚੰਦਰ ਨੇ ਮੌਲਿਕ ਅਧਿਕਾਰਾਂ ਬਾਰੇ ਕਰਾਚੀ ਕਾਂਗਰਸ ਦੇ ਮਤੇ ਦਾ ਸੁਆਗਤ ਕੀਤਾ ਕਿਉਂਕਿ ਇਸ ਨਾਲ ਪਾਰਟੀ ਦੇ ਸਮਾਜਿਕ-ਆਰਥਿਕ ਉਦੇਸ਼ਾਂ ਨੂੰ ਕੁੱਝ ਸਾਰ ਮਿਲਦਾ ਸੀ। ਲਾਹੌਰ ਵਾਗ ਹੀ ਕਰਾਚੀ ਕਾਂਗਰਸ ਸਮੇਂ ਵੀ ਸੁਭਾਸ਼ ਚੰਦਰ ਅਤੇ ਉਸਦੇ ਵਰਗੇ ਖੱਬੇ ਪੱਖੀ ਵਿਚਾਰਾਂ ਵਾਲਿਆਂ ਨੂੰ ਕਾਂਗਰਸ ਵਰਕਿੰਗ ਕਮੇਟੀ ਵਿਚ ਸ਼ਾਮਿਲ ਨਹੀਂ ਕੀਤਾ ਗਿਆ।

ਕਰਾਚੀ ਵਿਚ ਹੋ ਰਹੇ ਕਾਂਗਰਸ ਇਜਲਾਸ ਦੇ ਨਾਲੋ-ਨਾਲ ਭਗਤ ਸਿੰਘ ਦੀ ਬਣਾਈ ਨੌਜਵਾਨ ਭਾਰਤ ਸਭਾ ਦਾ ਇਜਲਾਸ ਵੀ ਹੋਇਆ। ਸੁਭਾਸ਼ ਚੰਦਰ ਬੋਸ ਨੇ ਇਸਦੀ ਪ੍ਰਧਾਨਗੀ ਕੀਤੀ। ਆਪਣੇ ਭਾਸ਼ਨ ਵਿਚ ਸੁਭਾਸ਼ ਚੰਦਰ ਨੇ ਗਾਂਧੀ-ਇਰਵਿਨ ਸਮਝੌਤੇ ਦਾ ਆਲੋਚਨਾਤਮਕ ਵਿਸ਼ਲੇਸ਼ਣ ਕੀਤਾ ਤੇ ਇਸ ਸਮਝੌਤੇ ਨੂੰ ਦੁਰਕਾਰਨ ਦਾ

ਮਤਾ ਪਾਸ ਕੀਤਾ ਗਿਆ ।

ਜਦੋਂ ਦਾ ਸੁਭਾਸ਼ ਨੇ 1928 ਦੀ ਕਲਕੱਤਾ ਕਾਂਗਰਸ ਵਿਚ ਗਾਂਧੀ ਜੀ ਦੇ ਰਿਆਸਤੀ ਹੋਮ ਰੂਲ ਦੇ ਮਤੇ ਦੇ ਵਿਰੋਧ ਵਿਚ ਆਪਣੇ ਆਜ਼ਾਦੀ ਦੇ ਮਤੇ ਨੂੰ ਪਹਿਲੀ ਵਾਰੀ ਧੱਕੇ ਨਾਲ ਪੇਸ਼ ਕੀਤਾ ਸੀ, ਉਦੋਂ ਦਾ ਹੀ ਉਹ ਸਾਰੇ ਦੇਸ਼ ਵਿਚ ਵਿਦਿਆਰਥੀ, ਨੌਜਵਾਨ ਅਤੇ ਰਾਜਨੀਤਿਕ ਕਾਨਫਰੰਸਾਂ ਨੂੰ ਸੰਬੋਧਨ ਕਰਦਾ ਆ ਰਿਹਾ ਸੀ । ਉਹ ਆਪਣੇ ਉਪਨਿਵੇਸ਼-ਵਿਰੋਧੀ, ਸਾਮਰਾਜ-ਵਿਰੋਧੀ ਸੰਘਰਸ਼ ਦੇ ਅੰਤਮ ਟੀਚੇ ਦੇ ਤੌਰ ਤੇ ਸੱਚੇ ਭ ਰਤੀ ਗੁਣਾਂ ਅਤੇ ਭਾਵਾਂ ਦੇ ਅਨੁਰੂਪ ਸਮਾਜਵਾਦੀ ਢਾਂਚਾ ਕਾਇਮ ਕਰਨ ਦਾ ਪ੍ਰਚਾਰ ਕਰਦਾ ਆ ਰਿਹਾ ਸੀ ।

ਨੌਜਵਾਨ ਭਾਰਤ ਸਭਾ ਦੇ ਕਰਾਚੀ ਇਜਲਾਸ ਵਿਚ ਉਸਨੇ ਬੜੇ ਸਪਸ਼ਟ ਸ਼ਬਦਾਂ ਵਿਚ ਅੰਤਮ ਟੀਚੇ ਦੀ ਵਿਆਖਿਆ ਕੀਤੀ ਅਤੇ ਇਸ ਉਦੇਸ਼ ਦੀ ਪ੍ਰਾਪਤੀ ਲਈ ਸਾਧਨ ਸਪਸ਼ਟ ਕੀਤੇ । ਉਸਨੇ ਐਲਾਨ ਕੀਤਾ ਕਿ ਭਵਿੱਖ ਦੀ ਸਮਾਜਿਕ-ਆਰਥਿਕ ਬਣਤਰ ਅਤੇ ਰਾਜਨੀਤਿਕ ਰੂਪਰੇਖਾ ਨੂੰ ਲਾਜ਼ਮੀ ਤੌਰ ਤੇ ਮਨੁੱਖਤਾ ਦੇ ਵਧਾਵੇ ਅਤੇ ਚਰਿਤਰਿਕ ਵਿਕਾਸ ਲਈ ਅਤੇ ਸਮੂਹ ਮਾਨਵਤਾ ਦੇ ਉੱਚਤਮ ਆਦਰਸ਼ਾਂ ਨੂੰ ਵਾਸਤਵਿਕ ਬਣਾਉਣ ਦੇ ਇਰਾਦੇ ਲਈ ਸਹਾਇਕ ਹੋਣਾ ਚਾਹੀਦਾ ਹੈ । ਜਿਹਨਾਂ ਸਿਧਾਂਤਾਂ ਨੂੰ ਸਾਡੀ ਸਮੂਹਿਕ ਜ਼ਿੰਦਗੀ ਦਾ ਆਧਾਰ ਬਣਨਾ ਚਾਹੀਦਾ ਹੈ ਉਹ ਹਨ—ਨਿਆਂ, ਸਮਾਨਤਾ, ਆਜ਼ਾਦੀ, ਅਨੁਸ਼ਾਸਨ ਅਤੇ ਪਿਆਰ । ਸਮਾਨਤਾ ਪ੍ਰਾਪਤ ਕਰਨ ਲਈ ਅਸਾਨੂੰ ਸਮਾਜਿਕ, ਆਰਥਿਕ, ਰਾਜਨੀਤਿਕ, ਹਰ ਤਰ੍ਹਾਂ ਦੀ ਗ਼ੁਲਾਮੀ ਤੋਂ ਖਹਿੜਾ ਛੁਡਾਉਣਾ ਚਾਹੀਦਾ ਹੈ ।" ਬਿਨਾਂ ਕਿਸੇ ਝਿਜਕ ਤੋਂ ਸੁਭਾਸ਼ ਚੰਦਰ ਨੇ ਐਲਾਨ ਕੀਤਾ : "ਮੈਂ ਭਾਰਤ ਨੂੰ ਸਮਾਜਵਾਦੀ ਗਣਤੰਤਰ ਦੇ ਰੂਪ ਵਿਚ ਵੇਖਣਾ ਚਾਹੁੰਦਾ ਹਾਂ । ਜਦੋਂ ਤਕ ਅਤਿਵਾਦੀ ਜਾਂ ਕ੍ਰਾਂਤੀਕਾਰੀ ਤੱਤਵਾਂ ਨੂੰ ਹਰਕਤ ਵਿਚ ਨਹੀਂ ਲਿਆਇਆ ਜਾਂਦਾ, ਅਸਾਨੂੰ ਅਜ਼ਾਦੀ ਨਹੀਂ ਮਿਲ ਸਕਦੀ ਅਤੇ ਅਸੀਂ ਆਪਣੇ ਵਿਚਕਾਰ ਮੌਜੂਦ ਕ੍ਰਾਂਤੀਕਾਰੀ ਤੱਤਵਾਂ ਨੂੰ ਉਦੋਂ ਤਕ ਹਰਕਤ ਵਿਚ ਨਹੀਂ ਲਿਆ ਸਕਦੇ ਜਦੋਂ ਤਕ ਅਸੀਂ ਉਹਨਾਂ ਨੂੰ ਇਕ ਨਵੇਂ ਸੁਨੇਹੇ ਨਾਲ ਪ੍ਰੇਰਿਤ ਨਹੀਂ ਕਰਦੇ ।" ਸੁਭਾਸ਼ ਨੇ ਇਸ ਗੱਲ ਤੇ ਅਫ਼ਸੋਸ ਜ਼ਾਹਿਰ ਕੀਤਾ ਕਿ ਕਾਂਗਰਸ ਦੀ ਨੀਤੀ ਅਤੇ ਉਸਦੇ ਕਾਰਜ-ਕਰਮ ਵਿਚ ਬੜੀ ਅਸਪਸ਼ਟਤਾ ਅਤੇ ਮਾਨਸਿਕ ਰੁਕਾਵਟ ਹੈ । ਇਸਦੀ ਬੁਨਿਆਦ ਕ੍ਰਾਂਤੀ ਨਹੀਂ ਸਗੋਂ ਸਮਝੌਤਾਵਾਦ ਹੈ । ਉਹ ਜਾਗੀਰਦਾਰਾਂ ਅਤੇ ਕਰਾਏ-ਦਾਰਾਂ ਵਿਚ, ਦੌਲਤਮੰਦਾਂ ਅਤੇ ਦਿਹਾੜੀਦਾਰਾਂ ਵਿਚ, ਅਖੌਤੀ ਉੱਚ ਸ਼੍ਰੇਣੀ ਅਤੇ ਅਖੌਤੀ ਦਲਿਤ ਵਰਗਾਂ ਵਿਚ, ਆਦਮੀਆਂ ਅਤੇ ਔਰਤਾਂ ਵਿਚ ਸਮੰਜਨ ਲੱਭਦੀ ਹੈ । ਇਸ ਲਈ ਸੁਭਾਸ਼ ਚੰਦਰ ਨੇ ਭਾਰਤ ਦੀ ਆਜ਼ਾਦੀ ਪ੍ਰਾਪਤ ਕਰਨ ਲਈ ਨਿਮਨ-ਲਿਖਤ ਪ੍ਰੋਗਰਾਮ ਪੇਸ਼ ਕੀਤਾ : (i) ਸਮਾਜਵਾਦੀ ਪ੍ਰੋਗਰਾਮ ਅਨੁਸਾਰ ਕਿਸਾਨਾਂ ਅਤੇ ਮਜ਼ਦੂਰਾਂ ਦੀ ਜੱਥੇਬੰਦੀ, (ii) ਕਰੜੇ ਅਨੁਸ਼ਾਸਨ ਅਧੀਨ ਨੌਜਵਾਨਾਂ ਦੀ ਵਲੰਟੀਅਰ ਕੋਅਰਾਂ ਵਿਚ ਜੱਥੇਬੰਦੀ, (iii) ਜ਼ਾਤਪਾਤ ਦੀ ਸਮਾਪਤੀ ਅਤੇ ਹਰ ਤਰ੍ਹਾਂ ਦੇ ਸਮਾਜਿਕ ਤੇ ਧਾਰਮਿਕ ਵਹਿਮਾਂ-ਭਰਮਾਂ ਦਾ ਸਫ਼ਾਇਆ, (iv) ਸਿਧਾਂਤਾਂ ਨੂੰ ਅਪਣਾਉਣ ਅਤੇ ਨਵੇਂ ਪ੍ਰੋਗਰਾਮ ਉਲੀਕਣ ਹਿਤ ਨਾਰੀ ਜੱਥੇਬੰਦੀਆਂ ਦਾ ਆਯੋਜਨ, (v) ਬ੍ਰਿਟਿਸ਼ ਵਸਤਾਂ

ਦੇ ਬਾਈਕਾਟ ਦਾ ਜ਼ਬਰਦਸਤ ਪ੍ਰੋਗਰਾਮ ਅਤੇ (vi) ਨਵੀਂ ਸੋਚ ਅਤੇ ਨਵੇਂ ਪ੍ਰੋਗਰਾਮਾਂ ਦੇ ਪ੍ਰਚਾਰ ਲਈ ਸਾਹਿਤ-ਰਚਨਾ ।

ਹਾਲਾਂਕਿ ਸੁਭਾਸ਼ ਨੇ ਸਪਸ਼ਟ ਤੌਰ ਤੇ ਗਾਂਧੀ-ਇਰਵਿਨ ਸਮਝੌਤੇ ਨੂੰ ਬੇਹੱਦ ਅਸੰਤੋਸ਼ਜਨਕ ਅਤੇ ਨਿਰਾਸ਼ ਕਰਨ ਵਾਲਾ ਆਖਿਆ ਸੀ, ਪਰ ਉਸਨੇ ਕਦੀ ਇਕ ਮਿੰਟ ਲਈ ਵੀ ਇਸ ਸਮਝੌਤੇ ਦੀਆਂ ਸ਼ਰਤਾਂ ਲਈ ਜ਼ਿੰਮੇਦਾਰ ਨੇਤਾਵਾਂ ਦੀ ਦੇਸ਼-ਭਗਤੀ ਉੱਤੇ ਕਿੰਤੂ ਕਰਨਾ ਨਹੀਂ ਚਾਹਿਆ ਸੀ । ਇਹਨਾਂ ਹਾਲਾਤ ਵਿਚ, ਉਸਨੇ ਨੌਜਵਾਨਾਂ ਨੂੰ ਵੰਗਾਰਿਆ ਕਿ ਉਹ ਕਾਂਗਰਸ ਨੇਤਾਵਾਂ ਨਾਲ ਬੇਲੋੜੇ ਵਿਰੋਧ ਤੋਂ ਗੁਰੇਜ਼ ਕਰਦਿਆਂ ਕੌਮ ਅਤੇ ਕੌਮੀ ਮੰਗ ਨੂੰ ਬਲ ਦੇਣ ਲਈ ਉਸਦੇ ਉਲੀਕੇ ਪ੍ਰੋਗਰਾਮ ਅਨੁਸਾਰ ਤਕੜੇ ਹੋ ਕੇ ਕੰਮ ਕਰਨ ਕਿਉਂਜੋ ਇਸ ਵਿਰੋਧ ਨਾਲ ਕੌਮ ਕਮਜ਼ੋਰ ਹੋ ਸਕਦੀ ਸੀ ਤੇ ਵਿਰੋਧੀ ਤਕੜੇ ਹੋ ਸਕਦੇ ਸਨ । ਉਸਨੇ ਨੌਜਵਾਨ ਇਕੱਠ ਨੂੰ ਦੂਜਿਆਂ ਦੀ ਆਲੋਚਨਾ ਕਰਨ ਸਮੇਂ ਵੀ ਧੀਰਜ ਅਤੇ ਆਤਮ-ਸੰਜਮ ਤੋਂ ਕੰਮ ਲੈਣ ਲਈ ਆਖਿਆ ਕਿਉਂਕਿ ਸਨਿਮਰ ਅਤੇ ਸੰਜਮਸ਼ੀਲ ਹੋਣ ਨਾਲ ਗੁਆਉਣਾ ਕੁੱਝ ਵੀ ਨਹੀਂ ਸੀ ਤੇ ਪ੍ਰਾਪਤ ਬਹੁਤ ਕੁੱਝ ਕੀਤਾ ਜਾ ਸਕਦਾ ਸੀ ।

ਸੁਭਾਸ਼ ਚੰਦਰ ਨੇ ਭਾਰਤੀ ਨੌਜਵਾਨਾਂ ਦੇ ਨਾਂ ਆਪਣੇ ਇਸ ਮਹੱਤਵਪੂਰਨ ਭਾਸ਼ਨ ਨੂੰ ਸਮਾਪਤ ਕਰਦਿਆਂ ਉਹਨਾਂ ਨੂੰ ਯਾਦ ਦੁਆਇਆ ਕਿ ਭਾਰਤ ਦੁਨੀਆ ਰੂਪੀ ਮਹਿਲ ਦਾ ਨੀਂਹ-ਪੱਥਰ ਹੈ ਤੇ ਆਜ਼ਾਦ ਭਾਰਤ ਨੇ ਸਾਰੀ ਦੁਨੀਆ ਵਿਚੋਂ ਸਾਮਰਾਜਵਾਦ ਦੀ ਤਬਾਹੀ ਦਾ ਮੋਢੀ ਬਣਨਾ ਹੈ ।

# 15

ਹਾਲਾਂਕਿ ਗਾਂਧੀ-ਇਰਵਿਨ ਸਮਝੌਤੇ ਤੋਂ ਆਮ ਤੌਰ ਤੇ ਨੌਜਵਾਨ, ਖੱਬੇ-ਪੱਖੀ, ਕ੍ਰਾਂਤੀਕਾਰੀ ਅਤੇ ਮਜ਼ਦੂਰ ਸੰਗਠਨਾਂ ਨੂੰ ਨਿਰਾਸਤਾ ਹੋਈ ਸੀ, ਪਰ ਭਾਰਤ ਦੀ ਆਮ ਜਨਤਾ ਇਸਨੂੰ ਗਾਂਧੀ ਜੀ ਦੀ ਜਿੱਤ ਸਮਝ ਰਹੀ ਸੀ। ਦਿੱਲੀ-ਸਮਝੌਤੇ ਅਧੀਨ ਸੱਤਿਆਗ੍ਰਹੀ ਕੈਦੀਆਂ ਨੂੰ ਜੋ ਆਮ ਮੁਆਫ਼ੀ ਮਿਲੀ ਸੀ, ਉਸ ਵਿਚ ਬੰਗਾਲ ਅੰਦਰ ਕੈਦ ਕ੍ਰਾਂਤੀਕਾਰੀ ਸ਼ਾਮਿਲ ਨਹੀਂ ਸਨ। ਉਹਨਾਂ ਗਵਰਨਰ ਨੂੰ ਲਿਖਿਆ ਕਿ ਗਾਂਧੀ ਜੀ ਨਾਲ ਹੋਇਆ ਸਮਝੌਤਾ ਜ਼ਰੂਰੀ ਨਹੀਂ ਕਿ ਉਹਨਾਂ ਤੇ ਵੀ ਲਾਗੂ ਹੋਵੇ। ਸੁਭਾਸ਼ ਚੰਦਰ ਨੂੰ ਇਸ ਗੱਲ ਦਾ ਪਤਾ ਮਾਰਚ 1931 ਵਿਚ ਰਿਹਾਅ ਹੋਣ ਮਗਰੋਂ ਲੱਗਾ। ਕੁਝ ਮਹੀਨਿਆਂ ਮਗਰੋਂ ਬੰਗਾਲ ਦੇ ਉਸ ਸਮੇਂ ਦੇ ਗਵਰਨਰ ਸਟੈਨਲੇ ਜੈਕਸਨ ਨੇ ਜੇ. ਐਮ. ਸੇਨਗੁਪਤਾ ਰਾਹੀਂ ਕ੍ਰਾਂਤੀਕਾਰੀਆਂ ਨਾਲ ਸਮਝੌਤਾ ਕਰਨ ਦੀ ਕੋਸ਼ਿਸ਼ ਕੀਤੀ ਪਰ ਗੱਲਬਾਤ ਸਿਰੇ ਨਾ ਚੜ੍ਹ ਸਕੀ।

ਕਰਾਚੀ ਕਾਂਗਰਸ ਤੋਂ ਮਗਰੋਂ ਸੁਭਾਸ਼ ਚੰਦਰ ਨੇ ਇਕ ਵਾਰ ਫਿਰ ਗਾਂਧੀ ਜੀ ਦੇ ਨਾਲ ਯਾਤਰਾ ਕੀਤੀ ਅਤੇ ਵੇਖਿਆ ਕਿ ਉਸ ਸਮੇਂ ਉਹ ਲੋਕਪ੍ਰਿਯਤਾ ਅਤੇ ਸਤਿਕਾਰ ਦੇ ਸਿਖਰ ਤੇ ਸਨ। ਅਪਰੈਲ ਵਿਚ ਕਾਂਗਰਸ ਵਰਕਿੰਗ ਕਮੇਟੀ ਨੇ ਮਹਾਤਮਾ ਗਾਂਧੀ ਨੂੰ ਗੋਲ ਮੇਜ਼ ਕਾਨਫਰੰਸ ਲਈ ਇਕੋ ਇਕ ਪ੍ਰਤੀਨਿਧ ਦੇ ਰੂਪ ਵਿਚ ਚੁਣ ਲਿਆ। ਸੁਭਾਸ਼ ਨੇ ਇਸਨੂੰ ਇਕ ਗ਼ਲਤੀ ਸਮਝਿਆ ਕਿਉਂਕਿ ਲੰਦਨ ਵਿਚ ਗਾਂਧੀ ਜੀ ਨੇ ਅੰਗ੍ਰੇਜ਼ਾਂ ਵਲੋਂ ਚੁਣੇ ਗਏ ਹਰ ਪ੍ਰਕਾਰ ਦੇ ਵਰਣ-ਸ਼ੰਕਰਾਂ, ਆਪ-ਹੁਦਰੇ ਨੇਤਾਵਾਂ ਅਤੇ ਸੰਪ੍ਰਦਾਇਕਾਂ ਦੀ ਉਹਨਾਂ ਦੇ ਵਿਰੁੱਧ ਮੋਰਚੇਬੰਦੀ ਵਿਚ ਇਕੱਲਿਆਂ ਹੋਣਾ ਸੀ ਤੇ ਉਹਨਾਂ ਦੀ ਮਦਦ ਕਰਨ ਵਾਲਾ ਕੋਈ ਨਾਲ ਨਹੀਂ ਹੋਣਾ ਸੀ। ਫੈਸਲਾ ਹੋਣ ਤੋਂ ਤੁਰੰਤ ਬਾਦ ਗਾਂਧੀ ਜੀ ਨੇ ਐਲਾਨ ਕੀਤਾ ਕਿ ਉਹਨਾਂ ਦਾ ਗੋਲ ਮੇਜ਼ ਕਾਨਫਰੰਸ ਤੇ ਜਾਣਾ ਉਹਨਾਂ ਦੀ ਹਿੰਦੂ-ਮੁਸਲਿਮ ਸਮੱਸਿਆ ਹੱਲ ਕਰਨ ਦੀ ਯੋਗਤਾ ਤੇ ਨਿਰਭਰ ਕਰੇਗਾ। ਸੰਪ੍ਰਦਾਇਕ ਤੱਤਵਾਂ ਨੇ ਇਸ ਐਲਾਨ ਦਾ ਲਾਭ ਉਠਾਇਆ ਅਤੇ ਐਮ. ਏ. ਜਿੰਨਾਹ ਨੇ ਉਹਨਾਂ ਦੇ ਸਾਮ੍ਹਣੇ ਆਪਣੇ 'ਚੌਦਾਂ ਨੁਕਤੇ' ਰੱਖ ਦਿੱਤੇ। ਸੁਭਾਸ਼ ਉਸੇ ਸ਼ਾਮ ਗਾਂਧੀ ਜੀ ਨੂੰ ਮਿਲਿਆ। ਗਾਂਧੀ ਜੀ ਉਦਾਸ ਸਨ ਕਿਉਂਕਿ ਜਿੰਨਾਹ ਦੀਆਂ ਮੰਗਾਂ ਦੇ ਆਧਾਰ ਤੇ ਕੋਈ ਸਮਝੌਤਾ ਉਹਨਾਂ ਨੂੰ ਸੰਭਵ ਨਹੀਂ ਦਿਸ ਰਿਹਾ ਸੀ। ਇਸ ਤੇ ਸੁਭਾਸ਼ ਚੰਦਰ ਨੇ ਗਾਂਧੀ ਜੀ ਨੂੰ ਆਖਿਆ ਕਿ ਕਾਂਗਰਸ ਦਾ ਉਦੇਸ਼ ਦੇਸ਼ ਭਗਤ ਹਿੰਦੂਆਂ ਅਤੇ ਦੇਸ਼ ਭਗਤ

ਮੁਸਲਮਾਨਾਂ ਵਿਚਲਾ ਸਮਝੌਤਾ ਹੋਣਾ ਚਾਹੀਦਾ ਹੈ ਤੇ, ਦੇਸ਼ ਵਿਰੋਧੀਆਂ ਦੇ ਵਿਚਾਰਾਂ ਜਾਂ ਬਿਆਨਾਂ ਤੇ ਧਿਆਨ ਦਿੱਤੇ ਬਿਨਾਂ, ਇਹ ਸਮਝੌਤਾ ਬ੍ਰਿਟਿਸ਼ ਸਰਕਾਰ ਸਾਮ੍ਹਣੇ ਕੌਮੀ ਮੰਗ ਦੇ ਰੂਪ ਵਿਚ ਪੇਸ਼ ਕਰਨਾ ਚਾਹੀਦਾ ਹੈ। ਗਾਂਧੀ ਜੀ ਨੇ ਸਾਫ਼ ਤੌਰ ਤੇ ਸੁਭਾਸ਼ ਨੂੰ ਪੁੱਛਿਆ ਕਿ ਵੱਖਰੇ ਵੱਖਰੇ ਚੋਣ ਖੇਤਰਾਂ ਤੇ ਉਸਨੂੰ ਤਾਂ ਕੋਈ ਇਤਰਾਜ਼ ਨਹੀਂ ਸੀ। ਸੁਭਾਸ਼ ਨੇ ਬਹੁਤ ਸਪਸ਼ਟ ਸ਼ਬਦਾਂ ਵਿਚ ਜੁਆਬ ਦਿੱਤਾ ਕਿ ਵੱਖਰੇ-ਵੱਖਰੇ ਚੋਣ ਹਲਕੇ ਰਾਸ਼ਟ੍ਰਵਾਦ ਦੇ ਬੁਨਿਆਦੀ ਸਿਧਾਤਾਂ ਦੇ ਵਿਰੁੱਧ ਹਨ ਅਤੇ ਵੱਖਰੇ-ਵੱਖਰੇ ਚੋਣ ਹਲਕਿਆਂ ਦੇ ਆਧਾਰ ਤੇ ਮਿਲਣ ਵਾਲਾ ਸਵਰਾਜ ਵੀ ਲੈਣ ਯੋਗ ਨਹੀਂ ਹੈ।

ਅਪ੍ਰੈਲ ਵਿਚ ਸੁਭਾਸ਼ ਚੰਦਰ ਨੂੰ ਵਿਸ਼ਵਾਸਯੋਗ ਖ਼ਬਰ ਮਿਲੀ ਕਿ ਗੋਲ ਮੇਜ਼ ਕਾਨਫਰੰਸ ਦੇ ਅਰੰਭ ਹੁੰਦਿਆਂ ਹੀ ਬ੍ਰਿਟਿਸ਼ ਸਰਕਾਰ ਨੇ, ਸੰਪੂਰਨ ਆਜ਼ਾਦੀ ਦੇ ਮਾਮਲੇ ਨੂੰ ਖੁੱਡੇ ਲਾ ਕੇ, ਪੈਂਦੀ ਸੱਟੇ ਹੀ ਗਾਂਧੀ ਜੀ ਨੂੰ ਨਿੱਕੇ-ਨਿੱਕੇ ਝਗੜਿਆਂ ਵਿਚ ਉਲਝਾਉਣਾ ਹੈ। ਇਸ ਤਰ੍ਹਾਂ ਦੇ ਢੰਗਾਂ ਨਾਲ ਬ੍ਰਿਟਿਸ਼ ਸਰਕਾਰ ਨੂੰ ਆਸ ਸੀ ਕਿ ਭਾਰਤੀਆਂ ਨੂੰ ਆਪੋ ਵਿੱਚੀ ਲੜਾਈ ਰੱਖਿਆ ਜਾ ਸਕੇਗਾ ਤੇ ਉਹ ਕੋਈ ਸਾਂਝਾ ਮੋਰਚਾ ਨਹੀਂ ਬਣਾ ਸਕਣਗੇ। ਸੁਭਾਸ਼ ਨੇ ਇਹ ਖ਼ਬਰ ਗਾਂਧੀ ਜੀ ਨੂੰ ਪੁਚਾ ਦਿੱਤੀ। ਇਸਦੇ ਜੁਆਬ ਵਿਚ ਗਾਂਧੀ ਜੀ ਨੇ ਕਿਹਾ ਕਿ ਉਹ ਲੰਦਨ ਪੁਜਣ ਸਾਰ ਹੀ ਤੁਰੰਤ ਅੰਗ੍ਰੇਜ਼ਾਂ ਤੋਂ ਅਸਲ ਮੁੱਦੇ ਬਾਰੇ ਭਰੋਸਾ ਪ੍ਰਾਪਤ ਕਰਨ ਦਾ ਯਤਨ ਕਰਨਗੇ। ਜੇਕਰ ਉਹਨਾਂ ਦੀ ਤਸੱਲੀ ਨਾ ਹੋਈ ਤਾਂ ਉਹਨਾਂ ਦਾ ਇੰਗਲੈਂਡ ਵਿਚਲਾ ਕੰਮ ਉਥੇ ਹੀ ਮੁੱਕ ਜਾਵੇਗਾ। ਅਪ੍ਰੈਲ ਵਿਚ ਲਾਰਡ ਇਰਵਿਨ ਦੀ ਥਾਂ ਤੇ ਪੱਕੇ ਸਾਮਰਾਜਵਾਦੀ ਲਾਰਡ ਵਲਿੰਗਡਨ ਨੂੰ ਵਾਇਸਰਾਏ ਬਣਾ ਦਿੱਤਾ ਗਿਆ। ਉਸਦੇ ਆਉਣ ਨਾਲ ਅਫਸਰੀ ਵਤੀਰਾ ਸਖ਼ਤ ਹੋਣ ਲੱਗਾ ਅਤੇ ਅਫਸਰ ਗਾਂਧੀ-ਇਰਵਿਨ ਸਮਝੌਤੇ ਦੀਆਂ ਸ਼ਰਤਾਂ ਦੀ ਉਲੰਘਣਾ ਕਰਨ ਲੱਗ ਪਏ। ਗੁਜਰਾਤ, ਸੰਯੁਕਤ ਪ੍ਰਾਂਤ ਅਤੇ ਬੰਗਾਲ ਵਿਚ ਹਾਲਤ ਵਿਸ਼ੇਸ਼ ਤੌਰ ਤੇ ਅਣਸੁਖਾਵੀਂ ਸੀ। ਬੰਗਾਲ ਵਿਚ ਬਿਨਾਂ ਮੁਕੱਦਮਾ ਚਲਾਇਆਂ ਕੈਦ ਜਾਰੀ ਰਹੀ ਤੇ ਇਕ ਜੀਅ ਵੀ ਰਿਹਾਅ ਨਾ ਕੀਤਾ ਗਿਆ। ਸਾਜ਼ਿਸ਼ ਕੇਸ ਵੀ ਪਹਿਲਾਂ ਵਾਂਗ ਜਾਰੀ ਸਨ। ਗਾਂਧੀ ਜੀ ਨੇ ਆਪ ਭਾਰਤ ਸਰਕਾਰ ਦੇ ਗ੍ਰਹਿ-ਸਕੱਤਰ ਨੂੰ ਦਿੱਲੀ ਸਮਝੌਤੇ ਦੀ ਉਲੰਘਣਾ ਬਾਰੇ ਚਾਰਜ-ਸ਼ੀਟ ਪੇਸ਼ ਕੀਤੀ। ਉਹਨਾਂ ਨਵੇਂ ਵਾਇਸਰਾਏ ਨਾਲ ਵੀ ਲੰਮੀ ਗੱਲਬਾਤ ਕੀਤੀ। ਪਰ ਆਮ ਹਾਲਤ ਵਿਚ ਕੋਈ ਵਿਸ਼ੇਸ਼ ਸੁਧਾਰ ਨਾ ਹੋਇਆ। ਜਿਵੇਂ-ਕਿਵੇਂ ਬੇ-ਦਿਲੀ ਨਾਲ ਇਕ ਫੌਰੀ ਸਮਝੌਤਾ ਗਾਂਧੀ ਜੀ ਅਤੇ ਵਾਇਸਰਾਏ ਵਿਚਕਾਰ ਨਿਬੇੜਿਆ ਗਿਆ ਤੇ ਗਾਂਧੀ ਜੀ ਅਗਸਤ ਵਿਚ ਇੰਗਲੈਂਡ ਵੱਲ ਚਲ ਪਏ।

ਮਹਾਤਮਾ ਗਾਂਧੀ ਕੋਈ ਢਾਈ ਮਹੀਨੇ ਇੰਗਲੈਂਡ ਰਹੇ। ਅੰਗਰੇਜ਼ਾਂ ਨੇ ਘੱਟ-ਗਿਣਤੀ ਲੋਕਾਂ ਦੀ ਸਮੱਸਿਆ ਅਤੇ ਭਾਰਤ ਵਾਸਤੇ ਭਵਿੱਖ ਦੇ ਸੰਘੀਯ ਢਾਚੇ ਨੂੰ ਲੈ ਕੇ ਉਹਨਾਂ ਦੀ ਪਿੱਠ ਲਾਉਣ ਦੀ ਕੋਸ਼ਿਸ਼ ਕੀਤੀ। ਸੰਪ੍ਰਦਾਇਕਤਾ ਦੇ ਮਸਲੇ ਤੇ ਕਿਸੇ ਵੀ ਸਮਝੌਤੇ 'ਤੇ ਪੁੱਜਣ ਦੀ ਹਰ ਕੋਸ਼ਿਸ਼ ਦਾ ਅਸਫਲ ਹੋਣਾ ਕੋਈ ਹੈਰਾਨੀ ਵਾਲੀ ਗੱਲ ਨਹੀਂ ਸੀ। ਘੱਟ-ਗਿਣਤੀ ਕਮੇਟੀ ਦੇ ਸਾਰੇ ਮੈਂਬਰ ਤਾਂ ਬ੍ਰਿਟਿਸ਼ ਸਰਕਾਰ ਨੇ ਆਪ ਚੁਣੇ ਸਨ। ਇਹ ਨਤੀਜਾ ਸੁਭਾਸ਼ ਚੰਦਰ ਬੋਸ ਅਤੇ ਉਸਦੇ ਸਾਥੀਆਂ ਨੇ ਨਵੰਬਰ 1929 ਵਿਚ ਵਰਿਸ਼ਠ ਨੇਤਾਵਾਂ ਦੇ ਦਿੱਲੀ ਘੋਸ਼ਣਾ ਪੱਤਰ ਦੇ ਵਿਰੋਧ ਵਿਚ ਪੇਸ਼ ਕੀਤੇ

ਆਪਣੇ ਘੋਸ਼ਣਾ ਪੱਤਰ ਵਿਚ ਪਹਿਲਾਂ ਹੀ ਕੱਢ ਲਿਆ ਸੀ। ਸੁਭਾਸ਼ ਦਾ ਵਿਚਾਰ ਸੀ ਕਿ ਜੇਕਰ ਗਾਂਧੀ ਜੀ ਰਾਸ਼ਟ੍ਰ ਪ੍ਰੇਮੀ ਪ੍ਰਤੀਨਿਧਾਂ, ਮੁਸਲਮਾਨਾਂ ਅਤੇ ਹੋਰ ਘੱਟ-ਗਿਣਤੀ ਵਰਗਾਂ ਦਾ ਇਕ ਪੂਰਾ ਜੱਥਾ ਨਾਲ ਲੈ ਕੇ ਲੰਦਨ ਗਏ ਹੁੰਦੇ ਤਾਂ ਅੰਗਰੇਜ਼ਾਂ ਦੇ ਪਿੱਠੂਆਂ ਦੀਆਂ ਬਦਮਾਸ਼ੀ ਵਾਲੀਆਂ ਚਾਲਾਂ ਦਾ ਨਿਰਾਕਰਣ ਹੋ ਜਾਣਾ ਸੀ। ਘੱਟ-ਗਿਣਤੀ ਵਰਗਾਂ ਦੇ ਅਖੌਤੀ ਪ੍ਰਤੀਨਿਧਾਂ ਨੇ ਬ੍ਰਿਟਿਸ਼ ਸਰਕਾਰ ਦੇ ਆਸ਼ੀਰਵਾਦ ਨਾਲ ਇਕ ਘੱਟ-ਗਿਣਤੀ ਸਮਝੌਤਾ ਤਿਆਰ ਕੀਤਾ। ਇਹ ਸਮਝੌਤਾ ਦਲਿਤ ਵਰਗਾਂ ਨੂੰ ਵਧੇਰੇ ਸੀਟਾਂ ਦਾ ਭਰੋਸਾ ਹੀ ਨਹੀਂ ਦੁਆਉਂਦਾ ਸੀ ਸਗੋਂ ਉਹਨਾਂ ਲਈ ਵੱਖਰੇ ਚੋਣ-ਖੇਤਰਾਂ ਦਾ ਯਕੀਨ ਵੀ ਦੁਆਉਂਦਾ ਸੀ। ਬ੍ਰਿਟਿਸ਼ ਪ੍ਰਧਾਨ ਮੰਤਰੀ ਨੇ ਦਾਅਵਾ ਕੀਤਾ ਕਿ ਘੱਟ ਗਿਣਤੀ ਸਮਝੌਤਾ ਭਾਰਤ ਦੇ 57 ਕਰੋੜ ਲੋਕਾਂ ਨੂੰ ਮਨਜ਼ੂਰ ਹੈ। ਉਸਨੇ ਗਾਧੀ ਜੀ ਦੀ ਮੰਗ ਦਾ ਪ੍ਰਤੀਵਾਦ ਇਹ ਆਖ ਕੇ ਕੀਤਾ ਕਿ ਸੰਪ੍ਰਦਾਇਕਤਾ ਦੇ ਪ੍ਰਸ਼ਨ ਦਾ ਹੱਲ ਲੱਭਣ ਵਿਚ ਸਾਡੀ ਅਸਫਲਤਾ ਕਾਰਨ ਭਾਰਤ ਲਈ ਸਰਬ-ਸੰਮਤ ਸੰਵਿਧਾਨ ਦੀ ਤਿਆਰੀ ਦੇ ਵਿਕਾਸ ਵਿਚ ਰੁਕਾਵਟ ਪਈ ਹੈ। ਗਾਂਧੀ ਜੀ ਨੇ ਇਹ ਦਾਅਵਾ ਕਰਦਿਆਂ ਕਿ ਕਾਂਗਰਸ ਭਾਰਤ ਦੀ 85 ਪ੍ਰਤੀਸ਼ਤ ਜਨਤਾ ਦੀ ਪ੍ਰਤੀਨਿਧਤਾ ਕਰਦੀ ਹੈ, ਅਜਿਹੇ ਬਿਆਨਾਂ ਦੀ ਜ਼ੋਰਦਾਰ ਨਿਖੇਧੀ ਕੀਤੀ। ਉਹਨਾਂ ਕਾਨਫਰੰਸ ਦੇ ਇਕ ਸਮੁੱਚੇ ਇਜਲਾਸ ਵਿਚ, ਨਵੰਬਰ ਦੇ ਮਹੀਨੇ, ਉੱਚਕੋਟੀ ਦਾ ਭਾਸ਼ਨ ਦਿੱਤਾ, ਜਿਸਤੋਂ ਉਹਨਾਂ ਦਾ ਸੰਪੂਰਨ ਨਿਰਾਸਤਾ ਪ੍ਰਗਟ ਹੋ ਰਹੀ ਸੀ।

ਸੁਭਾਸ਼ ਚੰਦਰ ਦਾ ਵਿਚਾਰ ਸੀ ਕਿ ਮਹਾਤਮਾ ਗਾਂਧੀ ਦੀ ਲੰਦਨ-ਯਾਤਰਾ ਦੀ ਯੋਜਨਾ ਬਹੁਤ ਮਾੜੇ ਢੰਗ ਨਾਲ ਬਣਾਈ ਗਈ ਸੀ ਤੇ ਉਹਨਾਂ ਦੇ ਨਾਲ ਚੰਗੇ ਅਤੇ ਯੋਗ ਸਲਾਹਕਾਰ ਨਹੀਂ ਭੇਜੇ ਗਏ ਸਨ। ਉਸਦਾ ਇਹ ਵਿਚਾਰ ਵੀ ਸੀ ਕਿ ਅੰਗਰੇਜ਼ਾਂ ਤੋਂ ਕੁਝ ਬਹਿਤਰ ਪ੍ਰਾਪਤੀ ਲਈ ਗਾਂਧੀ ਜੀ ਨੂੰ 1930 ਵਿਚ ਇੰਗਲੈਂਡ ਜਾਣਾ ਚਾਹੀਦਾ ਸੀ। ਅਕਤੂਬਰ ਦੇ ਮਹੀਨੇ ਇੰਗਲੈਂਡ ਵਿਚ ਮੁੜ ਟੋਰੀ ਪਾਰਟੀ ਸੱਤਾ ਵਿਚ ਆ ਗਈ ਤੇ ਸਮਝੌਤੇ ਦੀ ਆਖਰੀ ਧੁੰਦਲੀ ਜਿਹੀ ਕਿਰਨ ਵੀ ਮਿਟ ਗਈ।

ਸੁਭਾਸ਼ ਚੰਦਰ ਨੂੰ ਅਫਸੋਸ ਸੀ ਕਿ ਗਾਂਧੀ ਜੀ ਦੀ ਵਿਦੇਸ਼ ਯਾਤਰਾ ਤੋਂ ਭਾਰਤ ਦੀ ਆਜ਼ਾਦੀ ਦੇ ਮਸਲੇ ਨੂੰ ਇਕ ਅੰਤਰ-ਰਾਸ਼ਟ੍ਰੀ ਰਾਜਨੀਤਿਕ ਪ੍ਰਸ਼ਨ ਦੇ ਰੂਪ ਵਿਚ ਉਭਾਰਨ ਦਾ ਕੰਮ ਨਹੀਂ ਲਿਆ ਗਿਆ ਸੀ। ਸੁਭਾਸ਼ ਦਾ ਵਿਚਾਰ ਸੀ ਕਿ ਗਾਂਧੀ ਜੀ ਮਹਾਂਦੀਪ ਵਿਚ ਬਹੁਤ ਥੋੜ੍ਹੇ ਸਮੇਂ ਲਈ ਠਹਿਰੇ ਅਤੇ ਉਹਨਾਂ ਵਲੋਂ ਯੋਰਪੀ ਰਾਜਨੀਤੀ ਵਿਚਲੇ ਮਹੱਤਵਪੂਰਨ ਬੰਦਿਆਂ ਨਾਲ ਸੰਪਰਕ ਬਣਾਉਣ ਦੀ ਕੋਈ ਕੋਸ਼ਿਸ਼ ਨਹੀਂ ਕੀਤੀ ਗਈ।

1931 ਦੇ ਅਖੀਰਲੇ ਦਿਨ ਗਾਂਧੀ ਜੀ ਭਾਰਤ ਮੁੜੇ। ਉਹਨਾਂ ਦਾ ਬੜਾ ਨਿੱਘਾ ਤੇ ਸਤਿਕਾਰਪੂਰਨ ਸੁਆਗਤ ਹੋਇਆ। ਉਹਨਾਂ ਦੀ ਗ਼ੈਰ-ਹਾਜ਼ਰੀ ਵਿਚ ਸਰਕਾਰ ਨੇ ਬੇਰਹਿਮ ਦਮਨ ਨੀਤੀ ਅਰੰਭ ਕਰਨ ਬਾਰੇ ਯੋਜਨਾ ਬਣਾ ਲਈ ਸੀ। ਦੂਜੇ ਪਾਸੇ, ਪੈਂਦੀ ਸੱਟੇ ਹੀ ਗਾਂਧੀ-ਇਰਵਿਨ ਸਮਝੌਤੇ ਨੂੰ ਨਾ-ਮਨਜ਼ੂਰ ਕਰਨ ਵਾਲੇ ਨੌਜਵਾਨਾਂ ਅਤੇ ਕਾਮਗਾਰ ਜੱਥੇਬੰਦੀਆਂ ਨੇ ਆਪਣਾ ਸੰਘਰਸ਼ ਅਤੇ ਆਉਣ ਵਾਲੀ ਲੜਾਈ ਲਈ ਆਪਣੀ ਤਿਆਰੀ ਜਾਰੀ ਰੱਖੀ ਹੋਈ ਸੀ। ਮਈ ਵਿਚ ਸੁਭਾਸ਼ ਚੰਦਰ ਬੋਸ ਨੇ ਸੰਯੁਕਤ

ਪ੍ਰਾਂਤ ਵਿਚ ਨੌਜਵਾਨ ਭਾਰਤ ਸਭਾ ਦੇ ਇਜਲਾਸ ਦੀ ਪ੍ਰਧਾਨਗੀ ਕੀਤੀ ਸੀ। ਜੁਲਾਈ ਵਿਚ ਉਸਨੇ ਆਲ ਇਡੀਆ ਟਰੇਡ ਯੂਨੀਅਨ ਕਾਂਗਰਸ ਦੇ ਕਲਕੱਤਾ ਇਜਲਾਸ ਦੀ ਪ੍ਰਧਾਨਗੀ ਕੀਤੀ ਸੀ। ਇਸ ਇਜਲਾਸ ਨੇ ਵੀ ਦਿੱਲੀ ਸਮਝੌਤੇ ਨੂੰ ਨਾ-ਮਨਜ਼ੂਰ ਕੀਤਾ ਸੀ। ਸਰਕਾਰ ਦੇ ਦਮਨ ਤੋਂ ਕੌੜ ਖਾਧੇ ਬੰਗਾਲੀ ਕ੍ਰਾਂਤੀਕਾਰੀਆਂ ਨੇ ਬਦਲੇ ਦੀ ਭਾਵਨਾ ਨਾਲ ਚਿਟਾਗੋਂਗ ਦੇ ਅਸਲਾਘਰ ਤੇ ਹੋਏ ਧਾਵੇ ਨੂੰ ਅਗਾਂਹ ਤੋਰਦਿਆਂ ਲਗਾਤਾਰ ਕਈ ਆਤੰਕਵਾਦੀ ਕੰਮ ਕੀਤੇ। ਜੁਆਬ ਵਜੋਂ ਸਰਕਾਰ ਨੇ ਆਪਣੀ ਦਹਿਸ਼ਤ ਦੀ ਨੀਤੀ ਤਿੱਖੀ ਕਰ ਦਿੱਤੀ ਤੇ ਕਈ ਜ਼ਿਲ੍ਹਿਆਂ ਵਿਚ ਢਕਿਆ-ਛੁਪਿਆ ਮਾਰਸ਼ਲ ਲਾ ਲਗਾ ਦਿੱਤਾ। ਇਸ ਤਰ੍ਹਾਂ ਸਰਕਾਰੀ ਦਮਨ, ਕ੍ਰਾਂਤੀਕਾਰੀ ਬਗ਼ਾਵਤ ਅਤੇ ਸਰਕਾਰ ਦੇ ਜੁਆਬੀ ਆਤੰਕਵਾਦ ਦਾ ਇਕ ਚੱਕਰ ਜਿਹਾ ਚਲਦਾ ਰਿਹਾ। ਗਾਂਧੀ-ਇਰਵਿਨ ਯੁੱਧਬੰਦੀ ਦੌਰਾਨ ਵੀ ਕੁਝ ਕ੍ਰਾਂਤੀਕਾਰੀ ਕੈਦੀਆਂ ਨੂੰ ਮੌਤ ਦੀ ਸਜ਼ਾ ਸੁਣਾ ਕੇ ਫਾਂਸੀ ਦੇ ਦਿੱਤੀ ਗਈ ਸੀ। ਦਸੰਬਰ ਦੇ ਮਹੀਨੇ ਹੋਈ ਬੰਗਾਲ ਰਾਜਨੀਤਿਕ ਕਾਨਫਰੰਸ ਨੇ ਖੱਬੇ-ਪੱਖੀ ਵਿਚਾਰਧਾਰਾ ਦਾ ਸਮਰਥਨ ਕਰਦਿਆਂ ਸਵੀਕਾਰ ਕੀਤਾ ਕਿ ਸਰਕਾਰ ਨੇ ਯੁੱਧਬੰਦੀ ਦੀਆਂ ਸ਼ਰਤਾਂ ਦੀ ਉਲੰਘਣਾ ਕੀਤੀ ਹੈ, ਇਸ ਲਈ ਕਾਂਗਰਸ ਨੂੰ ਸਿਵਲ ਨਾ-ਫ਼ਰਮਾਨੀ ਅੰਦੋਲਨ ਮੁੜ ਸੁਰਜੀਤ ਕਰਨਾ ਚਾਹੀਦਾ ਹੈ। ਉੱਤਰ-ਪੱਛਮੀ ਸੀਮਾਂਤ ਸੂਬੇ ਵਿਚ ਸਰਕਾਰ ਨੇ ਖ਼ਾਨ ਅਬਦੁਲ ਗ਼ੱਫ਼ਾਰ ਖਾਂ ਦੀ ਅਗਵਾਈ ਵਾਲੇ ਖ਼ੁਦਾਈ ਖ਼ਿਦਮਤਗਾਰਾਂ ਜਾਂ ਲਾਲ ਕੁੜਤੀ ਸੇਵਾਦਾਰਾਂ ਤੇ ਤਕੜਾ ਜ਼ੁਲਮ ਢਾਇਆ। ਬ੍ਰੇਲਜ਼ਫੋਰਡ ਨਾਂ ਦੇ ਇਕ ਅੰਗ੍ਰੇਜ਼ ਸਮਾਜਵਾਦੀ ਲੇਖਕ ਨੇ ਹਾਲਾਤ ਦਾ ਜਾਇਜ਼ਾ ਲੈਣ ਮਗਰੋਂ ਸੁਭਾਸ਼ ਚੰਦਰ ਨੂੰ ਦੱਸਿਆ ਕਿ ਸੰਯੁਕਤ ਪ੍ਰਾਂਤ ਵਿਚ ਹਾਲਾਤ ਕਿਸਾਨ-ਬਗ਼ਾਵਤ ਦਾ ਰੂਪ ਲੈਣ ਲਈ ਤਿਆਰ ਹਨ।

ਭਾਰਤ ਮੁੜਣ ਤੋਂ ਫੌਰਨ ਮਗਰੋਂ ਮਹਾਤਮਾ ਗਾਂਧੀ ਨੇ ਲਾਰਡ ਵਲਿੰਗਡਨ ਨੂੰ ਚਿੱਠੀ ਲਿਖ ਕੇ ਸਰਕਾਰ ਦੇ ਅਸਲੀ ਵਤੀਰੇ ਦੀ ਵਜ਼ਾਹਤ ਮੰਗੀ। ਵਾਇਸਰਾਏ ਦਾ ਜੁਆਬ ਗ਼ੈਰ-ਦੋਸਤਾਨਾ ਅਤੇ ਨਕਾਰਾਤਮਕ ਸੀ। ਇਸ ਤੇ ਕਾਂਗਰਸ ਵਰਕਿੰਗ ਕਮੇਟੀ ਨੇ ਇਕ ਮਤਾ ਪਾਸ ਕੀਤਾ, ਜਿਸਨੂੰ ਗਵਰਨਰ ਨੇ ਨਾ ਮੰਨਣ ਯੋਗ ਕਰਾਰ ਦੇ ਦਿੱਤਾ ਤੇ ਗਾਂਧੀ ਜੀ ਨੂੰ ਮਿਲਣੋਂ ਨਾਂਹ ਕਰ ਦਿੱਤੀ। ਇਸ ਤਰ੍ਹਾਂ ਦੂਜੀ ਵਾਰੀ ਸਿਵਲ ਨਾ-ਫ਼ਰਮਾਨੀ ਅੰਦੋਲਨ ਸ਼ੁਰੂ ਕਰਨ ਦਾ ਮੌਕਾ ਤਿਆਰ ਹੋ ਗਿਆ।

# 16

ਜਨਵਰੀ 1932 ਦੇ ਪਹਿਲੇ ਹਫ਼ਤੇ ਬ੍ਰਿਟਿਸ਼ ਸਰਕਾਰ ਨੇ ਕਾਂਗਰਸ ਅਤੇ ਦੂਜੀਆਂ ਦੇਸ਼ ਭਗਤ ਜੱਥੇਬੰਦੀਆਂ ਉੱਤੇ ਵਧੀਕੀਆਂ ਸ਼ੁਰੂ ਕਰ ਦਿੱਤੀਆਂ। ਵੱਡੇ ਪੈਮਾਨੇ ਤੇ ਨੇਤਾ ਗ੍ਰਿਫ਼ਤਾਰ ਕਰ ਲਏ ਗਏ। ਇਹਨਾਂ ਵਿਚ ਗਾਂਧੀ ਜੀ, ਜਵਾਹਰ ਲਾਲ ਨਹਿਰੂ ਅਤੇ ਸੁਭਾਸ਼ ਚੰਦਰ ਬੋਸ ਸ਼ਾਮਿਲ ਸਨ। 1930 ਵਿਚ ਸਰਕਾਰ ਗਾਂਧੀ ਜੀ ਦੇ ਨਵੇਕਲੇ ਸਿਵਲ ਵਿਰੋਧ ਦੇ ਢੰਗ ਤੋਂ ਹੈਰਾਨ ਹੋ ਗਈ ਸੀ, ਪਰ 1931 ਦੇ ਦੌਰਾਨ ਸਰਕਾਰ ਨੇ ਸਿਵਲ ਨਾ-ਫ਼ਰਮਾਨੀ ਨਾਲ ਨਜਿੱਠਣ ਦਾ ਪ੍ਰਬੰਧ ਕਰ ਲਿਆ ਸੀ। ਇਸ ਵਰ੍ਹੇ ਪਹਿਲੇ ਚਾਰ ਮਹੀਨਿਆਂ ਵਿਚ ਹੀ ਅੱਸੀ ਹਜ਼ਾਰ ਤੋਂ ਵੱਧ ਬੰਦੇ ਗ੍ਰਿਫ਼ਤਾਰ ਕੀਤੇ ਜਾ ਚੁੱਕੇ ਸਨ, ਕਾਂਗਰਸੀ ਜੱਥੇਬੰਦੀਆਂ ਨੂੰ ਗ਼ੈਰ-ਕਾਨੂੰਨੀ ਕਰਾਰ ਦਿੱਤਾ ਜਾ ਚੁੱਕਾ ਸੀ ਅਤੇ ਲਾਠੀ-ਚਾਰਜ, ਅੰਧਾਧੁੰਦ ਗੋਲੀਆਂ ਵਰ੍ਹਾਉਣੀਆਂ, ਸਮੂਹਿਕ ਟੈਕਸ, ਜਾਇਦਾਦ ਜ਼ਬਤ, ਰਾਸ਼ਟ੍ਰਵਾਦੀ ਅਖ਼ਬਾਰਾਂ ਦੀ ਤਾਲਾਬੰਦੀ, ਵੱਡੇ ਪੈਮਾਨੇ 'ਤੇ ਤਲਾਸ਼ੀਆਂ ਅਤੇ ਪਰੇਸ਼ਾਨ ਕਰਨ ਜਿਹੇ ਬੇਰਹਿਮ ਦਮਨ ਢੰਗ ਅਪਣਾਏ ਜਾ ਚੁੱਕੇ ਸਨ। ਇਥੋਂ ਤਕ ਕਿ ਜੇਲ੍ਹਾਂ ਅੰਦਰ ਰਾਜਨੀਤਿਕ ਕੈਦੀਆਂ ਨੂੰ ਵੀ ਬੇੜੀਆਂ ਪਾਉਣ, ਰਾਤ ਨੂੰ ਵੀ ਹੱਥਕੜੀ ਲਾਈ ਰੱਖਣ, ਤੱਪੜਾਂ ਤੇ ਸੁਲਾਉਣ ਜਿਹੀਆਂ ਸਜ਼ਾਵਾਂ ਦਿੱਤੀਆਂ ਗਈਆਂ। ਭਾਰਤ ਦੀ ਜਨਤਾ ਨੇ ਬਹਾਦਰੀ ਨਾਲ ਇਸਦਾ ਮੁਕਾਬਿਲਾ ਕੀਤਾ। ਪਰ ਇਸ ਵਾਰੀ ਉਹ ਔਖਿਆਈ ਵਿਚ ਸਨ ਕਿਉਂਕਿ ਦੁਸ਼ਮਣ ਪੂਰੀ ਤਰ੍ਹਾਂ ਤਿਆਰ ਵੀ ਸੀ ਤੇ ਬੇਰਹਿਮ ਵੀ।

ਜਨਵਰੀ 1932 ਦੀ ਗ੍ਰਿਫ਼ਤਾਰੀ ਮਗਰੋਂ ਸੁਭਾਸ਼ ਚੰਦਰ ਨੂੰ ਸੈਂਟਰਲ ਸੂਬੇ ਦੀ ਸਿਓਨੀ ਨਾਮਕ ਗੁਮਨਾਮ ਜਿਹੀ ਜੇਲ੍ਹ ਵਿਚ ਰੱਖਿਆ ਗਿਆ। ਛੇਤੀ ਮਗਰੋਂ ਹੀ ਉਸਦੇ ਵੱਡੇ ਭਰਾ, ਕਲਕੱਤੇ ਦੇ ਪ੍ਰਮੁਖ ਵਕੀਲ, ਪਹਿਲੀ ਸ੍ਰੇਣੀ ਦੇ ਕਾਂਗਰਸੀ ਅਤੇ ਕਲਕੱਤਾ ਨਗਰ ਨਿਗਮ ਦੇ ਉਪ ਨਗਰਪਾਲ ਸ਼ਰਤ ਚੰਦਰ ਨੂੰ ਵੀ ਉਸੇ ਜੇਲ੍ਹ ਵਿਚ ਭੇਜ ਦਿੱਤਾ ਗਿਆ। ਬਚਪਨ ਤੋਂ ਹੀ ਸੁਭਾਸ਼ ਨੂੰ ਆਪਣੇ ਵੱਡੇ ਭਰਾ ਅਤੇ ਭਰਜਾਈ ਵਿਭਾਵਤੀ ਤੋਂ ਰੱਜਵਾਂ ਪਿਆਰ ਮਿਲਿਆ ਸੀ। ਜੀਵਨ ਦੇ ਹਰ ਸੰਕਟ ਸਮੇਂ ਉਸ ਨੇ ਸ਼ਰਤ ਤੋਂ ਸਲਾਹ, ਮਾਰਗ ਦਰਸ਼ਨ ਅਤੇ ਮਦਦ ਮੰਗੀ ਸੀ। ਹੁਣ ਸਮਾਂ ਆ ਗਿਆ ਸੀ ਕਿ ਭਾਰਤ ਦੀ ਆਜ਼ਾਦੀ ਲਈ ਦੋਵੇਂ ਭਰਾ, ਸਾਥੀਆਂ ਵਾਂਗ, ਇਕੱਠਿਆਂ ਮੁਸੀਬਤਾਂ ਝੱਲਣ। ਕੌਮਾਂ ਦੇ ਇਤਿਹਾਸ ਵਿਚ ਵਿਚਾਰਧਾਰਾ, ਸੇਵਾ ਅਤੇ ਕੁਰਬਾਨੀ ਬਾਰੇ ਭਰਾਵਾਂ ਦਾ ਇਹ ਸੰਗ ਇਕ ਬੇਮਿਸਾਲ ਘਟਨਾ ਹੈ।

ਅਗਸਤ 1932 ਵਿਚ ਬ੍ਰਿਟਿਸ਼ ਸਰਕਾਰ ਨੇ ਦਲਿਤ ਵਰਗਾਂ ਅਤੇ ਦੇਸ਼ ਦੇ ਹੋਰ ਘੱਟ ਗਿਣਤੀ ਵਰਗਾਂ ਲਈ ਵਿਧਾਨ ਸਭਾਵਾਂ ਵਿਚ ਰਾਖਵੀਆਂ ਸੀਟਾਂ ਬਾਰੇ, ਤੇ ਉਸਤੋਂ ਵੀ ਮੰਦੇ, ਵੱਖਰੇ ਚੋਣ ਖੇਤਰ ਦੇਣ ਬਾਰੇ ਅਖੌਤੀ ਸੰਪ੍ਰਦਾਇਕ ਫੈਸਲੇ ਦਾ ਐਲਾਨ ਕਰ ਦਿੱਤਾ। ਮਹਾਤਮਾ ਗਾਂਧੀ ਨੇ ਬ੍ਰਿਟਿਸ਼ ਪ੍ਰਧਾਨ ਮੰਤਰੀ ਨੂੰ ਚਿੱਠੀ ਲਿਖੀ ਕਿ ਸੰਪ੍ਰਦਾਇਕ ਆਧਾਰ ਤੇ ਵੱਖਰੇ ਚੋਣ ਖੇਤਰਾਂ ਬਾਰੇ ਆਪਣੇ ਪੱਖ ਤੇ ਕਾਇਮ ਰਹਿੰਦਿਆਂ ਉਹ ਹਿੰਦੂ ਮੁੱਖ ਧਾਰਾ ਨਾਲੋਂ ਦਲਿਤ ਵਰਗਾਂ ਨੂੰ ਨਿਖੇੜਨ ਦੀ ਇਸ ਗਿਣੀ ਮਿਥੀ ਚਾਲ ਵਿਰੁੱਧ ਮਰਨ-ਵਰਤ ਰੱਖਣਗੇ। ਇਸਦੀ ਖ਼ਬਰ ਫੈਲਦਿਆਂ ਹੀ ਸਾਰੀ ਕੌਮ ਉਤਸੁਕ ਅਤੇ ਚੇਤੰਨ ਹੋ ਗਈ। ਜਦੋਂ ਗਾਂਧੀ ਜੀ ਨੇ ਪੂਨਾ ਜੇਲ੍ਹ ਦੀ ਕੈਦ ਕੋਠੜੀ ਵਿਚ ਮਰਨ-ਵਰਤ ਅਰੰਭਿਆ ਤਾ ਹਰ ਪਾਸਿਓਂ ਉਹਨਾਂ ਨੂੰ ਅਜਿਹਾ ਨਾ ਕਰਨ ਲਈ ਅਪੀਲਾਂ ਕੀਤੀਆਂ ਗਈਆਂ। ਬੰਬਈ ਵਿਚ ਵੱਖੋ ਵੱਖ ਵਿਚਾਰਾਂ ਵਾਲੇ ਹਿੰਦੂ ਨੇਤਾਵਾਂ ਦੀ ਕਾਨਫਰੰਸ ਹੋਈ। ਲੰਮੀ ਬਹਿਸ ਮਗਰੋਂ ਵਖਰੇ ਚੋਣ ਖੇਤਰਾਂ ਤੋਂ ਜਾਨ ਬਚਾਉਣ ਬਾਰੇ ਇਕ ਸਮਝੌਤਾ ਹੋਇਆ। ਪੂਨਾ ਸਮਝੌਤੇ ਦਾ ਮਸੱਵਦਾ ਬ੍ਰਿਟਿਸ਼ ਸਰਕਾਰ ਨੂੰ ਭੇਜ ਦਿੱਤਾ ਗਿਆ। ਸਰਕਾਰ ਪਾਸ ਹੁਣ ਇਸ ਤੋਂ ਛੁੱਟ ਹੋਰ ਕੋਈ ਚਾਰਾ ਨਹੀਂ ਸੀ ਕਿ ਸਮਝੌਤੇ ਤੇ ਸਿਫ਼ਾਰਸ਼ ਕਰਕੇ ਇਸਨੂੰ ਪਾਰਲੀਮੈਂਟ ਦੇ ਵਿਚਾਰ ਲਈ ਭੇਜ ਦੇਵੇ। ਇਸਤੇ ਮਹਾਤਮਾ ਗਾਂਧੀ ਨੇ ਆਪਣਾ ਵਰਤ ਤੋੜ ਲਿਆ।

1930 ਵਾਂਗ ਹੀ ਸੁਭਾਸ਼ ਚੰਦਰ ਜੇਲ੍ਹ ਦੀਆਂ ਸੀਖਾਂ ਮਗਰੋਂ 1932 ਦੇ ਹਾਲਾਤ ਦੀ ਗਤੀ ਵੇਖ ਰਿਹਾ ਸੀ। ਉਹ ਇਸ ਗੱਲ ਤੇ ਬੇਹਦ ਹੈਰਾਨ ਸੀ ਕਿ ਗਾਂਧੀ ਜੀ ਦੇ ਵਰਤ ਨੂੰ ਲੈ ਕੇ ਉਭਰੀ ਜਜ਼ਬਾਤੀਅਤ ਅਤੇ ਦੇਸ਼ਵਾਸੀਆਂ ਦੀ ਉਹਨਾਂ ਦੀ ਜ਼ਿੰਦਗੀ ਬਚਾਉਣ ਬਾਰੇ ਕੁਦਰਤੀ ਉਤਸੁਕਤਾ ਵਿਚ ਭਾਰਤ ਦੀ ਆਜ਼ਾਦੀ ਦਾ ਸਭ ਤੋਂ ਵੱਡਾ ਸੁਆਲ ਇਕ ਵਾਰੀ ਫਿਰ ਰੁਲ ਗਿਆ ਸੀ। ਉਸਨੂੰ ਬੜੀ ਬੁਰੀ ਤਰ੍ਹਾਂ ਇਹ ਅਹਿਸਾਸ ਹੋ ਰਿਹਾ ਸੀ ਕਿ ਇਸ ਵਾਰੀ ਬ੍ਰਿਟਿਸ਼ ਸਰਕਾਰ ਨੇ ਯਕੀਨੀ ਤੌਰ ਤੇ ਕਾਂਗਰਸ ਪਾਸੋਂ ਉਸਦਾ ਬਹਿਤਰ ਪੱਖ ਖੋਹ ਲਿਆ ਸੀ। ਸਾਲ ਦੇ ਅੰਤ ਵੱਲ ਵਧਦਿਆਂ ਕਾਂਗਰਸੀ, ਸਿਵਿਲ ਨਾ-ਫ਼ਰਮਾਨੀ ਦੀ ਥਾਂ ਤੇ, ਛੂਤਛਾਤ ਵਿਰੋਧੀ ਲਹਿਰ ਅਤੇ ਮੰਦਰਾਂ ਵਿਚ ਦਾਖ਼ਲੇ ਬਾਰੇ ਕਾਨੂੰਨ ਵਿਚ ਜ਼ਿਆਦਾ ਦਿਲਚਸਪੀ ਲੈ ਰਹੇ ਸਨ। ਉਸਨੇ ਇਸ ਪ੍ਰਤਿ ਸਿਖਰ ਤੇ ਬੜਾ ਦੁੱਖ ਮਹਿਸੂਸ ਕੀਤਾ।

ਸਿਓਨੀ ਸਬ-ਜੇਲ੍ਹ ਵਿਚ ਬੋਸ ਭਰਾਵਾਂ ਦੀ ਸਿਹਤ ਤੇਜ਼ੀ ਨਾਲ ਵਿਗੜਦੀ ਰਹੀ। ਪਹਿਲਾਂ ਉਹਨਾਂ ਨੂੰ ਜਬਲਪੁਰ ਸੈਂਟ੍ਰਲ ਜੇਲ੍ਹ ਵਿਚ ਤਬਦੀਲ ਕੀਤਾ ਗਿਆ। ਉਥੋਂ ਸੁਭਾਸ਼ ਨੂੰ ਵਿਖਾਵੇ ਦੀ ਡਾਕਟਰੀ ਜਾਂਚ ਅਤੇ ਇਲਾਜ ਲਈ ਪਹਿਲਾਂ ਮਦਰਾਸ, ਫਿਰ ਭੁਵਾਲੀ ਤੇ ਫਿਰ ਲਖਨਊ, ਥਾਂ-ਥਾਂ ਤੇ ਤਬਦੀਲ ਕੀਤਾ ਗਿਆ। ਨਾ ਤਾਂ ਉਸਦੀ ਬਿਮਾਰੀ ਦੀ ਕਿਤੇ ਠੀਕ ਜਾਂਚ ਹੋਈ ਤੇ ਨਾ ਹੀ ਕਿਸੇ ਕੰਮ ਦਾ ਇਲਾਜ ਕੀਤਾ ਗਿਆ। ਬਰਮਾ ਦੇ ਦੇਸ਼-ਨਿਕਾਲੇ ਵਾਂਗ ਉਹ ਸੁੱਕ ਕੇ ਹੱਡੀਆਂ ਦਾ ਪਿੰਜਰ ਹੋ ਗਿਆ। ਸ਼ਰਤ ਚੰਦਰ ਦੀ ਮਜਬੂਰਨ ਗ਼ੈਰ-ਹਾਜ਼ਰੀ ਵਿਚ, ਉਹਨਾਂ ਦੀ ਪਤਨੀ ਵਿਭਾਵਤੀ ਦਿੱਲੀ ਸਰਕਾਰ ਨਾਲ ਸੁਭਾਸ਼ ਵਲੋਂ ਗੱਲਬਾਤ ਕਰਦੀ ਰਹੀ। ਉਸਨੂੰ ਸੱਤਾਧਾਰੀਆਂ ਦਾ ਵਤੀਰਾ ਅਤਿਅੰਤ ਬੇਲਿਹਾਜ਼ਾ ਮਹਿਸੂਸ ਹੋਇਆ। ਅਖੀਰ ਸੁਭਾਸ਼ ਨੂੰ ਇਲਾਜ ਅਤੇ

ਸ਼ਿਫਾ ਲਈ ਯੋਰਪ ਭੇਜਣ ਦਾ ਫੈਸਲਾ ਕੀਤਾ ਗਿਆ। ਬ੍ਰਿਟਿਸ਼ ਸਰਕਾਰ ਉਸਨੂੰ ਕਿਸੇ ਹਾਲਤ ਵਿਚ ਵੀ, ਇਥੋਂ ਤਕ ਕਿ ਬਿਮਾਰ ਬਿਰਧ ਮਾਪਿਆਂ ਨੂੰ ਮਿਲਣ ਲਈ ਵੀ, ਰਿਹਾਅ ਕਰਨ ਤੇ ਰਾਜ਼ੀ ਨਹੀਂ ਸੀ। ਉਹ ਉਸਦੀ ਵਿਦੇਸ਼ ਯਾਤਰਾ ਅਤੇ ਇਲਾਜ ਦੇ ਖਰਚੇ ਦੀ ਜ਼ਿੰਮੇਦਾਰੀ ਲੈਣ ਨੂੰ ਵੀ ਤਿਆਰ ਨਹੀਂ ਸੀ।

ਯੋਰਪ ਲਈ ਰਵਾਨਾ ਹੋਣ ਤੋਂ ਪਹਿਲਾਂ ਥੋੜ੍ਹੀ ਦੇਰ ਲਈ ਸੁਭਾਸ਼ ਚੰਦਰ ਨੂੰ ਜਬਲਪੁਰ ਜੇਲ੍ਹ ਵਿਚ ਲਿਆਂਦਾ ਗਿਆ, ਜਿਥੇ ਉਸਦਾ ਭਰਾ ਕੈਦ ਸੀ। ਉਸਨੂੰ ਵਿਦਾ ਕਰਨ ਲਈ ਪਰਿਵਾਰ ਦੇ ਕੁਝ ਬੰਦੇ ਅਤੇ ਦੇਸ਼ਬੰਧੂ ਦੀ ਵਿਧਵਾ ਬਸੰਤੀ ਦੇਵੀ ਜਬਲਪੁਰ ਆਏ। 13 ਫਰਵਰੀ 1933 ਨੂੰ ਸੁਭਾਸ਼ ਇਕ ਹੋਰ ਮਜਬੂਰੀ ਦੇ ਦੇਸ਼ ਨਿਕਾਲੇ ਤੇ ਐਸ. ਐਸ. ਗੇਨਜੇ ਨਾਂ ਦੇ ਇਟਾਲੀਅਨ ਸਮੁੰਦਰੀ ਜਹਾਜ਼ ਤੇ ਸਵਾਰ ਹੋ ਕੇ ਯੋਰਪ ਨੂੰ ਚਲ ਪਿਆ।

ਮਾਰਚ 1933 ਵਿਚ ਸੁਭਾਸ਼ ਵੀਆਨਾ ਪੁੱਜਾ। ਉਥੇ ਉਸ ਨੂੰ ਚੰਗੇ ਡਾਕਟਰ ਮਿਲੇ ਤੇ ਉਸਦਾ ਸੰਤੋਸ਼ਜਨਕ ਇਲਾਜ ਹੋਇਆ। ਜਿਵੇਂ ਹੀ ਉਸਨੇ ਰਤਾ ਬਿਹਤਰ ਮਹਿਸੂਸ ਕੀਤਾ, ਉਹ ਯੋਰਪੀ ਰਾਜਨੀਤੀ ਵਿਚ ਦਿਲਚਸਪੀ ਲੈਣ ਲੱਗਾ ਅਤੇ ਹਰ ਪੱਧਰ ਤੇ ਹਰ ਖੇਤਰ ਦੇ ਲੋਕਾਂ ਨਾਲ ਸੰਪਰਕ ਕਾਇਮ ਕਰਨ ਲੱਗਾ ਤਾਂ ਜੋ ਭਾਰਤ ਦੀ ਆਜ਼ਾਦੀ ਦੇ ਕੰਮ ਨੂੰ ਅਗਾਂਹ ਵਧਾਇਆ ਜਾ ਸਕੇ। ਉਸਨੂੰ ਵਿੱਠਲ ਭਾਈ ਪਟੇਲ ਵਿਚ ਆਪਣੇ ਜਿਹਾ ਜਜ਼ਬਾ ਨਜ਼ਰ ਆਇਆ, ਜੋ ਭਾਰਤ ਦੀਆਂ ਕੌਮ ਪ੍ਰਸਤ ਆਸ਼ਾਵਾਂ ਲਈ ਅੰਤਰਰਾਸ਼ਟ੍ਰੀ ਮਦਦ ਤਿਆਰ ਕਰਨ ਦੇ ਉਸਦੇ ਉਤਸ਼ਾਹ ਨਾਲ ਸਹਿਮਤ ਸੀ।

ਇੱਧਰ ਭਾਰਤ ਵਿਚ ਕਾਂਗਰਸੀਆਂ ਵਲੋਂ ਦੇਸ਼ ਦੇ ਵਿਭਿੰਨ ਭਾਗਾਂ ਵਿਚ ਸਿਵਲ ਨਾ-ਫ਼ਰਮਾਨੀ ਲਹਿਰ ਨੂੰ ਮੁੜ ਸੁਰਜੀਤ ਕਰਨ ਦੀਆਂ ਕੋਸ਼ਿਸ਼ਾਂ ਜਾਰੀ ਸਨ। ਕਈਆਂ ਥਾਵਾਂ ਤੇ ਬੜੇ ਉਤਸ਼ਾਹ ਨਾਲ ਜਨਵਰੀ ਦਾ ਆਜ਼ਾਦੀ ਦਿਹਾੜਾ ਮਨਾਇਆ ਗਿਆ। ਬ੍ਰਿਟਿਸ਼ ਸਰਕਾਰ ਨੇ ਮੱਧ ਮਾਰਚ ਵਿਚ ਸੰਵਿਧਾਨਕ ਸੁਧਾਰਾਂ ਦੇ ਸੰਬੰਧ ਵਿਚ ਆਪਣੀਆਂ ਪੇਸ਼ਕਸ਼ਾਂ ਦਾ ਇਕ ਸਫ਼ੈਦ-ਪੱਤਰ ਪ੍ਰਕਾਸ਼ਿਤ ਕੀਤਾ। ਇਸਤੋਂ ਫੌਰਨ ਬਾਦ ਕਾਂਗਰਸ ਦਾ ਸਾਲਨਾ ਇਜਲਾਸ ਅਪ੍ਰੈਲ ਵਿਚ ਕਲਕੱਤੇ ਮਿਥ ਲਿਆ ਗਿਆ। ਸਰਕਾਰ ਨੇ ਤੁਰੰਤ ਉਹਨਾਂ ਨੇਤਾਵਾਂ ਨੂੰ, ਜੋ ਅਜੇ ਤਕ ਆਜ਼ਾਦ ਸਨ, ਗ੍ਰਿਫ਼ਤਾਰ ਕਰ ਲਿਆ। ਇਹਨਾਂ ਵਿਚ ਚੁਣੇ ਗਏ ਪ੍ਰਧਾਨ ਮਦਨ ਮੋਹਨ ਮਾਲਵੀਯ ਵੀ ਸ਼ਾਮਿਲ ਸਨ। ਉਹਨਾਂ ਦੀ ਨਾਇਬ ਬਣੀ ਸ੍ਰੀਮਤੀ ਜੇ. ਐਮ. ਸੇਨਗੁਪਤਾ ਨੂੰ ਵੀ ਮੌਕੇ ਤੇ ਹੀ ਗ੍ਰਿਫਤਾਰ ਕਰ ਲਿਆ ਗਿਆ। ਕਾਂਗਰਸ ਦਾ ਸਭ ਤੋਂ ਮਹਤਵਪੂਰਨ ਮਤਾ ਸਫੈਦ ਪੱਤਰ ਦੀ ਨਿਖੇਧੀ ਅਤੇ ਉਸਨੂੰ ਰੱਦ ਕਰਨਾ ਸੀ। ਚੁਣੇ ਗਏ ਪ੍ਰਧਾਨ ਮਾਲਵੀਯ ਨੇ ਦੇਸ਼ ਦੀਆਂ ਭਾਵਨਾਵਾਂ ਨੂੰ ਸਾਰ ਰੂਪ ਵਿਚ ਸਮੋਂਦਿਆਂ ਕਿਹਾ ਕਿ ਸਰਕਾਰ ਪੰਦਰਾਂ ਮਹੀਨਿਆਂ ਵਿਚ ਕਾਂਗਰਸ ਨੂੰ ਦਬਾਉਣ ਵਿਚ ਸਫਲ ਨਹੀਂ ਹੋ ਸਕੀ ਹੈ ਤੇ ਅਗਲੇ ਤੀਹ ਮਹੀਨੇ ਲਾ ਕੇ ਵੀ ਇਹ ਇਸਨੂੰ ਦਬਾ ਨਹੀਂ ਸਕੇਗੀ। ਪਰੰਤੂ ਮਈ ਦੀ ਇਕ ਸਵੇਰ ਸਾਰ ਦੇਸ਼ ਹੱਕਾ-ਬੱਕਾ ਰਹਿ ਗਿਆ ਜਦੋਂ ਉਸਨੇ ਸੁਣਿਆ ਕਿ ਮਹਾਤਮਾ ਗਾਂਧੀ ਨੇ ਸਿਵਲ ਨਾ-ਫ਼ਰਮਨੀ ਅੰਦੋਲਨ ਮੁਅੱਤਲ ਕਰ ਦਿੱਤਾ ਹੈ। ਉਹ ਉਦੋਂ ਭੁੱਖ-ਹੜਤਾਲ ਤੇ ਸਨ ਅਤੇ ਇਸ ਲਈ, ਥੋੜ੍ਹੇ ਸਮੇਂ ਵਾਸਤੇ, ਠੰਡ ਦਿਮਾਗ ਨਾਲ ਅਤੇ ਗ਼ੈਰ-ਜਜ਼ਬਾਤੀ ਢੰਗ ਨਾਲ ਹੋਣ ਵਾਲੇ ਸਾਰੇ

ਫੈਸਲੇ ਮੁਅੱਤਲ ਸਨ । ਤਾਂ ਵੀ ਬ੍ਰਿਟਿਸ਼ ਸਰਕਾਰ ਨੇ ਕੋਈ ਸਕਾਰਾਤਮਕ ਹੁੰਗਾਰਾ ਨਾ ਭਰਿਆ । ਉਸਨੇ ਦਮਨਕਾਰੀ ਫ਼ਰਮਾਨ ਵਾਪਿਸ ਲੈਣੋਂ ਅਤੇ ਰਾਜਨੀਤਿਕ ਕੈਦੀਆਂ ਨੂੰ ਰਿਹਾਅ ਕਰਨ ਤੋਂ ਇਨਕਾਰ ਕਰ ਦਿੱਤਾ । ਸੁਭਾਸ਼ ਚੰਦਰ ਬੋਸ ਅਤੇ ਵਿੱਠਲ ਭਾਈ ਪਟੇਲ ਨੇ ਵੀਆਨਾ ਤੋਂ ਇਕ ਸਖ਼ਤ ਸਾਂਝਾ ਬਿਆਨ ਜਾਰੀ ਕਰਕੇ ਗਾਂਧੀ ਜੀ ਦੇ ਨਿਰਣੇ ਦੀ ਨਿਖੇਧੀ ਕੀਤੀ । ਉਹਨਾਂ ਕਿਹਾ ਕਿ ਇਸ ਨਿਰਣੇ ਨਾਲ ਪਿਛਲੇ ਤੇਰਾਂ ਵਰ੍ਹਿਆਂ ਦੀ ਮਿਹਨਤ ਅਤੇ ਕੁਰਬਾਨੀ 'ਤੇ ਅਸਲੋਂ ਪਾਣੀ ਫਿਰ ਗਿਆ ਹੈ । ਉਹਨਾਂ ਵਧੇਰੇ ਗਤੀਸ਼ੀਲ ਨੀਤੀ ਅਤੇ ਅਗਵਾਈ ਦੀ ਮੰਗ ਕੀਤੀ । ਗਾਂਧੀ ਜੀ ਅਤੇ ਵਰਿਸ਼ਠ ਨੇਤਾਵਾਂ ਪ੍ਰਤੀ ਸਤਿਕਾਰ ਅਤੇ ਪ੍ਰਸੰਸਾ ਦੇ ਬਾਵਜੂਦ ਕੌਮੀ ਨੀਤੀ ਦੇ ਮਾਮਲਿਆਂ ਬਾਰੇ ਸੁਭਾਸ਼ ਚੰਦਰ ਹਮੇਸ਼ਾ ਬਿਲਕੁਲ ਸਪਸ਼ਟ ਅਤੇ ਬੇਲਾਗ ਰਹਿੰਦਾ ਸੀ । ਤਾਂ ਵੀ ਬਹੁਤ ਸਾਰੇ ਲੋਕਾਂ ਦਾ ਵਿਚਾਰ ਸੀ ਕਿ ਭੁੱਖ ਹੜਤਾਲ ਤੇ ਪਏ ਗਾਧੀ ਜੀ ਦੀ ਆਲੋਚਨਾ ਕਰਨਾ ਨਿਰਦਇਤਾ੍ਸੀ ।

ਸਿਵਲ ਨਾ-ਫਰਮਨੀ ਅੰਦੋਲਨ ਮੁਅੱਤਲ ਹੋਣ ਤੋਂ ਫੌਰਨ ਬਾਦ ਸੁਭਾਸ਼ ਚੰਦਰ ਨੂੰ ਲੰਦਨ ਵਿਖੇ ਹੋਣ ਵਾਲੀ ਇੰਡੀਅਨ ਪੁਲਿਟੀਕਲ ਕਾਨਫਰੰਸ ਦੀ ਪ੍ਰਧਾਨਗੀ ਲਈ ਸੱਦਿਆ ਗਿਆ । ਬ੍ਰਿਟਿਸ਼ ਸਰਕਾਰ ਨੇ ਹੁਸ਼ਿਆਰੀ ਕਰਕੇ ਉਸਦਾ ਪਾਸਪੋਰਟ ਸਿਰਫ ਇਟਲੀ ਅਤੇ ਆਸਟ੍ਰੀਆ, ਦੋ ਦੇਸ਼ਾਂ ਲਈ ਪਿੱਠਾਂਕਿਤ ਕੀਤਾ ਸੀ । ਇਸਤੋਂ ਭਾਵ ਇਹ ਸੀ ਕਿ ਉਹ ਬ੍ਰਿਟਨ ਸਮੇਤ ਯੋਰਪ ਦੇ ਹੋਰ ਦੇਸ਼ਾਂ ਵਿਚ ਨਹੀਂ ਜਾ ਸਕਦਾ ਸੀ । ਇਸ ਲਈ ਉਸਨੇ ਆਪਣਾ ਸਦਾਰਤੀ ਭਾਸ਼ਨ, ਉਸਦੀ ਗ਼ੈਰ-ਮੌਜੂਦਗੀ ਵਿਚ ਪੜ੍ਹੇ ਜਾਣ ਲਈ, ਲਿਖ ਕੇ ਲੰਦਨ ਭੇਜ ਦਿੱਤਾ । ਇਸ ਭਾਸ਼ਨ ਨੂੰ ਉਸ ਦੀਆਂ ਸਿਧਾਂਤਕ ਲਿਖਤਾਂ ਵਿਚ ਸ਼ੁਮਾਰ ਕੀਤਾ ਜਾਂਦਾ ਹੈ । ਇਸ ਤੋਂ ਸਪਸ਼ਟ ਹੁੰਦਾ ਹੈ ਕਿ ਅੰਗਰੇਜ਼ਾਂ ਵਿਰੁੱਧ ਲੜਾਈ ਦੀ ਨੀਤੀ ਬਾਰੇ ਅਤੇ ਭਾਰਤੀ ਕ੍ਰਾਂਤੀ ਦੇ ਅੰਤਮ ਟੀਚੇ ਬਾਰੇ, ਜਿਸਨੂੰ ਉਸਨੇ ਆਪ 'ਸਾਮਯਵਾਦ' ਆਖਿਆ ਹੈ, ਉਸ ਦੀ ਆਪਣੀ ਰਾਜਨੀਤਿਕ ਤਿਆਰੀ ਪਹਿਲਾਂ ਹੀ ਕਿੰਨੀ ਅੱਗੇ ਲੰਘ ਚੁੱਕੀ ਸੀ । ਉਸਨੇ ਭਾਰਤ ਦੀ ਤਕਦੀਰ ਬਾਰੇ ਆਪਣੀ ਆਸਥਾ ਨੂੰ ਇਸ ਤਰ੍ਹਾਂ ਬਿਆਨ ਕੀਤਾ ਹੈ :

''...ਸਤਾਰ੍ਹਵੀਂ ਸਦੀ ਵਿਚ ਇੰਗਲੈਂਡ ਨੇ ਆਪਣੇ ਸੰਵਿਧਾਨਕ ਅਤੇ ਜਮਹੂਰੀ ਸਰਕਾਹ ਦੇ ਵਿਚਾਰ ਦੁਆਰਾ ਵਿਸ਼ਵ ਸੱਭਿਅਤਾ ਵਿਚ ਮਹੱਤਵਪੂਰਨ ਯੋਗਦਾਨ ਪਾਇਆ ਸੀ । ਇਸੇ ਤਰ੍ਹਾਂ ਅਠਾਰ੍ਹਵੀਂ ਸਦੀ ਵਿਚ ਫਰਾਂਸ ਨੇ ਆਪਣੇ 'ਆਜ਼ਾਦੀ, ਸਮਾਨਤਾ ਅਤੇ ਭਾਈਚਾਰੇ' ਦੇ ਵਿਚਾਰ ਦੁਆਰਾ ਵਿਸ਼ਵ ਸੱਭਿਅਤਾ ਵਿਚ ਬਹੁਤ ਸ਼ਾਨਦਾਰ ਯੋਗਦਾਨ ਪਾਇਆ ਸੀ । ਉੱਨ੍ਹੀਵੀਂ ਸਦੀ ਵਿਚ ਜਰਮਨੀ ਨੇ ਮਾਰਕਸੀ ਦਰਸ਼ਨ ਦੁਆਰਾ ਅਤਿਅੰਤ ਮਹੱਤਵਪੂਰਨ ਤੋਹਫ਼ਾ ਦਿੱਤਾ । ਵੀਹਵੀਂ ਸਦੀ ਵਿਚ ਰੂਸ ਨੇ ਪ੍ਰੋਲਤਾਰੀ ਕ੍ਰਾਂਤੀ, ਪ੍ਰੋਲਤਾਰੀ ਸਰਕਾਰ ਅਤੇ ਪ੍ਰੋਲਤਾਰੀ ਸੱਭਿਅਤਾ ਦੀਆਂ ਆਪਣੀਆਂ ਪ੍ਰਾਪਤੀਆਂ ਦੁਆਰਾ ਵਿਸ਼ਵ ਸੱਭਿਅਤਾ ਅਤੇ ਤਹਿਜ਼ੀਬ ਨੂੰ ਅਮੀਰ ਕੀਤਾ ਹੈ । ਵਿਸ਼ਵ ਸੱਭਿਅਤਾ ਅਤੇ ਤਹਿਜ਼ੀਬ ਨੂੰ ਅਗਲਾ ਮਹੱਤਵਪੂਰਨ ਯੋਗਦਾਨ ਦੇਣ ਲਈ ਭਾਰਤ ਨੂੰ ਸੱਦਾ ਦਿੱਤਾ ਜਾਵੇਗਾ ।''

# 17

ਆਪਣੇ ਯੋਰਪ-ਪਰਵਾਸ ਦੌਰਾਨ ਸੁਭਾਸ਼ ਚੰਦਰ ਭਾਰਤੀ ਰਾਸ਼ਟ੍ਰਪ੍ਰੇਮ ਦੇ ਗ਼ੈਰ-ਸਰਕਾਰੀ ਰਾਜਦੂਤ ਦਾ ਕੰਮ ਕਰਦਾ ਰਿਹਾ। ਉਸਨੇ ਇਹ ਕੰਮ ਭਾਵੇਂ ਆਸਟ੍ਰੀਆ ਤੋਂ ਸ਼ੁਰੂ ਕੀਤਾ ਸੀ ਪਰ ਉਸਨੇ ਇਸ ਕੰਮ ਨੂੰ ਚੈਕੋਸਲੋਵਾਕੀਆ, ਪੋਲੈਂਡ, ਹੰਗਰੀ, ਇਟਲੀ, ਸਵਿਟਜ਼ਰਲੈਂਡ, ਜ਼ਰਮਨੀ ਅਤੇ ਫ੍ਰਾਂਸ ਆਦਿ ਹੋਰਨਾਂ ਯੋਰਪੀ ਦੇਸ਼ਾਂ ਤਕ ਫੈਲਾ ਲਿਆ। ਕਿਉਂਕਿ ਜਰਮਨੀ ਅਤੇ ਇੰਗਲੈਂਡ ਵਿਚ ਭਾਰਤੀ ਵਿਦਿਆਰਥੀ ਪੜ੍ਹ ਰਹੇ ਸਨ ਜਾਂ ਤਕਨੀਕੀ ਸਿਖਲਾਈ ਪ੍ਰਾਪਤ ਕਰ ਰਹੇ ਸਨ, ਇਸ ਲਈ ਬ੍ਰਿਟਿਸ਼ ਸਰਕਾਰ ਵਿਸ਼ੇਸ਼ ਤੌਰ ਤੇ ਉਸਨੂੰ ਇਹਨਾਂ ਦੇਸ਼ਾਂ ਤੋਂ ਪਰ੍ਹਾਂ ਰਖਣਾ ਚਾਹੁੰਦੀ ਸੀ। ਉਸਨੂੰ ਤੌਖਲਾ ਸੀ ਕਿ ਸੁਭਾਸ਼ ਚੰਦਰ ਬੋਸ ਆਪਣੇ ਤੀਖਣ ਕ੍ਰਾਂਤੀਕਾਰੀ ਵਿਚਾਰਾਂ ਨਾਲ ਵਿਦਿਆਰਥੀ ਵਰਗ ਨੂੰ ਪ੍ਰਭਾਵਿਤ ਕਰਕੇ ਕੌਮੀ ਸੰਘਰਸ਼ ਵਿਚ ਸ਼ਾਮਿਲ ਕਰ ਲਵੇਗਾ।

ਸੁਭਾਸ਼ ਚੰਦਰ ਨੇ ਇਹਨਾਂ ਯੋਰਪੀ ਦੇਸ਼ਾਂ ਵਿਚ, ਰਾਜਨੀਤਿਕ ਹਲਕਿਆਂ ਵਿਚ ਹੀ ਨਹੀਂ, ਸਗੋਂ ਲਿਖਾਰੀਆਂ, ਅਰਥ-ਸ਼ਾਸਤਰੀਆਂ, ਸਮਾਜ-ਸ਼ਾਸਤਰੀਆਂ, ਵਿਗਿਆਨੀਆਂ ਅਤੇ ਸੱਭਿਆਚਾਰਕ ਜਗਤ ਦੇ ਮਨੁੱਖਾ-ਇਸਤ੍ਰੀਆਂ ਅਤੇ ਬੁੱਧੀਜੀਵੀਆਂ ਨਾਲ ਸੰਬੰਧ ਬਣਾਏ ਅਤੇ ਵਧਾਏ। ਉਸਨੇ ਕਈ ਯੋਰਪੀ ਵਿੱਦਵਾਨਾਂ ਅਤੇ ਲਿਖਾਰੀਆਂ ਨਾਲ ਚਿੱਠੀ-ਪੱਤਰ ਵੀ ਕੀਤਾ। ਉਸਨੇ ਇਹਨਾਂ ਦੇਸ਼ਾਂ ਵਿਚੋਂ ਹਰ ਵਰਗ ਦੇ ਲੋਕਾਂ ਤੋਂ ਬ੍ਰਿਟਿਸ਼ ਸਾਮਰਾਜਵਾਦ ਵਿਰੁੱਧ ਭਾਰਤੀਆਂ ਦੇ ਸੰਘਰਸ਼ ਲਈ ਨੈਤਿਕ ਸਹਾਇਤਾ ਮੰਗੀ। ਵੀਆਨਾ ਵਿਚ ਉਸਨੇ ਭਾਰਤ-ਆਸਟ੍ਰੀਆ ਸੁਸਾਇਟੀ ਕਾਇਮ ਕੀਤੀ। ਚੈਕੋਸਲੋਵਾਕੀਆ ਵਿਚ ਉਸਨੇ ਇਕ ਪਾਸੇ ਕਰਲਜ਼ਬਦ ਦੇ ਹਸਪਤਾਲਾਂ ਤੋਂ ਆਪਣਾ ਇਲਾਜ ਕਰਾਇਆ ਤੇ ਦੂਜੇ ਪਾਸੇ ਮਹੱਤਵਪੂਰਨ ਰਾਜਨੀਤਿਕ ਅਤੇ ਸੱਭਿਆਚਾਰਕ ਸੰਬੰਧ ਕਾਇਮ ਕੀਤੇ। ਪਰੇਗ ਵਿਚ ਉਸਨੇ ਚੈਕੋਸਲੋਵਾਕੀਆ ਦੇ ਉਦੋਂ ਦੇ ਵਿਦੇਸ਼ ਮੰਤਰੀ ਐਡਵਰਡ ਬੈਨਜ਼ ਨਾਲ ਮਹੱਤਵਪੂਰਨ ਵਿਚਾਰ-ਵਟਾਂਦਰਾ ਕੀਤਾ। ਉਸਨੇ ਚੈਕੋਸਲੋਵਾਕੀਆ ਲਈ ਆਜ਼ਾਦੀ ਪ੍ਰਾਪਤ ਕਰਨ ਦੇ ਉਦੇਸ਼ ਨਾਲ ਪਹਿਲੇ ਵਿਸ਼ਵ ਯੁੱਧ ਦੌਰਾਨ ਦੇਸ਼ੋਂ ਬਾਹਰ ਚੈਕੋਸਲੋਵਾਕ ਫੌਜੀ ਦਸਤੇ ਤਿਆਰ ਕਰਨ ਵਿਚ ਵਿਸ਼ੇਸ਼ ਰੁਚੀ ਵਿਖਾਈ। ਉਸਨੇ ਚੈਕੋਸਲੋਵਾਕ ਇੰਡੀਅਨ ਐਸੋਸੀਏਸ਼ਨ ਬਣਾਉਣ ਵਿਚ ਮਹੱਤਵਪੂਰਨ ਭੂਮਿਕਾ ਨਿਭਾਈ ਅਤੇ 1934 ਵਿਚ ਉਸਦੇ ਉਦਘਾਟਨੀ ਇਜਲਾਸ ਨੂੰ ਸੰਬੋਧਨ ਕੀਤਾ। ਉਸਨੂੰ ਪੋਲੈਂਡ ਵਿਚ ਭਾਰਤੀ ਸੰਘਰਸ਼ ਲਈ ਬੜੀ ਹਮਦਰਦੀ ਨਜ਼ਰ

ਆਈ ਤੇ ਉਸਨੇ ਪੋਲਿਸ਼ ਦੋਸਤਾਂ ਅੰਦਰ ਭਾਰਤੀ ਸੰਘਰਸ਼ ਪ੍ਰਤੀ ਰੁਚੀ ਜਾਗ੍ਰਤ ਕੀਤੀ। ਉਸਨੇ ਰੂਸੀ ਕਬਜ਼ੇ ਤੋਂ ਪੋਲੈਂਡ ਨੂੰ ਆਜ਼ਾਦ ਕਰਨ ਲਈ, ਪਹਿਲੇ ਵਿਸ਼ਵ ਯੁੱਧ ਦੌਰਾਨ, ਪੋਲਿਸ਼ ਲਸ਼ਕਰ ਨੂੰ ਜਾਪਾਨ ਵਿਚ ਮਿਲੀ ਫੌਜੀ ਸਿਖਲਾਈ ਬਾਰੇ ਡੂੰਘਾ ਅਧਿਐਨ ਕੀਤਾ।

ਸੁਭਾਸ਼ ਚੰਦਰ ਦੇ ਯੋਰਪ ਠਹਿਰਣ ਦੌਰਾਨ, ਹਿਟਲਰ ਅਤੇ ਨੈਸ਼ਨਲ ਸੋਸ਼ਲਿਸਟ ਪਾਰਟੀ ਦੇ ਰਾਸ਼ਟਰ-ਸੱਤਾ ਤੇ ਕਬਜ਼ਾ ਕਰਨ ਕਾਰਨ, ਯੋਰਪੀ ਰਾਜਨੀਤੀ ਦਾ ਤੂਫ਼ਾਨੀ ਕੇਂਦਰ ਜਰਮਨੀ ਬਣ ਗਿਆ ਸੀ। ਦੱਖਣ ਵਿਚ, ਮੁਸੋਲਿਨੀ ਦੀ ਅਗਵਾਈ ਹੇਠਾਂ ਇਟਲੀ ਤਕੜਾ ਹੋ ਰਿਹਾ ਸੀ ਤੇ ਭੂਮੱਧ ਸਾਗਰ ਖੇਤਰ ਵਿਚ ਅੰਗ੍ਰੇਜ਼ਾਂ ਦੀ ਚੌਧਰ ਨੂੰ ਵੰਗਾਰ ਰਿਹਾ ਸੀ। ਇੰਗਲੈਂਡ ਵਿਚ ਹੋਈ ਗੋਲ ਮੇਜ਼ ਕਾਨਫਰੰਸ ਵਿਚ ਭਾਗ ਲੈਣ ਮਗਰੋਂ ਭਾਰਤ ਦੀ ਮੋੜਵੀਂ ਯਾਤਰਾ ਕਰ ਰਹੇ ਗਾਂਧੀ ਜੀ ਦਾ ਮੁਸੋਲਿਨੀ ਨੇ ਰੋਮ ਵਿਚ ਨਿੱਘਾ ਤੇ ਉਤਸ਼ਾਹ ਪੂਰਨ ਸੁਆਗਤ ਕੀਤਾ ਸੀ। ਬਰਲਿਨ ਵਿਚ ਇੰਡੋ-ਜਰਮਨ ਸੁਸਾਇਟੀ ਨੇ ਜਰਮਨ ਫ਼ਾਰਨ ਆਫ਼ਿਸ ਦੇ ਅਧਿਕਾਰੀਆਂ ਨਾਲ ਸੁਭਾਸ਼ ਚੰਦਰ ਦੇ ਵਿਚਾਰ-ਵਟਾਂਦਰੇ ਦਾ ਪ੍ਰਬੰਧ ਕੀਤਾ। ਪਰ ਇਹ ਗੱਲਬਾਤ ਬਹੁਤੀ ਅੱਗੇ ਨਾ ਵਧ ਸਕੀ ਕਿਉਂਕਿ, ਹਿਲਟਰ ਦੇ ਬ੍ਰਿਟੇਨ ਪ੍ਰਤੀ ਦੋਰੁਖ਼ੇ ਵਤੀਰੇ ਅਤੇ ਉਪਨਿਵੇਸ਼ਾਂ ਤੇ ਗ਼ੁਲਾਮ ਕੌਮਾਂ ਬਾਰੇ ਉਸਦੇ ਪਿਛਾਂਹ-ਖਿੱਚੂ ਵਿਚਾਰਾਂ ਕਾਰਨ, ਨੈਸ਼ਨਲ ਸੋਸ਼ਲਿਸਟ ਪਾਰਟੀ ਦੇ ਪ੍ਰਭਾਵਸ਼ਾਲੀ ਤਬਕੇ ਨੇ ਅੰਗ੍ਰੇਜ਼ਾਂ ਅਤੇ ਭਾਰਤੀ ਰਾਸ਼ਟ੍ਰਵਾਦੀਆਂ ਦੀ ਲੜਾਈ ਵਿਚ ਨਿਰਪੱਖ ਰਹਿਣਾ ਹੀ ਠੀਕ ਸਮਝਿਆ। ਤਾਂ ਵੀ ਪਾਰਟੀ ਵਿਚਲੇ ਕੁਝ ਰੁੱਸੇ ਹੋਏ ਧੜਿਆਂ ਨੇ ਬ੍ਰਿਟਨ ਵਿਰੁੱਧ ਉਪਨਿਵੇਸ਼ਾਂ ਅਤੇ ਗ਼ੁਲਾਮ ਕੌਮਾਂ ਦੇ ਸੰਘਰਸ਼ ਨਾਲ ਸਾਂਝ ਪਾਉਣ ਦੀ ਇੱਛਾ ਜ਼ਾਹਿਰ ਕੀਤੀ। ਇਹਨਾਂ ਧੜਿਆਂ ਨੇ ਸੁਭਾਸ਼ ਚੰਦਰ ਨੂੰ ਭਰੋਸਾ ਦੁਆਇਆ ਕਿ ਉਹ ਲੁਕੇ-ਛਿਪੇ ਢੰਗਾਂ ਨਾਲ ਬੰਗਾਲ ਦੀਆਂ ਕ੍ਰਾਂਤੀਕਾਰੀ ਜੱਥੇਬੰਦੀਆਂ ਦੀ ਮਦਦ ਕਰਨ ਲਈ ਤਿਆਰ ਸਨ। ਸੁਭਾਸ਼ ਚੰਦਰ ਨੇ ਜਰਮਨੀ ਵਿਚ ਕੰਮ ਕਰ ਰਹੇ ਭਾਰਤੀਆਂ ਨਾਲ ਵੀ ਸੰਪਰਕ ਕਾਇਮ ਕੀਤਾ। ਉਹਨਾਂ ਵਿਚੋਂ ਕੁਝ ਲੋਕੀ, ਭਾਰਤ ਵਿਚ ਵਿਦਰੋਹ ਦਾ ਪ੍ਰਬੰਧ ਕਰਨ ਲਈ, ਪਹਿਲੇ ਵਿਸ਼ਵ ਯੁੱਧ ਦੌਰਾਨ ਜਰਮਨ ਫ਼ਾਰਨ ਆਫ਼ਿਸ ਨਾਲ ਕੰਮ ਕਰਨ ਕਰਕੇ ਰਾਜਨੀਤਿਕ ਦੇਸ਼-ਨਿਕਾਲਾ ਭੋਗ ਰਹੇ ਸਨ। ਕੁਝ ਲੋਕ ਜਰਮਨ ਸਮਾਜਵਾਦੀਆਂ ਕੋਲ ਕੰਮ ਕਰ ਰਹੇ ਸਨ ਅਤੇ ਛੇਕੜ ਬਚਦੇ ਉਹ ਨੌਜਵਾਨ ਵਿਦਿਆਰਥੀ ਸਨ, ਜੋ ਹੁਣੇ-ਹੁਣੇ ਭਾਰਤ ਤੋਂ ਆਏ ਸਨ। ਇਹਨਾਂ ਵਿਦਿਆਰਥੀਆਂ ਦੀ ਰਾਹਨੁਮਾਈ ਬਰਲਿਨ ਦੀ ਇੰਡੀਅਨ ਨੈਸਨਲ ਕਾਂਗਰਸ ਵਲੋਂ ਇੰਡੀਅਨ ਇਨਫਾਰਮੇਸ਼ਨ ਬਿਊਰੋ ਚਲਾ ਰਹੇ ਏ. ਸੀ. ਐਨ ਨੰਬਿਆਰ ਕਰ ਰਹੇ ਸਨ।

ਅਧਿਕਾਰੀ ਵਰਗ ਨਾਲ ਕੀਤੇ ਰਾਜਨੀਤਿਕ ਵਿਚਾਰ-ਵਟਾਂਦਰੇ ਦੇ ਅਸਫਲ ਸਾਬਤ ਹੋਣ ਤੇ ਸੁਭਾਸ਼ ਚੰਦਰ ਨੇ ਅਖ਼ਬਾਰੀ ਬਿਆਨਾਂ, ਭਾਸ਼ਨਾਂ ਤੇ ਵਿਦਿਅਕ ਵਰਗ ਨਾਲ ਸੰਬੰਧ ਵਧਾਉਣ ਤੇ ਹੋਰ ਵੀ ਜ਼ਿਆਦਾ ਧਿਆਨ ਦੇਣਾ ਅਰੰਭ ਕੀਤਾ ਤਾਂ ਜੋ ਭਾਰਤ ਦੇ ਹੱਕ ਵਿਚ ਪ੍ਰਚਾਰ ਹੁੰਦਾ ਰਹੇ। ਮਿਊਨਿਕ ਦੀ ਜਰਮਨ ਅਕਾਡਮੀ ਦੇ ਡਾਇਰੈਕਟਰ ਫ਼ਰਾਂਤਸ ਥੀਅਰਫ਼ੈਲਡਰ ਨਾਲ ਸੁਭਾਸ਼ ਚੰਦਰ ਦੀ ਡੂੰਘੀ ਦੋਸਤੀ ਪੈ ਗਈ। ਇਹਨਾਂ ਦੋਵਾਂ ਨੇ ਰਲ ਕੇ ਇੰਡੋ-ਜਰਮਨ ਮਿਲਵਰਤਣ ਦਾ ਪ੍ਰੋਗਰਾਮ ਬਣਾਇਆ

ਪਰ ਇਸਨੂੰ ਸਰਕਾਰੀ ਹਲਕਿਆਂ ਤੋਂ ਤਸੱਲੀਬਖ਼ਸ਼ ਹੁੰਗਾਰਾ ਨਾ ਮਿਲਿਆ। ਮਾਰਚ 1936 ਵਿਚ, ਯੋਰਪ ਤੋਂ ਆਪਣੀ ਭਾਰਤ ਵਾਪਸੀ ਦੇ ਦਿਨ ਸੁਭਾਸ਼ ਚੰਦਰ ਨੇ ਥੀਅਰਫ਼ੈਲਡਰ ਨੂੰ ਲਿਖੀ ਚਿੱਠੀ ਵਿਚ ਨਾਜ਼ੀ ਜਰਮਨੀ ਦੀ ਨੀਤੀ ਪ੍ਰਤੀ ਆਪਣੇ ਗ਼ੁੱਸੇ ਅਤੇ ਨਿਰਾਸਤਾ ਦਾ ਪ੍ਰਗਟਾ ਇੰਜ ਕੀਤਾ :

''ਮਿਊਨਿਕ ਵਿਖੇ ਦਿੱਤਾ ਹਰ ਹਿਲਟਰ ਦਾ ਤਾਜ਼ਾ ਭਾਸ਼ਨ ਨਾਜ਼ੀ ਦਰਸ਼ਨ ਦਾ ਨਿਚੋੜ ਪੇਸ਼ ਕਰਦਾ ਹੈ। ਇਸ ਦਰਸ਼ਨ ਦਾ ਵਿਗਿਆਨਕ ਆਧਾਰ ਬਹੁਤ ਕਮਜ਼ੋਰ ਹੈ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਆਖਣਾ ਇਤਿਹਾਸਿਕ ਤੌਰ ਤੇ ਗ਼ਲਤ ਹੈ ਕਿ ਯੋਰਪ ਅਤੇ ਏਸ਼ੀਆ ਨੂੰ ਆਪਸ ਵਿਚ ਸ਼ਾਂਤੀਪੂਰਬਕ ਨਹੀਂ ਰਹਿਣਾ ਚਾਹੀਦਾ। ਜਰਮਨੀ ਦਾ ਨਵਾਂ ਰਾਸ਼ਟਰਵਾਦ ਸੁਆਰਥ ਅਤੇ ਨਸਲੀ ਵਿਤਕਰੇ ਤੋਂ ਪ੍ਰਭਾਵਿਤ ਹੈ। ਆਪਣੇ ਹੱਕਾਂ ਅਤੇ ਆਪਣੀ ਆਜ਼ਾਦੀ ਲਈ ਦੁਨੀਆ ਦੀ ਸਭ ਤੋਂ ਵੱਡੀ ਸਲਤਨਤ ਨਾਲ ਲੜਾਈ ਲੜਦਿਆਂ ਅਸੀਂ ਹੋਰ ਕਿਸੇ ਕੌਮ ਵਲੋਂ ਆਪਣੀ ਬੇਇੱਜ਼ਤੀ ਜਾਂ ਆਪਣੀ ਨਸਲ ਅਤੇ ਸਭਿਆਚਾਰ ਤੇ ਕੋਈ ਹਮਲਾ ਬਰਦਾਸ਼ਤ ਨਹੀਂ ਕਰ ਸਕਦੇ।''

ਵਾਸਤਵਿਕ ਇਤਿਹਾਸਕ ਕਾਰਨਾਂ ਕਰਕੇ ਸੁਭਾਸ਼ ਚੰਦਰ ਲਈ ਇਟਲੀ ਬੜਾ ਮਹੱਤਵਪੂਰਨ ਦੇਸ਼ ਸੀ। ਭਾਰਤੀ ਸੁਤੰਤਰਤਾ ਸੰਗ੍ਰਾਮੀਆਂ ਲਈ ਇਹ ਗੱਲ ਬੜੀ ਮਹੱਤਵਪੂਰਨ ਸੀ ਕਿ ਕਿਵੇਂ ਟੋਟੇ-ਟੋਟੇ ਹੋਈ ਕੌਮ ਨੇ ਰਾਸ਼ਟ੍ਰੀ ਏਕਤਾ ਅਤੇ ਛੇਕੜ ਕੌਮੀ ਆਜ਼ਾਦੀ ਪ੍ਰਾਪਤ ਕਰਕੇ ਸੰਯੁਕਤ ਰਾਸ਼ਟਰੀ ਸਰਕਾਰ ਬਣਾਈ ਸੀ। ਸੁਭਾਸ਼ ਚੰਦਰ ਨੇ ਇਟਲੀ ਦੀ 'ਕਾਰਬੋਨੀਅਰੀ' ਨਾਂ ਦੀ ਰੂਪੋਸ਼ ਕ੍ਰਾਂਤੀਕਾਰੀ ਜੱਥੇਬੰਦੀ ਦੇ ਜਾਲ ਦਾ ਬਹੁਤ ਗਹੁ ਨਾਲ ਅਧਿਐਨ ਕੀਤਾ, ਜਿਸਨੇ ਇਟਲੀ ਦੇ ਆਜ਼ਾਦੀ ਅੰਦੋਲਨ ਅਤੇ 'ਰਿਜ਼ੋਰਗੀਮੇਂਟੋ' ਲਈ ਮੁੱਢਲੀ ਭੂਮਿਕਾ ਨਿਭਾ ਕੇ ਇਟਲੀ ਰਾਜ ਦੀ ਸਥਾਪਨਾ ਕੀਤੀ ਸੀ। ਯੋਰਪ ਵਿਚ ਆਪਣੇ ਦੋਸਤਾਂ ਅਤੇ ਭਾਰਤੀ ਵਿਦਿਆਰਥੀਆਂ ਨਾਲ ਗੱਲਬਾਤ ਕਰਦਿਆਂ ਸੁਭਾਸ਼ ਚੰਦਰ ਅਕਸਰ ਆਜ਼ਾਦੀ ਅਤੇ ਸਰਕਾਰ ਦੇ ਗਣਤੰਤਰ ਆਦਰਸ਼ਾਂ ਲਈ ਸਾਰੇ ਇਤਾਲਵੀਆਂ ਨੂੰ ਇਕ ਸੂਤਰ ਵਿਚ ਪਰੋਣ ਵਾਲੇ, 'ਯੰਗ ਇਟਲੀ' ਦੇ ਨਿਰਮਾਤਾ ਮੇਜ਼ਿਨੀ ਦਾ ਹਵਾਲਾ ਦਿੰਦਾ ਸੀ। ਦਿਲਚਸਪ ਗੱਲ ਇਹ ਹੈ ਕਿ ਕੌਮੀ ਏਕਤਾ ਅਤੇ ਆਜ਼ਾਦੀ ਦੀ ਪ੍ਰਾਪਤੀ ਲਈ ਛੋਟਾ ਪਰ ਬਹੁਤ ਢੰਗ ਨਾਲ ਬਣਾਇਆ ਕ੍ਰਾਂਤੀਕਾਰੀ ਹਰਾਵਲ ਦਸਤਾ ਤਿਆਰ ਕਰਨ ਦੀਆਂ ਕੋਸ਼ਿਸ਼ਾਂ ਵਿਚ ਸੁਭਾਸ਼ ਚੰਦਰ ਬੋਸ ਨੇ ਮੇਜ਼ਿਨੀ ਨਾਲ ਕਈ ਤਰ੍ਹਾਂ ਦੀ ਸਮਰੂਪਤਾ ਪੇਸ਼ ਕੀਤੀ। ਉਸਨੇ ਯੋਰਪ ਦੇ ਆਪਣੇ ਮਿੱਤਰਾਂ ਨੂੰ ਦੱਸਿਆ ਕਿ ਉਹੋ ਨੌਜਵਾਨ ਨਵੀਨ ਮਜ਼ਬੂਤ ਰਾਸ਼ਟ੍ਰੀ ਚੇਤਨਾ ਦੇ ਅੱਗਰਦੂਤ ਹੋ ਸਕਦੇ ਹਨ ਜੋ ਭਾਰਤੀ ਸੰਘਰਸ਼ ਦੀ ਆਵਾਜ਼ ਸੁਣਦਿਆਂ ਹੀ ਸਭ ਕੁਝ ਕੁਰਬਾਨ ਕਰਨ ਲਈ ਪ੍ਰੇਰਿਤ ਅਤੇ ਕੁਰਬਾਨੀ ਦੇ ਆਦੀ ਹੋਣ। ਰੋਮ ਦੇ ਆਪਣੇ ਇਕ ਦੌਰੇ ਵਿਚ ਸੁਭਾਸ਼ ਚੰਦਰ ਦੀ ਮੁਸੋਲਿਨੀ ਨਾਲ ਬੜੀ ਸੁਆਦਦਾਰ ਗੱਲਬਾਤ ਹੋਈ। ਮੁਸੋਲਿਨੀ ਨੇ ਸੁਭਾਸ਼ ਨੂੰ ਪੁੱਛਿਆ ਕਿ ਕੀ ਉਸਨੂੰ ਭਾਰਤ ਦੇ ਛੇਤੀ ਆਜ਼ਾਦ ਹੋ ਜਾਣ ਦਾ ਸਚਮੁਚ ਪੱਕਾ ਵਿਸ਼ਵਾਸ਼ ਹੈ ? ਸੁਭਾਸ਼ ਨੇ ਪੂਰੀ ਦ੍ਰਿੜ੍ਹਤਾ ਨਾਲ ਹਾਂ ਵਿਚ ਜੁਆਬ ਦਿੱਤਾ। ਫਿਰ ਮੁਸੋਲਿਨੀ ਨੇ ਪੁੱਛਿਆ ਕਿ ਆਜ਼ਾਦੀ ਪ੍ਰਾਪਤ ਕਰਨ ਲਈ ਉਸਦਾ ਵਿਸ਼ਵਾਸ ਸੁਧਾਰ-ਵਾਦੀ ਤਰੀਕਿਆਂ ਤੇ ਹੈ ਜਾਂ ਕ੍ਰਾਂਤੀਕਾਰੀ ਤਰੀਕਿਆ ਤੇ ? ਸੁਭਾਸ਼ ਨੇ ਉੱਤਰ ਦਿੱਤਾ ਕਿ

ਕ੍ਰਾਂਤੀਕਾਰੀ ਤਰੀਕਿਆਂ ਤੇ। ਇਸ ਤੇ ਮੁਸੋਲਿਨੀ ਨੇ ਕਿਹਾ ਕਿ ਤਾਂ ਗੱਲ ਬਣ ਬਣ ਸਕਦੀ ਹੈ।

ਸੁਭਾਸ਼ ਲਈ ਡੂੰਘੀ ਦਿਲਚਸਪੀ ਵਾਲਾ ਦੂਜਾ ਦੇਸ਼ ਤੁਰਕੀ ਸੀ, ਜਿਥੇ ਮੁਸਤਫ਼ਾ ਕਮਾਲ ਅਤਾਤੁਰਕ ਦੀ ਅਗਵਾਈ ਹੇਠ ਬੁਨਿਆਦੀ ਪ੍ਰੀਵਰਤਨ ਹੋਏ ਸਨ ਤੇ ਸਾਰਾ ਦੇਸ਼ ਇੱਕਮੁਠ ਹੋ ਖਲੋਤਾ ਸੀ। ਉਸਨੇ ਵੇਖਿਆ ਕਿ ਤੁਰਕੀ ਅਤੇ ਭਾਰਤ ਦੀਆਂ ਬਹੁਤੀਆਂ ਸਮੱਸਿਆਵਾਂ ਇਕੋ ਜਿਹੀਆਂ ਸਨ ਤੇ ਦੋਵਾਂ ਨੂੰ ਬੇਥਾਹ ਇਕੋ ਜਿਹੇ ਸਮਾਜ-ਸੁਧਾਰਾਂ ਦੀ ਲੋੜ ਸੀ। ਉਹ ਉਹਨਾਂ ਸੱਭਿਆਚਾਰਕ, ਸਮਾਜਿਕ ਅਤੇ ਪ੍ਰਸ਼ਾਸਨਿਕ ਹੱਲਾਂ ਵਿਚੋਂ ਕੁਝ ਨੂੰ ਭਾਰਤ 'ਤੇ ਲਾਗੂ ਕਰਨ ਦਾ ਇੱਛੁਕ ਸੀ, ਜਿਹਨਾਂ ਨੂੰ ਤੁਰਕੀ ਨੇ ਦੇਸ਼ ਦੇ ਆਧੁਨਿਕੀਕਰਣ ਲਈ ਜ਼ਰੂਰੀ ਸਮਝਿਆ ਸੀ। ਉਹ ਵਿਸ਼ੇਸ਼ ਤੌਰ ਤੇ ਇਹ ਵੇਖਣ ਦਾ ਚਾਹਵਾਨ ਸੀ ਕਿ ਕਮਾਲ ਅਤਾਤੁਰਕ ਨੇ ਕਿਵੇਂ ਜਰਮਨੀ ਤੋਂ ਸ਼ਿਲਪ-ਵਿਗਿਆਨਕ ਅਤੇ ਸੈਨਿਕ ਹੁਨਰ ਲੈ ਕੇ ਇਕ ਪਰੰਪਰਾਵਾਦੀ ਰਾਜ ਦਾ ਆਧੁਨਿਕੀਕਰਣ ਕੀਤਾ ਸੀ। ਉਹ ਇਕ ਹੋਰ ਭਾਸ਼ਾ-ਸ਼ਾਸਤਰੀ ਸੁਧਾਰ ਤੋਂ ਵੀ ਬੜਾ ਪ੍ਰਭਾਵਿਤ ਸੀ। ਇਹ ਸੀ ਤੁਰਕ ਕੌਮ ਨੂੰ ਇਕਮੁੱਠ ਕਰਨ ਲਈ ਮੌਜੂਦ ਦੇਸੀ ਲਿਪੀਆਂ ਦੀ ਥਾਂ ਤੇ ਇਕ ਰੋਮਨ ਲਿਪੀ ਦਾ ਅਪਣਾਇਆ ਜਾਣਾ। ਆਪਣੀ ਇਸ ਖੋਜ ਅਤੇ ਅਧਿਐਨ ਦੇ ਦੌਰਾਨ ਉਹ ਕਮਾਲ ਅਤਾਤੁਰਕ ਦਾ ਜ਼ਬਰਦਸਤ ਪ੍ਰਸ਼ੰਸਕ ਬਣ ਗਿਆ।

1934 ਦਾ ਵਰ੍ਹਾ ਮੁਕਣ ਤੇ ਸੀ ਜਦੋਂ ਸੁਭਾਸ਼ ਚੰਦਰ ਨੂੰ ਆਪਣੇ ਪਿਤਾ ਜਾਨਕੀ ਨਾਥ ਦੀ ਗੰਭੀਰ ਬਿਮਾਰੀ ਦੀ ਖ਼ਬਰ ਮਿਲੀ। ਪਰਿਵਾਰ ਦੀ ਇੱਛਾ ਸੀ ਕਿ ਉਹ ਆਪਣੇ ਬਿਮਾਰ ਪਿਤਾ ਦੇ ਸਿਰਹਾਣੇ ਮੌਜੂਦ ਹੋਣ ਲਈ ਹਵਾਈ ਜਹਾਜ਼ ਰਾਹੀਂ ਭਾਰਤ ਮੁੜੇ। ਉਹ ਕਾਹਲੀ ਨਾਲ ਭਾਰਤ ਨੂੰ ਤੁਰ ਪਿਆ, ਪਰ ਉਸਦੇ ਪੁੱਜਣ ਵਿਚ ਡੇਢ ਦਿਨ ਦੀ ਦੇਰ ਹੋ ਗਈ। ਉਸਦੇ ਪਿਤਾ ਦਾ ਦੇਹਾਂਤ ਹੋ ਗਿਆ ਸੀ ਤੇ ਉਸਦੀ ਆਖ਼ਰੀ ਇੱਛਾ ਪੂਰੀ ਨਾ ਹੋ ਸਕੀ। ਕਲਕੱਤੇ ਪੁਜਣ ਸਾਰ ਹੀ ਸੁਭਾਸ਼ ਨੂੰ ਉਸਦੇ ਐਲਗਿਨ ਰੋਡ ਦੇ ਮਕਾਨ ਵਿਚ ਨਜ਼ਰਬੰਦ ਕਰ ਦਿੱਤਾ ਗਿਆ। ਉਹ ਇੱਥੇ ਇਕ ਮਹੀਨਾ ਸਚਮੁਚ ਦੇ ਕੈਦੀ ਵਾਂਗ ਰਿਹਾ ਅਤੇ ਜਨਵਰੀ 1935 ਦੇ ਅਰੰਭ ਵਿਚ ਆਪਣਾ ਇਲਾਜ ਅਤੇ ਭਾਰਤ ਲਈ ਕੰਮ ਮੁੜ ਜਾਰੀ ਕਰਨ ਵਾਸਤੇ ਯੋਰਪ ਮੁੜ ਗਿਆ।

# 18

ਯੋਰਪ ਦੀ ਆਪਣੀ ਜਲਾਵਤਨੀ ਦੌਰਾਨ ਸੁਭਾਸ਼ ਚੰਦਰ ਨੇ ਆਪਣੀ ਮੌਲਿਕ ਪੁਸਤਕ ਦਾ ਪਹਿਲਾ ਅਤੇ ਮੁੱਖ ਭਾਗ ਲਿਖਿਆ। ਇਸਦਾ ਨਾਂ 'ਦਿ ਇੰਡੀਅਨ ਸਟ੍ਰਗਲ' ਸੀ। ਉਸਨੇ ਇਸਨੂੰ ਖ਼ਰਾਬ ਸਿਹਤ ਦੇ ਬਾਵਜੂਦ ਲਗਭਗ ਇਕ ਵਰ੍ਹੇ ਵਿਚ ਲਿਖਿਆ। ਵੱਡੀ ਗੱਲ ਇਹ ਹੈ ਕਿ ਹਵਾਲਿਆਂ ਲਈ ਲੋੜਾਂਦੇ ਮਵਾਦ ਦੀ ਅਣਹੋਂਦ ਵਿਚ ਉਸਨੂੰ ਇਹ ਕਿਤਾਬ ਲਿਖਦਿਆਂ ਬਹੁਤਾ ਕੰਮ ਆਪਣੀ ਯਾਦ-ਦਾਸ਼ਤ ਤੋਂ ਹੀ ਲੈਣਾ ਪਿਆ। ਜਨਵਰੀ 1935 ਵਿਚ ਇਹ ਪੁਸਤਕ ਲੰਦਨ ਤੋਂ ਪ੍ਰਕਾਸ਼ਿਤ ਹੋਈ। ਫੌਰਨ ਹੀ ਲੰਦਨ ਦੇ ਸੈਕਟਰੀ ਆਫ਼ ਸਟੇਟ ਫ਼ਾਰ ਇੰਡੀਆ ਦੀ ਮਨਜ਼ੂਰੀ ਲੈ ਕੇ ਭਾਰਤ ਸਰਕਾਰ ਨੇ ਇਸ ਆਧਾਰ ਤੇ ਇਸ ਪੁਸਤਕ ਦੇ ਭਾਰਤ-ਪ੍ਰਵੇਸ਼ ਤੇ ਪਾਬੰਦੀ ਲਾ ਦਿੱਤੀ ਕਿ ਇਸ ਪੁਸਤਕ ਦਾ ਉਦੇਸ਼ ''ਸਿੱਧੇ ਮੁਕਾਬਿਲੇ ਅਤੇ ਆਤੰਕਵਾਦੀ ਤਰੀਕਿਆਂ ਨੂੰ ਸ਼ਹਿ ਦੇਣਾ ਹੈ।''

ਭਾਰਤ ਦੇ ਪਾਠਕ ਵਰਗ ਤੇ ਇਸ ਪੁਸਤਕ ਦਾ ਕਿਹੋ ਜਿਹਾ ਪ੍ਰਭਾਵ ਪੈਣਾ ਸੀ, ਇਸਦੀ ਤਾਂ ਹੁਣ ਕਲਪਨਾ ਹੀ ਕੀਤੀ ਜਾ ਸਕਦੀ ਹੈ। ਤਾਂ ਵੀ ਬ੍ਰਿਟਿਸ਼ ਅਖ਼ਬਾਰਾਂ ਵਿਚ ਇਸਦੀ ਵਧੀਆ ਸਮੀਖਿਆ ਛਪੀ ਤੇ ਯੋਰਪੀ ਰਾਜਨੀਤਿਕ ਅਤੇ ਸਾਹਿਤਕ ਹਲਕਿਆਂ ਵਿਚ ਇਸਦਾ ਨਿੱਘਾ ਸੁਆਗਤ ਹੋਇਆ। ਇੰਗਲੈਂਡ ਦੇ ਦਿ ਮਾਨਚੈਸਟਰ ਗਾਰਡੀਅਨ ਨੇ ਲਿਖਿਆ : ''ਭਾਰਤੀ ਰਾਜਨੀਤੀ ਬਾਰੇ ਭਾਰਤੀ ਸਿਆਸਤਦਾਨਾਂ ਵਲੋਂ ਲਿਖੀਆਂ ਪੁਸਤਕਾਂ ਵਿਚੋਂ ਸ਼ਾਇਦ ਇਹ ਸਭ ਤੋਂ ਵੱਧ ਦਿਲਚਸਪ ਪੁਸਤਕ ਹੈ।...ਇਹ ਤੱਥ ਇਸ ਪੁਸਤਕ ਦੀ ਮਹੱਤਤਾ ਵਿਚ ਬੇਹਦ ਵਾਧਾ ਕਰਦਾ ਹੈ ਕਿ ਇਸਦਾ ਲੇਖਕ ਭਾਰਤੀ ਰਾਜਨੀਤੀ ਦੀਆ ਤਿੰਨ ਵੱਡੀਆਂ ਸ਼ਖ਼ਸੀਅਤਾਂ ਵਿਚੋਂ ਸਭ ਤੋਂ ਛੋਟੀ ਉਮਰ ਦਾ ਹੈ।... ਉਸਨੇ ਪਿਛਲੇ ਚੌਦਾਂ ਵਰ੍ਹਿਆਂ ਦਾ ਇਤਿਹਾਸ, ਭਾਵੇਂ ਮਿਥ ਕੇ ਖੱਬੇਪੱਖੀ ਨਜ਼ਰੀਏ ਤੋਂ ਲਿਖਿਆ ਹੈ, ਪਰ ਉਹ ਹਰ ਪਾਰਟੀ ਅਤੇ ਬੰਦੇ ਬਾਰੇ ਉਂਨਾ ਹੀ ਨਿਆਂਪੂਰਨ ਹੈ ਜਿੰਨੀ ਵਿਵੇਕਸ਼ੀਲਤਾ ਦੀ ਆਸ ਕਿਸੇ ਸਰਗਰਮ ਸਿਆਸਤਦਾਨ ਤੋਂ ਕੀਤੀ ਜਾ ਸਕਦੀ ਹੈ।'' ਦਿ ਸੰਡੇ ਟਾਈਮਜ਼ ਨੇ ਲਿਖਿਆ : ''ਵਿਚਾਰਾਂ ਦੇ ਪ੍ਰਕਾਸ਼ਨ ਲਈ ਦਿ ਇੰਡੀਅਨ ਸਟ੍ਰਗਲ ਇਕ ਕੀਮਤੀ ਕਿਤਾਬ ਹੈ।'' ਦਿ ਡੇਲੀ ਹੈਰਲਡ ਦੇ ਕੂਟਨੀਤੀ-ਵੇਤਾ ਸੰਵਾਦਦਾਤਾ ਨੇ ਰਾਏ ਜ਼ਾਹਿਰ ਕੀਤੀ ਕਿ ''ਇਹ ਪੁਸਤਕ ਸ਼ਾਂਤ, ਸਮਝ ਭਰਪੂਰ ਅਤੇ ਬੇਲਾਗ ਪੁਸਤਕ ਹੈ। ਮੈਂ ਸਮਝਦਾ ਹਾਂ ਕਿ ਮੌਜੂਦਾ ਭਾਰਤੀ ਰਾਜਨੀਤੀ ਬਾਰੇ ਮੈਂ

ਜਿੰਨੀਆਂ ਪੁਸਤਕਾਂ ਪੜ੍ਹੀਆਂ ਹਨ, ਉਹਨਾਂ ਵਿਚੋਂ ਇਹ ਸਭ ਤੋਂ ਸ਼ਾਨਦਾਰ ਹੈ। ਇਹ ਕਿਸੇ ਕੱਟੜਵਾਦੀ ਦੀ ਲਿਖੀ ਹੋਈ ਪੁਸਤਕ ਨਹੀਂ ਸਗੋਂ ਇਕ ਵਿਲੱਖਣ ਯੋਗ ਦਿਮਾਗ, ਤਿੱਖੇ, ਵਿਚਾਰਵਾਨ, ਉਸਾਰੂ ਦਿਮਾਗ ਤੋਂ ਉਗਮੀ ਪੁਸਤਕ ਹੈ। ਇਹ ਉਸ ਆਦਮੀ ਦੀ ਲਿਖੀ ਹੋਈ ਪੁਸਤਕ ਹੈ ਜੋ ਅਜੇ ਚਾਲ੍ਹੀ ਵਰ੍ਹਿਆਂ ਦਾ ਵੀ ਨਹੀਂ ਹੈ ਪਰ ਜੋ ਕਿਸੇ ਵੀ ਦੇਸ਼ ਦੀ ਸਿਆਸੀ ਜ਼ਿੰਦਗੀ ਲਈ ਇਕ ਵਰਦਾਨ, ਇਕ ਗਹਿਣਾ ਹੋਵੇਗਾ।" ਦਿ ਨਿਊਜ਼ ਕਰੌਨੀਕਲ ਨੇ ਰਾਏ ਜ਼ਾਹਿਰ ਕੀਤੀ, "ਉਹ ਇਕ ਅਦਭੁਤ ਸਾਫ਼-ਜ਼ਹਿਨ ਕ੍ਰਾਂਤੀਕਾਰੀ ਹੈ...ਉਸ ਦੀਆਂ ਸ਼ਹਾਦਤਾਂ ਦਾ ਮਹੱਤਵ ਇਕ ਹੰਢੇ ਹੋਏ ਚਸ਼ਮਦੀਦ ਗਵਾਹ ਦੀ ਸ਼ਹਾਦਤ ਵਰਗਾ ਹੈ।" ਭਾਰਤ ਵਿਚ ਕਿਤਾਬ ਉੱਤੇ ਪਾਬੰਦੀ ਲਾਉਣ ਤੇ ਬ੍ਰਿਟਿਸ਼ ਖੱਬੇਪੱਖੀ ਸਿਆਸਤਦਾਨਾਂ ਅਤੇ ਲਿਖਾਰੀ ਹਲਕਿਆਂ ਵਿਚ ਬੇਚੈਨੀ ਸੀ। ਜਾਰਜ ਲੈਂਜ਼ਬਰੀ ਨੇ ਇਕ ਸੁਨੇਹੇ ਵਿਚ ਆਖਿਆ, "ਉਸਨੂੰ ਉਸਦੀ ਕਿਤਾਬ ਲਈ ਮੇਰੇ ਵਲੋਂ ਧੰਨਵਾਦ ਆਖੋ। ਮੈਂ ਇਸ ਕਿਤਾਬ ਨੂੰ ਬੜੇ ਚਾਅ ਨਾਲ ਪੜ੍ਹ ਰਿਹਾ ਹਾਂ ਤੇ ਇਸਤੋਂ ਬਹੁਤ ਕੁਝ ਸਿੱਖ ਰਿਹਾ ਹਾਂ।" ਫ੍ਰਾਂਸਿਸੀ ਵਿੱਦਵਾਨ ਰੋਮਾ ਰੋਲਾਂ ਨੇ ਇਕ ਚਿੱਠੀ ਵਿਚ ਲਿਖਿਆ, "ਭਾਰਤੀ ਅੰਦੋਲਨ ਦੇ ਇਤਿਹਾਸ ਬਾਰੇ ਇਹ ਇਕ ਅਤਿ ਆਵਸ਼ਕ ਕਿਤਾਬ ਹੈ। ਇਸ ਵਿਚ ਤੁਸੀਂ ਇਕ ਇਤਿਹਾਸਕਾਰ ਦੇ ਉੱਤਮ ਗੁਣਾਂ ਦਾ ਪਰਿਚੈ ਦਿੱਤਾ ਹੈ। ਇਸਤੋਂ ਤੁਹਾਡੀ ਉੱਚ ਮਾਨਸਿਕਤਾ ਅਤੇ ਰੋਸ਼ਨ ਦਿਮਾਗੀ ਦਾ ਪਤਾ ਲਗਦਾ ਹੈ। ਮੈਂ ਤੁਹਾਡੀ ਨਿਸ਼ਚਿਤ ਰਾਜਨੀਤਿਕ ਸੂਝ ਦਾ ਪ੍ਰਸ਼ੰਸਕ ਹਾਂ।" ਰਾਸ਼ਟਰਪਤੀ ਡੀ. ਵਲੇਰਾ ਨੇ ਲਿਖਿਆ, "ਮੈਨੂੰ ਆਸ ਹੈ ਕਿ ਨਿਕਟ ਭਵਿੱਖ ਵਿਚ ਭਾਰਤੀ ਕੌਮ ਆਜ਼ਾਦ ਅਤੇ ਖ਼ੁਸ਼ਹਾਲ ਕੌਮ ਹੋਵੇਗੀ।" ਰੋਮ ਵਿਚ ਸੁਭਾਸ਼ ਨੇ ਆਪ ਮੁਸੋਲਿਨੀ ਨੂੰ ਇਹ ਪੁਸਤਕ ਭੇਟਾ ਕੀਤੀ। ਉਸਨੇ ਬਦਲੇ ਵਿਚ ਭਾਰਤ ਦੇ ਆਜ਼ਾਦੀ ਅੰਦੋਲਨ ਲਈ ਹਮਦਰਦੀ ਦਾ ਇਜ਼ਹਾਰ ਕੀਤਾ।

ਸਾਰੇ ਯੋਰਪੀ ਦੇਸ਼ਾਂ ਵਿਚੋਂ ਆਇਰਲੈਂਡ ਭਾਰਤ ਦੀ ਆਜ਼ਾਦੀ ਵਿਚ ਸਭ ਤੋਂ ਵੱਧ ਜੀਵੰਤ ਰੁਚੀ ਲੈ ਰਿਹਾ ਸੀ। ਦੂਜੇ ਪਾਸੇ ਭਾਰਤੀ ਦੇਸ਼ ਭਗਤ ਤੇ ਵਿਸ਼ੇਸ਼ ਤੌਰ ਤੇ ਬੰਗਾਲੀ ਕ੍ਰਾਂਤੀਕਾਰੀ ਸਾਂਝੇ ਦੁਸ਼ਮਣ ਵਿਰੁੱਧ ਆਇਰਿਸ਼ ਸੰਘਰਸ਼ ਤੋਂ ਡੂੰਘੇ ਪ੍ਰਭਾਵਿਤ ਸਨ। ਯੋਰਪ ਰਹਿੰਦਿਆਂ ਸੁਭਾਸ਼ ਚੰਦਰ ਨੇ ਆਇਰਿਸ਼ ਅਨੁਭਵਾਂ ਦਾ ਨੇੜਿਓਂ ਅਧਿਐਨ ਕਰਨ ਦੇ ਮੌਕੇ ਦਾ ਲਾਭ ਉਠਾਇਆ। ਉਸਨੇ ਆਇਰਿਸ਼ ਕ੍ਰਾਂਤੀਕਾਰੀਆਂ ਦੇ, ਪਹਿਲੇ ਵਿਸ਼ਵ ਯੁੱਧ ਦੌਰਾਨ, ਵਿਦੇਸ਼ਾਂ ਤੋਂ, ਵਿਸ਼ੇਸ਼ ਤੌਰ ਤੇ ਮਹਾਂਦੀਪ ਵਿਚ ਬ੍ਰਿਟਨ ਦੇ ਪਰੰਪਰਾਤਮਕ ਵਿਰੋਧੀ ਜਰਮਨੀ ਤੋਂ, ਮਦਦ ਪ੍ਰਾਪਤ ਕਰਨ ਦੇ ਤਰੀਕਿਆਂ ਦਾ ਗਹੁ ਨਾਲ ਪਰੀਖਣ ਕੀਤਾ। ਤੁਲਨਾਤਮਕ ਅਧਿਐਨ ਤੇ ਸੁਭਾਸ਼ ਨੇ ਆਇਰਲੈਂਡ ਅਤੇ ਭਾਰਤ ਦੇ ਆਜ਼ਾਦੀ ਅੰਦੋਲਨਾਂ ਵਿਚਲੇ ਰੋਚਕ ਸਮਾਨ ਰਾਜਨੀਤਿਕ ਰੁਝਾਨ ਲੱਭ ਕੇ ਉਹਨਾਂ ਦੀ ਤਸਦੀਕ ਕੀਤੀ। ਬਰਲਿਨ ਤੋਂ ਹੀ ਸੁਭਾਸ਼ ਚੰਦਰ ਨੇ ਡੀ. ਵਲੇਰਾ ਨਾਲ ਸੰਪਰਕ ਕਾਇਮ ਕਰਨ ਦੀਆਂ ਮੁਢਲੀਆਂ ਕੋਸ਼ਿਸ਼ਾਂ ਕੀਤੀਆਂ। 1936 ਦੇ ਅਰੰਭ ਵਿਚ ਇਹਨਾਂ ਦੋਵਾਂ ਨੇਤਾਵਾਂ ਦੀ ਮੁਲਾਕਾਤ ਡਬਲਿਨ ਵਿਖੇ ਹੋਈ, ਜਿਸ ਦੌਰਾਨ ਉਹਨਾਂ ਨੇ ਆਪਸੀ ਹਿਤਾਂ ਦੇ ਵਿਵਿਧ ਵਿਸ਼ਿਆਂ ਬਾਰੇ ਲੰਮੀ ਗੱਲਬਾਤ ਕੀਤੀ। ਸੁਭਾਸ਼ ਨੇ ਆਇਰਲੈਂਡ ਤੋਂ ਅੰਤਰ-ਰਾਸ਼ਟਰੀ ਅਖ਼ਬਾਰਾਂ ਲਈ ਤਿੰਨਾਂ ਭਾਸ਼ਾਵਾਂ—ਅੰਗ੍ਰੇਜ਼ੀ, ਫ੍ਰੈਂਚ ਅਤੇ ਜਰਮਨ ਵਿਚ ਭਾਰਤ ਬਾਰੇ

ਸੂਚਨਾ-ਪੱਤਰ ਛਪਵਾਉਣ ਦਾ ਪ੍ਰਬੰਧ ਕੀਤਾ। ਸੁਭਾਸ਼ ਚੰਦਰ ਬੋਸ ਦੇ ਆਇਰਲੈਂਡ ਜਾਣ ਨਾਲ ਮਹਾਨ ਆਇਰਿਸ਼ ਕ੍ਰਾਂਤੀਕਾਰੀ ਮੈਡਮ ਮੌਦ ਗਨ ਮੈਕਬਰੀ ਦੀ ਅਗਵਾਈ ਹੇਠ ਕੰਮ ਕਰ ਰਹੀ ਇੰਡੋ ਆਇਰਿਸ਼ ਇੰਡੀਪੈਂਡੈਂਸ ਲੀਗ ਦੀਆਂ ਗਤੀਵਿਧੀਆਂ ਨੂੰ ਬੜਾ ਹੌਸਲਾ ਮਿਲਿਆ।

1934 ਵਿਚ, ਜਦੋਂ ਸੁਭਾਸ਼ ਯੋਰਪ ਵਿੱਚ ਸੀ, ਭਾਰਤ ਵਿੱਚ ਰਾਸ਼ਟ੍ਰੀ ਮੰਚ ਉੱਤੇ ਕਾਂਗਰਸ ਸੋਸ਼ਲਿਸਟ ਪਾਰਟੀ ਦਾ ਉਦੈ ਹੋਇਆ। ਉਸਨੇ ਭਾਰਤੀ ਰਾਜਨੀਤੀ ਵਿਚ ਇਸ ਖੱਬੇਪੱਖੀ ਲਹਿਰ ਦੇ ਉਭਰਣ ਦਾ ਸੁਆਗਤ ਕੀਤਾ ਕਿਉਂਕਿ ਉਹ ਸਮਝਦਾ ਸੀ ਕਿ ਜਿਸ ਜਜ਼ਬੇ ਨਾਲ ਇਹ ਪਾਰਟੀ ਹੋਂਦ ਵਿਚ ਆਈ ਹੈ, ਇਤਿਹਾਸਕ ਦ੍ਰਿਸ਼ਟੀ ਤੋਂ ਉਹ ਜਜ਼ਬਾ ਸਹੀ ਹੈ। ਪਰ, ਸੁਭਾਸ਼ ਦੇ ਅਨੁਸਾਰ ਸੋਸ਼ਲਿਸਟਾਂ ਵਿਚ ਇਕਸਾਰਤਾ ਦੀ ਘਾਟ ਸੀ, ਉਹਨਾਂ ਦੇ ਕਈ ਵਿਚਾਰ ਪੁਰਾਣੇ ਹੋ ਚੁੱਕੇ ਸਨ ਤੇ ਉਹਨਾਂ ਨੂੰ ਇਕ ਸਪਸ਼ਟ ਵਿਚਾਰਧਾਰਾ, ਪ੍ਰੋਗਰਾਮ ਅਤੇ ਕਾਰਜਯੋਜਨਾ ਦੀ ਲੋੜ ਸੀ। ਆਪਣੀ ਗੱਲ ਸਪਸ਼ਟ ਕਰਦਿਆਂ ਸੁਭਾਸ਼ ਚੰਦਰ ਨੇ ਕਿਹਾ ਕਿ ਭਾਰਤ ਦੇ ਭਵਿੱਖ ਦੀ ਪਾਰਟੀ ਨੂੰ ਲਾਜ਼ਮੀ ਤੌਰ ਤੇ ਨਿਹਿਤ ਹਿਤਾਂ ਦੀ ਥਾਂ ਤੇ ਜਨ-ਹਿਤਾਂ ਲਈ ਕਮਰਕੱਸਾ ਕਰਨਾ ਹੋਵੇਗਾ। ਇਸਨੂੰ ਲਾਜ਼ਮੀ ਤੌਰ ਤੇ ਭਾਰਤੀ ਜਨਤਾ ਦੀ ਸੰਪੂਰਨ ਰਾਜਨੈਤਿਕ ਅਤੇ ਆਰਥਿਕ ਆਜ਼ਾਦੀ ਲਈ ਲੜਣਾ ਹੋਵੇਗਾ। ਇਸਨੂੰ ਭਾਰਤ ਲਈ ਸੰਘੀਯ ਸਰਕਾਰ ਦਾ ਅਖੀਰੀ ਟੀਚਾ ਲੈ ਕੇ ਤੁਰਨਾ ਹੋਵੇਗਾ, ਪਰ ਕੁਝ ਵਰ੍ਹਿਆਂ ਲਈ ਤਾਨਾਸ਼ਾਹੀ ਤਾਕਤਾਂ ਵਾਲੀ ਮਜ਼ਬੂਤ ਕੇਂਦਰ ਸਰਕਾਰ ਰੱਖਣੀ ਪਵੇਗੀ ਤਾਂ ਜੋ ਭਾਰਤ ਆਪਣੇ ਪੈਰਾ ਤੇ ਖਲੋ ਸਕੇ। ਇਸਨੂੰ ਸਰਕਾਰੀ ਯੋਜਨਾਵਾਂ ਦਾ ਮਜ਼ਬੂਤ ਆਧਾਰ ਤਿਆਰ ਕਰਕੇ ਦੇਸ਼ ਦੀ ਕਿਰਸਾਨੀ ਅਤੇ ਉਦਯੋਗਿਕ ਜ਼ਿੰਦਗੀ ਨੂੰ ਨਵੇਂ ਸਿਰਿਓਂ ਵਿਓਂਤਬੰਦ ਕਰਨਾ ਹੋਵੇਗਾ ਇਸਨੂੰ ਜ਼ਾਤਪਾਤ ਜਿਹੇ ਸਮਾਜਿਕ ਬੰਧਨਾਂ ਨੂੰ ਤੋੜਣਾ ਹੋਵੇਗਾ ਅਤੇ ਪੁਰਾਤਨ ਪੇਂਡੂ ਪੰਚ ਜਾਂ ਪੇਂਡੂ ਸਮਾਜ ਦੇ ਆਧਾਰ ਤੇ ਨਵਾਂ ਸਮਾਜਿਕ ਢਾਂਚਾ ਤਿਆਰ ਕਰਨਾ ਹੋਵੇਗਾ। ਇਸਨੂੰ ਜਾਗੀਰਦਾਰੀ ਖ਼ਤਮ ਕਰਕੇ ਸਾਰੇ ਭਾਰਤ ਲਈ ਜ਼ਮੀਨ ਦੀ ਮਲਕੀਅਤ ਬਾਰੇ ਇਕਸਾਰ ਤਰੀਕਾ ਲਾਗੂ ਕਰਨਾ ਹੋਵੇਗਾ। ਇਹ ਪਾਰਟੀ ਪਰਜਾਤੰਤਰ ਦਾ ਵਿਕਟੋਰੀਅਨ ਮੱਧਕਾਲ ਵਾਲਾ ਅਰਥ ਗ੍ਰਹਿਣ ਨਹੀਂ ਕਰੇਗੀ ਸਗੋਂ ਭਾਰਤ ਦੀ ਏਕਤਾ ਕਾਇਮ ਰੱਖਣ ਅਤੇ ਬਦਅਮਨੀ ਨੂੰ ਰੋਕਣ ਦੇ ਇਕੋ ਇਕ ਸਾਧਨ ਫੌਜੀ ਅਨੁਸ਼ਾਸਨ ਸਮੇਤ ਇਸਤੋਂ ਇਕ ਮਜ਼ਬੂਤ ਪਾਰਟੀ ਦੀ ਸਰਕਾਰ ਦਾ ਅਰਥ ਗ੍ਰਹਿਣ ਕਰੇਗੀ। ਇਹ ਪਾਰਟੀ ਰਾਸ਼ਟਰੀ ਪਟਲ ਦੇ ਕਈ ਮੁਹਾਜ਼ਾਂ ਤੇ ਇਕਸੁਰ ਸਮਾਨੰਤਰ ਗਤੀਵਿਧੀ ਲਈ ਸਾਰੀਆਂ ਸਰਗਰਮ ਜੱਥੇਬੰਦੀਆਂ ਨੂੰ ਇਕ ਕੌਮੀ ਕਾਰਜ-ਕਾਰਣੀ ਅਧੀਨ ਇਕੱਠਿਆਂ ਕਰੇਗੀ।

ਸੁਭਾਸ਼ ਚੰਦਰ ਦਾ ਵਿਚਾਰ ਸੀ ਕਿ ਭਾਰਤ ਵਿਚ ਸਾਮਵਾਦ ਦੇ ਪ੍ਰਵਾਨ ਨਾ ਹੋ ਸਕਣ ਦੇ ਕਈ ਕਾਰਨ ਸਨ। ਭਾਰਤੀ ਅੰਦੋਲਨ ਬੁਨਿਆਦੀ ਤੌਰ ਤੇ ਰਾਸ਼ਟਰ ਪ੍ਰੇਮ ਦਾ ਅੰਦੋਲਨ ਸੀ। ਇਹ ਭਾਰਤੀ ਜਨਤਾ ਦੀ ਕੌਮੀ ਆਜ਼ਾਦੀ ਦਾ ਅੰਦੋਲਨ ਸੀ। ਉਸਦਾ ਵਿਚਾਰ ਸੀ ਕਿ ਭਾਰਤ ਦਾ ਸਭ ਤੋਂ ਪਹਿਲਾ ਕੰਮ ਭਵਿੱਖ ਦੇ ਭਾਰਤੀ ਸਮਾਜ ਨੂੰ ਆਧਾਰ ਦੇਣ ਲਈ 'ਸਮਾਨਤਾ ਜਾਂ ਸਮੰਜਨ ਦਾ ਸਿਧਾਂਤ' ਬਣਾਉਣਾ ਹੋਵੇਗਾ। ਉਸਨੇ ਇਸ ਸਿਧਾਂਤ ਨੂੰ 'ਸਾਮਯਵਾਦ' ਦਾ ਨਾਂ ਦਿੱਤਾ। ਇਹ ਇਕ ਪੁਰਾਤਨ ਭਾਰਤੀ ਸ਼ਬਦ ਸੀ

ਜਿਸਦਾ ਭਾਵ ਸਮਾਜਿਕ ਵਿਰੋਧਾਂ ਨੂੰ ਦੂਰ ਕਰਕੇ ਮੇਲ-ਮਿਲਾਪ ਦੀ ਹਾਲਤ ਪੈਦਾ ਕਰਨਾ ਸੀ।

1935 ਵਿਚ ਸੁਭਾਸ਼ ਚੰਦਰ ਨੂੰ ਰੋਗਗ੍ਰਸਤ ਪਿੱਤਾ ਕਢਾਉਣ ਲਈ ਇਕ ਵੱਡਾ ਆਪਰੇਸ਼ਨ ਕਰਾਉਣਾ ਪਿਆ। ਉਸਦੇ ਡਾਕਟਰਾਂ ਨੇ ਅਖ਼ੀਰ ਉਸਦੀ ਬਿਮਾਰੀ ਦੀ ਜੜ੍ਹ ਲੱਭ ਲਈ ਸੀ। ਉਹਨੀਂ ਦਿਨੀਂ ਆਪਰੇਸ਼ਨਾਂ ਦੇ ਖ਼ਤਰੇ ਅੱਜ ਨਾਲੋਂ ਕਿਤੇ ਵੱਧ ਹੁੰਦੇ ਸਨ। ਵੱਡੀ ਗੱਲ ਇਹ ਕਿ ਉਸਨੂੰ ਆਪਣੇ ਸਾਕ-ਸੰਬੰਧੀਆਂ ਤੋਂ ਪਰ੍ਹਾਂ ਇਕ ਦੂਰ-ਦੁਰਾਡੇ ਦੇਸ਼ ਵਿਚ ਇਹ ਖ਼ਤਰੇ ਮੁੱਲ ਲੈਣ ਤੇ ਮਜਬੂਰ ਹੋਣਾ ਪਿਆ ਸੀ। ਇਸ ਲਈ ਉਸਨੂੰ ਆਪਣੀ ਆਖ਼ਰੀ ਇੱਛਾ ਜਾਂ ਸੁਨੇਹਾ ਲਿਖ ਛੱਡਣ ਲਈ ਆਖਿਆ ਗਿਆ ਕਿਉਂਕਿ ਡਰ ਸੀ ਕਿ ਕੋਈ ਵੀ ਭਾਣਾ ਵਰਤ ਸਕਦਾ ਹੈ। ਉਸਨੇ ਕਾਗਜ਼ ਦੇ ਇਕ ਛੋਟੇ ਜਿਹੇ ਟੁਕੜੇ ਤੇ ਲਿਖਿਆ—'ਮੇਰੀ ਸਾਰੀ ਦੌਲਤ ਮੇਰੇ ਦੇਸ਼ਵਾਸੀਆ ਦੀ ਹੈ ਤੇ ਮੇਰੇ ਸਾਰੇ ਕਰਜ਼ੇ ਮੇਰੇ ਭਰਾ ਸ਼ਰਤ ਚੰਦਰ ਦੇ ਜ਼ਿਮੇ ਹਨ।"

ਆਪਣੀਆਂ ਯੋਰਪ ਯਾਤਰਾਵਾਂ ਦੌਰਾਨ ਸੁਭਾਸ਼ ਚੰਦਰ ਸਵਿਟਜ਼ਰਲੈਂਡ ਵੀ ਗਿਆ। ਉਸਨੇ ਭਾਰਤ ਦੇ ਮਸਲੇ ਅਤੇ ਉਸਦੀ ਆਜ਼ਾਦੀ ਦੇ ਹੱਕ ਦੀ ਵਕਾਲਤ ਲਈ ਜਨੇਵਾ ਵਿਚ ਲੀਗ ਆਫ਼ ਨੇਸ਼ਨਜ਼ ਦੇ ਵਰਾਂਡਿਆਂ ਦੀ ਧੂੜ ਫੱਕੀ ਤੇ ਦਰ-ਦਰ ਤੇ ਦਸਤਕ ਦਿੱਤੀ। ਉਸਨੂੰ ਇਹ ਵੇਖ ਕੇ ਬੜੀ ਨਿਰਾਸ਼ਾ ਹੋਈ ਕਿ ਲੀਗ ਵਿਚ ਜ਼ੋਰਾਵਰ ਦਾ ਸੱਤੀ ਵੀਹੀਂ ਸੌ ਸੀ ਤੇ ਸਲਾਹਵਾਂ-ਮਸ਼ਵਰਿਆਂ ਵਿਚ ਗ਼ੁਲਾਮ ਕੌਮਾਂ ਦੀ ਆਵਾਜ਼ ਨਹੀਂ ਸੁਣੀ ਜਾਂਦੀ ਸੀ।

ਜਿਹਨਾਂ ਬੁੱਧੀਜੀਵੀਆਂ ਨੂੰ ਸੁਭਾਸ਼ ਯੋਰਪ ਵਿਚ ਮਿਲਿਆ ਉਹਨਾਂ ਵਿਚੋਂ ਭਾਰਤ ਦਾ ਮਿੱਤਰ ਮਹਾਨ ਫ਼੍ਰਾਂਸਿਸੀ ਵਿਦਵਾਨ ਰੋਮਾਂ ਰੋਲਾਂ ਇਕ ਸੀ। ਸੁਭਾਸ਼ ਚੰਦਰ ਨੂੰ ਮਿਲਣ ਮਗਰੋਂ ਰੋਲਾਂ ਨੇ ਦੂਰ-ਦੁਰਾਡੇ ਦੇ ਇਕ ਭੁੱਲੇ-ਵਿਸਰੇ ਦੇਸ਼ ਤੋਂ ਆਏ ਇਕ ਨੌਜਵਾਨ ਅਜਨਬੀ ਯਾਤਰੀ ਬਾਰੇ ਬੜੀਆਂ ਦਿਲਚਸਪ ਗੱਲਾਂ ਆਪਣੀ ਡਾਇਰੀ ਵਿਚ ਲਿਖੀਆਂ। ਰੋਲਾਂ ਨੂੰ ਸੁਭਾਸ਼ "ਵਿਸ਼ੇਸ਼ ਤੌਰ ਤੇ ਗੰਭੀਰ, ਸੋਚਾਂ ਵਿਚ ਲੀਨ ਅਤੇ ਸਮਝਦਾਰ" ਲੱਗਾ। "ਉਹ ਆਪਣੀ ਹੁਣੇ ਛਪੀ ਕਿਤਾਬ ਰਾਹੀਂ ਇਸ ਗੱਲ ਨੂੰ ਸਾਬਤ ਵੀ ਕਰ ਚੁੱਕਾ ਹੈ। ਇਸ ਪੁਸਤਕ ਵਿਚ ਉਸਨੇ ਇਕ ਸੱਚੇ ਨੀਤੀਵਾਨ ਦੀ ਅੱਖ ਨਾਲ ਵਿਅਕਤੀਆਂ ਅਤੇ ਘਟਨਾਵਾਂ ਦਾ ਪਰੀਖਣ ਕੀਤਾ ਹੈ ਤੇ ਕਮਾਲ ਯਥਾਰਥਿਕਤਾ ਤੋਂ ਕੰਮ ਲੈਣ ਦੀ ਕੋਸ਼ਿਸ਼ ਕੀਤੀ ਹੈ।...ਉਹ ਆਤੰਕਵਾਦ ਨੂੰ ਕੋਈ ਸਿਹਤਮੰਦ ਨੀਤੀ ਨਹੀਂ ਸਮਝਦਾ। ਉਹ ਹਿੰਸਾ ਦੀ ਨਫ਼ੀ ਨਾ ਕਰਦਿਆਂ ਵਿਰੋਧ ਨੂੰ ਜੱਥੇਬੰਦ ਕਰਨ ਦੇ ਹੱਕ ਵਿਚ ਹੈ। ਜੇਕਰ ਸੰਘਰਸ਼ ਲਈ ਜ਼ਰੂਰੀ ਹੋਵੇ ਤਾਂ ਉਹ ਹਿੰਸਾ ਦੇ ਖ਼ਿਲਾਫ਼ ਵੀ ਨਹੀਂ ਹੈ। ਯੋਰਪੀ ਜੰਗ ਤੋਂ ਉਸਨੂੰ ਜੋ ਆਸ ਹੈ, ਉਹ ਉਸਨੂੰ ਭੋਲੇ-ਭਾਅ ਛੁਪਾਉਂਦਾ ਵੀ ਨਹੀਂ ਹੈ ਕਿ ਜੇਕਰ ਇੰਗਲੈਂਡ ਇੱਧਰ ਰੁੱਝਿਆ ਰਹੇਗਾ ਤਾਂ ਭਾਰਤ ਦੀ ਜਿੱਤ ਦੇ ਆਸਾਰ ਯਕੀਨੀ ਹੋ ਜਾਣਗੇ।...ਨਿਸ਼ਚੇ ਹੀ ਉਸਨੂੰ ਭਾਰਤ ਦੀ ਆਜ਼ਾਦੀ ਲਈ ਸੋਵੀਅਤ ਯੂਨੀਅਨ ਤੋਂ ਮਦਦ ਮਿਲਣ ਵਿਚ ਕੋਈ ਖ਼ਰਾਬੀ ਨਜ਼ਰ ਨਹੀਂ ਆਉਂਦੀ।..."

# 19

1936 ਦੇ ਅਰੰਭ ਵਿਚ ਸੁਭਾਸ਼ ਚੰਦਰ ਨੇ ਮਹਿਸੂਸ ਕੀਤਾ ਕਿ ਉਹ ਹੁਣ ਕਾਫ਼ੀ ਹਦ ਤਕ ਸਿਹਤਯਾਬ ਹੋ ਚੁੱਕਾ ਹੈ ਅਤੇ ਉਸਨੇ ਭਾਰਤ ਮੁੜਣ ਦੀ ਯੋਜਨਾ ਬਣਾਈ। ਉਹ ਵਿਸ਼ੇਸ਼ ਤੌਰ ਤੇ ਕੁਝ ਮਹੀਨਿਆਂ ਮਗਰੋਂ ਜਵਾਹਰ ਲਾਲ ਨਹਿਰੂ ਦੀ ਪ੍ਰਧਾਨਗੀ ਹੇਠ ਲਖਨਊ ਵਿਖੇ ਹੋਣ ਵਾਲੇ ਕਾਂਗਰਸ ਇਜਲਾਸ ਵਿਚ ਭਾਗ ਲੈਣ ਲਈ ਕਾਹਲਾ ਸੀ। ਬ੍ਰਿਟਿਸ਼ ਅਧਿਕਾਰੀਆਂ ਨੂੰ ਉਸਦੀ ਇਸ ਯੋਜਨਾ ਦਾ ਪਤਾ ਲੱਗਾ ਤਾਂ ਉਹਨਾਂ ਵੀਆਨਾ ਦੇ ਬ੍ਰਿਟਿਸ਼ ਕੌਂਸਲਰ ਰਾਹੀਂ ਉਸਨੂੰ ਲਿਖਤ ਚੇਤਾਵਨੀ ਭੇਜੀ ਕਿ ਭਾਰਤ ਮੁੜਣ ਤੇ ਉਸਨੂੰ ਇਹ ਆਸ ਨਹੀਂ ਰਖਣੀ ਚਾਹੀਦੀ ਕਿ ਉਸਨੂੰ ਆਜ਼ਾਦੀ ਨਾਲ ਘੁੰਮਣ-ਫਿਰਨ ਦਿੱਤਾ ਜਾਵੇਗਾ। ਇਸ ਚੇਤਾਵਨੀ ਤੋਂ ਬੇਪਰਵਾਹ ਸੁਭਾਸ਼ ਮਾਰਚ ਦੇ ਮਹੀਨੇ ਸਮੁੰਦਰੀ ਜਹਾਜ਼ ਰਾਹੀਂ ਘਰ ਨੂੰ ਮੁੜ ਪਿਆ। ਬੰਬਈ ਪੁੱਜ ਕੇ ਭਾਰਤ ਦੀ ਧਰਤੀ ਤੇ ਪੈਰ ਧਰਦਿਆਂ ਹੀ ਉਸਨੂੰ ਹਿਰਾਸਤ ਵਿਚ ਲੈ ਕੇ ਜੇਲ੍ਹ ਵਿਚ ਡੱਕ ਦਿੱਤਾ ਗਿਆ। ਕੁਝ ਸਮੇਂ ਮਗਰੋਂ ਉਸਨੂੰ ਦਾਰਜੀਲਿੰਗ ਨੇੜੇ ਕਰਸਾਂਗ ਭੇਜ ਕੇ ਉਸਦੇ ਭਰਾ ਸ਼ਰਤ ਚੰਦਰ ਦੇ ਬੰਗਲੇ ਅੰਦਰ ਨਜ਼ਰਬੰਦ ਕਰ ਦਿੱਤਾ ਗਿਆ। ਦ੍ਰਿਸ਼ਟਾਂਤ ਇਹ ਕਿ ਪਹਿਲਾਂ ਸਿਵਲ ਨਾ-ਫ਼ਰਮਾਨੀ ਅੰਦੋਲਨ ਦੌਰਾਨ ਸ਼ਰਤ ਚੰਦਰ ਆਪ ਵੀ ਇਸ ਘਰ ਅੰਦਰ ਨਜ਼ਰਬੰਦ ਰਹਿ ਚੁੱਕਾ ਸੀ।

ਇਸ ਪੁਸਤਕ ਦਾ ਲੇਖਕ ਉਦੋਂ ਨੌਜਵਾਨ ਵਿਦਿਆਰਥੀ ਸੀ। ਉਸਨੂੰ ਸਰਕਾਰ ਤੋਂ ਇਜਾਜ਼ਤ ਲੈ ਕੇ ਕੁਝ ਹਫ਼ਤੇ ਸੁਭਾਸ਼ ਚੰਦਰ ਨਾਲ ਕਰਸਾਂਗ ਰਹਿਣ ਦਾ ਮੌਕਾ ਮਿਲਿਆ ਸੀ। ਇਸ ਸਮੇਂ ਦੌਰਾਨ ਇਸ ਲੇਖਕ ਨੂੰ ਨਾ ਸਿਰਫ਼ ਸੁਭਾਸ਼ ਦੇ ਚਰਿੱਤਰ ਅਤੇ ਵਿਅਕਤਿੱਤਵ ਦੇ ਖ਼ੂਬਸੂਰਤ ਗੁਣਾਂ ਨੂੰ ਹੀ ਨੇੜਿਓਂ ਵੇਖਣ ਦਾ ਮੌਕਾ ਮਿਲਿਆ ਸਗੋਂ ਉਸਨੂੰ ਰਾਸ਼ਟ੍ਰੀ ਅਤੇ ਅੰਤਰ-ਰਾਸ਼ਟ੍ਰੀ ਪ੍ਰਸ਼ਨਾਂ ਤੇ ਵਤੀਰਿਆਂ ਦੇ ਅਨੇਕਾਂ ਪੱਖਾਂ ਬਾਰੇ ਸੁਭਾਸ਼ ਦੇ ਵਿਚਾਰਾਂ ਦਾ ਵੀ ਪਤਾ ਲੱਗਾ। ਸਪਸ਼ਟ ਸੀ ਕਿ ਉਦੋਂ ਸੁਭਾਸ਼ ਚੰਦਰ ਭਾਰਤ ਦੀ ਕੌਮੀ ਲੀਡਰੀ ਦੀਆਂ ਬਰੂਹਾਂ ਤੇ ਖਲੋਤਾ ਸੀ।

ਜੇਲ੍ਹਾਂ ਅੰਦਰ ਕੱਟੀਆਂ ਪਹਿਲੀਆਂ ਕੈਦਾਂ ਵਾਂਗ ਹੀ ਇਸ ਵਾਰ ਵੀ ਸੁਭਾਸ਼ ਦੀ ਸਿਹਤ ਵਿਗੜ ਗਈ। ਸਾਲ ਮੁੱਕਣ ਦੇ ਨੇੜੇ ਉਸਨੂੰ ਕਲਕੱਤੇ ਭੇਜ ਦਿੱਤਾ ਗਿਆ ਤੇ ਸੁਰੱਖਿਆ-ਅਧੀਨ ਕੈਦੀ ਦੇ ਰੂਪ ਵਿਚ ਕਲਕੱਤਾ ਮੈਡੀਕਲ ਕਾਲਜ ਵਿਚ ਭਰਤੀ ਕਰਾ ਦਿੱਤਾ ਗਿਆ। ਉਸ ਦੀਆਂ ਬਿਮਾਰੀਆਂ ਦੇ ਮੁੜ ਜਾਗਣ ਦੇ ਕਾਰਨ ਨਿਸ਼ਚਿਤ

ਕਰਨ ਲਈ ਪਰੀਖਣ ਤੇ ਪਰੀਖਣ ਕੀਤਾ ਗਿਆ। ਉਸਨੂੰ ਇਸ ਗੱਲ ਦੀ ਬੇਹਦ ਬੇਚੈਨੀ ਸੀ ਕਿ ਉਹ ਭਾਰਤ ਸਰਕਾਰ ਦੇ 1935 ਦੇ ਐਕਟ ਅਧੀਨ ਹੋਣ ਵਾਲੀਆਂ ਚੋਣਾਂ ਕਾਰਨ ਵਾਪਰਨ ਵਾਲੀਆਂ ਜ਼ਬਰਦਸਤ ਸੰਭਵ ਤਬਦੀਲਿਆਂ ਸਮੇਂ ਰਾਜਨੀਤਿਕ ਗਤੀਵਿਧੀਆਂ ਵਿਚ ਭਾਗ ਲੈਣ ਦੇ ਸਮਰਥ ਨਹੀਂ ਸੀ। ਉਸਦੀ ਗ਼ੈਰ-ਮੌਜੂਦਗੀ ਵਿਚ, ਪਿਛਲੇ ਵਰ੍ਹੇ ਰਿਹਾਅ ਹੋਏ, ਉਸਦੇ ਭਰਾ ਸ਼ਰਤ ਚੰਦਰ ਨੂੰ ਬੰਗਾਲ ਕਾਂਗਰਸ ਦੀ ਅਗਵਾਈ ਸੌਂਪੀ ਗਈ ਤੇ ਉਸਨੂੰ ਪਾਰਟੀ ਦੇ ਚੋਣ ਮੁਹਾਜ਼ ਦਾ ਇੰਚਾਰਜ ਬਣਾਇਆ ਗਿਆ।

ਸਾਰੇ ਦੇਸ਼ ਵਿਚ ਸੁਭਾਸ਼ ਨਾਲ ਹੋ ਰਹੇ ਬਦਲੇ ਦੀ ਭਾਵਨਾ ਵਾਲੇ ਸਲੂਕ ਦੀ ਜ਼ਬਰਦਸਤ ਨਿਖੇਧੀ ਹੋਈ। ਸੈਂਟ੍ਰਲ ਲੈਜਿਸਲੇਟਿਵ ਅਸੰਬਲੀ ਵਿਚ ਵਿਰੋਧੀ ਧੜੇ ਦਾ ਸਥਗਨ ਪ੍ਰਸਤਾਵ ਪਾਸ ਹੋ ਗਿਆ ਜਿਸ ਰਾਹੀਂ ਸਰਕਾਰ ਨੂੰ ਸੁਭਾਸ਼ ਦੇ ਵਿਰੁੱਧ ਇਲਜ਼ਾਮਾਂ ਬਾਰੇ ਅਦਾਲਤੀ ਕਾਰਵਾਈ ਲਈ ਵੰਗਾਰਿਆ ਗਿਆ ਸੀ। ਉਸਦੀ ਲਗਾਤਾਰ ਨਜ਼ਰਬੰਦੀ ਤੇ ਰੋਸ ਪ੍ਰਗਟ ਕਰਨ ਲਈ ਮਈ ਵਿਚ ਸਾਰੇ ਭਾਰਤ ਵਿਚ ਹੜਤਾਲ ਹੋਈ। ਪਰ ਵਿਦੇਸ਼ੀ ਸਰਕਾਰ ਤੇ ਇਸ ਸਭ ਦਾ ਕੋਈ ਅਸਰ ਨਾ ਹੋਇਆ। ਲਗਭਗ ਇਕ ਵਰ੍ਹੇ ਮਗਰੋਂ ਸੁਭਾਸ਼ ਨੂੰ ਮੰਦੀ ਸਿਹਤ ਦੇ ਆਧਾਰ ਤੇ ਬਿਨਾਂ ਕਿਸੇ ਸ਼ਰਤ ਤੋਂ ਰਿਹਾਅ ਕਰ ਦਿੱਤਾ ਗਿਆ। ਉਸਦੀ ਰਿਹਾਈ ਤੋਂ ਤੁਰਤ ਮਗਰੋਂ ਉਸਦਾ ਬਚਪਨ ਦਾ ਦੋਸਤ ਦਿਲੀਪ ਕੁਮਾਰ ਰਾਏ ਉਸਨੂੰ ਮਿਲਿਆ ਅਤੇ ਉਸਨੂੰ ਸੁਭਾਸ਼ "ਅੱਖਾਂ ਹੇਠਾਂ ਪਈਆਂ ਛਾਈਆਂ ਦੇ ਬਾਵਜੂਦ ਪਹਿਲਾਂ ਨਾਲੋਂ ਕਿਤੇ ਵੱਧ ਅਧਿਆਤਮਿਕ ਪ੍ਰਤੀਤ ਹੋਇਆ। ਉਸ ਦੀਆਂ ਅੱਖਾਂ ਵਿਚ ਇਕ ਚਮਕ ਝਲਕ ਰਹੀ ਸੀ, ਜੋ ਅੱਠ ਵਰ੍ਹੇ ਪਹਿਲਾਂ ਨਹੀਂ ਹੁੰਦੀ ਸੀ।"

ਰਿਹਾਅ ਹੋਣ 'ਤੇ ਸੁਭਾਸ਼ ਚੰਦਰ ਦਾ ਕਲਕੱਤੇ ਵਿਚ ਜ਼ਬਰਦਸਤ ਸੁਆਗਤ ਕੀਤਾ ਗਿਆ। ਪਰ ਉਹ ਅਜੇ ਵੀ ਤੰਦਰੁਸਤ ਨਹੀਂ ਸੀ। ਇਸ ਲਈ ਡਾਕਟਰੀ ਸਲਾਹ ਅਧੀਨ ਕੁਝ ਮਹੀਨੇ ਉੱਤਰ ਭਾਰਤ ਦੇ ਸਿਹਤ-ਵਰਧਕ ਮਕਾਮ ਡਲਹੌਜ਼ੀ ਵਿਖੇ ਆਪਣੇ ਇੰਗਲੈਂਡ ਦੇ ਵਿਦਿਆਰਥੀ ਜੀਵਨ ਵਿਚ ਪਰਿਚਿਤ ਹੋਏ ਡਾਕਟਰ ਅਤੇ ਸ਼੍ਰੀਮਤੀ ਧਰਮਵੀਰ ਦੇ ਘਰ ਗੁਜ਼ਾਰੇ। ਡਾਕਟਰ ਧਰਮਵੀਰ ਅਤੇ ਉਸਦੀ ਪਤਨੀ ਸੁਭਾਸ਼ ਦੇ ਗੂੜ੍ਹੇ ਮਿੱਤਰ ਬਣ ਗਏ ਸਨ ਅਤੇ ਉਹਨਾਂ ਨੇ ਸੁਭਾਸ਼ ਨੂੰ ਮੁੜ ਤੰਦਰੁਸਤ ਕਰਨ ਲਈ ਸੇਵਾ ਦੀ ਜ਼ਿੰਮੇਦਾਰੀ ਸਾਂਭ ਲਈ।

ਆਮ ਚੋਣਾਂ ਹੋ ਚੁੱਕੀਆਂ ਸਨ ਅਤੇ ਕਾਂਗਰਸ ਪਾਰਟੀ ਨੂੰ ਬ੍ਰਿਟਿਸ਼ ਇੰਡੀਆ ਦੇ ਗਿਆਰਾਂ ਪ੍ਰਾਂਤਾਂ ਵਿਚੋਂ ਛੇਆਂ ਵਿਚ ਸਪਸ਼ਟ ਬਹੁਮਤ ਪ੍ਰਾਪਤ ਹੋਇਆ ਸੀ। ਬੰਗਾਲ ਅਤੇ ਆਸਾਮ ਜਿਹੇ ਪ੍ਰਾਂਤਾਂ ਦੀਆਂ ਵਿਧਾਨ ਸਭਾਵਾਂ ਵਿਚ ਕਾਂਗਰਸ ਸਭ ਤੋਂ ਵੱਡੀ ਇਕੋ ਇਕ ਪਾਰਟੀ ਦੇ ਰੂਪ ਵਿਚ ਉਭਰੀ ਸੀ। ਬੰਗਾਲ ਵਿਚ ਸੁਭਾਸ਼ ਦੇ ਵੱਡੇ ਭਰਾ ਸ਼ਰਤ ਚੰਦਰ ਨੂੰ ਵਿਧਾਨ ਸਭਾ ਵਿਚਲੀ ਕਾਂਗਰਸ ਪਾਰਟੀ ਦਾ ਨੇਤਾ ਚੁਣਿਆ ਗਿਆ। ਬੋਸ ਭਰਾਵਾਂ ਦੀ ਇੱਛਾ ਸੀ ਕਿ ਏ. ਕੇ. ਫ਼ਜ਼ਲ-ਉਲ-ਹਕ ਦੀ ਅਗਵਾਈ ਹੇਠ ਚਲ ਰਹੀ ਕ੍ਰਿਸ਼ਕ ਪਰਜਾ ਪਾਰਟੀ ਨਾਲ ਗੱਠਜੋੜ ਕਰਕੇ, ਸੰਪ੍ਰਦਾਇਕ ਮੁਸਲਿਮ ਲੀਗ ਨੂੰ ਪਰ੍ਹਾਂ ਸੁੱਟ ਕੇ, ਸਾਂਝੀ ਸਰਕਾਰ ਬਣਾਈ ਜਾਵੇ। ਪਰ ਹਾਈ-ਕਮਾਨ ਸਾਂਝੀ ਸਰਕਾਰ ਦੇ

ਹੱਕ ਵਿਚ ਨਹੀਂ ਸੀ, ਇਸ ਲਈ ਬੋਸ ਭਰਾਵਾਂ ਦੀ ਯੋਜਨਾ ਸਫਲ ਨਾ ਹੋ ਸਕੀ।

1937 ਦੇ ਅੰਤ ਵਿਚ ਆਲ ਇੰਡੀਆ ਕਾਂਗਰਸ ਕਮੇਟੀ ਦੀ ਮੀਟਿੰਗ ਹੋਈ ਤਾਂ ਇਹ ਅਫ਼ਵਾਹ ਆਮ ਸੀ ਕਿ 1938 ਵਿਚ, ਗੁਜਰਾਤ ਅੰਦਰ ਹਰੀਪੁਰਾ ਵਿਖੇ ਹੋਣ ਵਾਲੇ ਸਾਲਾਨਾ ਇਜਲਾਸ ਦਾ ਪ੍ਰਧਾਨ ਸੁਭਾਸ਼ ਨੂੰ ਚੁਣਿਆ ਜਾਵੇਗਾ। ਸੁਭਾਸ਼ ਚੰਦਰ ਨੇ ਕਾਂਗਰਸ ਪ੍ਰਧਾਨ ਦਾ ਔਖਿਆਈ ਭਰਿਆ ਪਦ ਸੰਭਾਲਣ ਤੋਂ ਪਹਿਲਾਂ ਸਿਹਤਯਾਬੀ ਲਈ ਤੇ ਯੋਰਪੀ ਹਾਲਾਤ ਦਾ ਮੌਕੇ ਤੇ ਫ਼ੌਰੀ ਜਾਇਜ਼ਾ ਲੈਣ ਲਈ ਯੋਰਪ ਦੇ ਇਕ ਛੋਟੇ ਜਿਹੇ ਦੌਰੇ ਦਾ ਫ਼ੈਸਲਾ ਕੀਤਾ। ਪਹਿਲਾਂ ਉਹ ਆਸਟਰੀਆ ਜਾ ਕੇ ਆਪਣੇ ਮਨਪਸੰਦ ਟਿਕਾਣੇ ਬੈਦਗੈਸਤੀਨ ਠਹਿਰਿਆ ਤੇ ਥੋੜ੍ਹੇ ਸਮੇਂ ਲਈ ਆਰਾਮ ਕੀਤਾ। ਇਹੋ ਉਹ ਸਥਾਨ ਹੈ ਜਿਥੇ ਉਸਨੇ ਲਗਭਗ ਦਸਾਂ ਦਿਨਾਂ ਵਿਚ ਆਪਣੀ ਅਧੂਰੀ ਸ੍ਵੈਜੀਵਨੀ 'ਏਨ ਇੰਡੀਅਨ ਪਿਲਗ੍ਰਿਮ' ਲਿਖੀ। ਇਹ ਬ੍ਰਿਟਨ ਦੇ ਇਕ ਪ੍ਰਕਾਸ਼ਨ ਗ੍ਰਹਿ ਨਾਲ ਹੋਏ ਉਸਦੇ ਇਕਰਾਰ ਦੀ ਆਂਸ਼ਿਕ ਪੂਰਤੀ ਸੀ। ਉਸਨੇ ਇੰਗਲੈਂਡ ਵਿਖੇ 1921 ਵਿਚ ਇੰਡੀਅਨ ਸਿਵਲ ਸਰਵਿਸ ਤੋਂ ਇਸਤੀਫ਼ਾ ਦੇਣ ਤੱਕ ਦੀ ਆਪਣੀ ਜੀਵਨ-ਗਾਥਾ ਦੇ ਦਸ ਅਧਿਆਏ ਲਿਖੇ। ਦੁਰਭਾਗਵਸ, ਇਸਤੋਂ ਮਗਰੋਂ ਦੀ ਆਪਣੀ ਮਸਰੂਫ਼ ਸਿਆਸੀ ਜ਼ਿੰਦਗੀ ਦੇ ਦਬਾਆਂ ਅਤੇ ਰੁਝੇਵਿਆਂ ਕਾਰਨ ਉਹ ਇਸ ਸ੍ਵੈਜੀਵਨੀ ਨੂੰ ਕਦੀ ਪੂਰਾ ਨਾ ਕਰ ਸਕਿਆ। ਉਹ ਅਜੇ ਉਥੇ ਹੀ ਸੀ ਕਿ ਉਸਨੂੰ ਰਸਮੀ ਤੌਰ ਤੇ ਕਾਂਗਰਸ ਦਾ ਪ੍ਰਧਾਨ ਚੁਣ ਲਿਆ ਗਿਆ। ਸੁਭਾਸ਼ ਚੰਦਰ ਨੇ ਇੰਗਲੈਂਡ ਵਿਚ ਸਪਸ਼ਟ ਐਲਾਨ ਕੀਤਾ ਕਿ ਭਾਰਤ ਦੀ ਆਜ਼ਾਦੀ ਦੇ ਸੰਘਰਸ਼ ਵਿਚ ਭਾਰਤ ਦੀ ਜਨਤਾ ਦੇਸ਼ ਵਿਚਲੇ ਆਪ-ਹੁਦਰੇ ਦੋਸਤਾਂ ਦੇ ਰਹਿਮ ਤੇ ਨਹੀਂ ਸਗੋਂ ਬੁਨਿਆਦੀ ਤੌਰ ਤੇ ਆਪਣੀ ਨਿੱਜੀ ਤਾਕਤ ਤੇ ਭਰੋਸਾ ਕਰੇਗੀ। ਆਜ਼ਾਦ ਆਇਰਿਸ਼ ਕੌਮ ਵਲੋਂ ਅੰਗ੍ਰੇਜ਼ਾਂ ਨਾਲ ਨਾਜ਼ੁਕ ਗੱਲਬਾਤ ਕਰ ਰਹੇ ਆਇਰਲੈਂਡ ਦੇ ਆਮਨ ਡੀ. ਵਲੇਰਾ ਨਾਲ ਹੋਈਆਂ ਉਸ ਦੀਆਂ ਦੋ ਮੁਲਾਕਾਤਾਂ ਬੜੀਆਂ ਵਿਸ਼ੇਸ਼ ਮਹੱਤਵਪੂਰਨ ਸਨ। ਉਸ ਸਮੇਂ ਸੁਭਾਸ਼ ਨਾਲ ਸਾਖਿਆਤਕਾਰ ਕਰਕੇ ਦਿ ਮਾਨਚੈਸਟਰ ਗਾਰਡੀਅਨ ਨੇ ਲਿਖਿਆ : "ਸੁਭਾਸ਼ ਨੂੰ ਪਹਿਲੀ ਵਾਰੀ ਮਿਲੇ ਅੰਗ੍ਰੇਜ਼ ਉਸਦੇ ਸੁਖਾਵੇਂ ਸ਼ਾਂਤ ਢੰਗ ਤੋਂ ਅਤੇ ਨਿਸ਼ਚੇ-ਆਤਮਕ ਤਰੀਕੇ ਨਾਲ ਭਾਰਤੀ ਮਾਮਲਿਆਂ ਤੇ ਗੱਲਬਾਤ ਦੇ ਅੰਦਾਜ਼ ਤੋਂ ਪ੍ਰਭਾਵਿਤ ਸਨ।"

ਲੰਦਨ ਵਿਖੇ ਬ੍ਰਿਟਿਸ਼ ਕਮਿਊਨਿਸਟ ਪਾਰਟੀ ਦੇ ਆਰ. ਪਾਮ. ਦੱਤ ਨਾਲ ਇਕ ਸਾਖਿਤਾਕਾਰ ਵਿਚ ਸੁਭਾਸ਼ ਚੰਦਰ ਨੇ ਕੌਮੀ ਸੰਘਰਸ਼ ਦੇ ਅਗਲੇ ਪੜਾਅ ਤੇ ਇੰਡੀਅਨ ਨੈਸ਼ਨਲ ਕਾਂਗਰਸ ਦੀ ਭੂਮਿਕਾ ਸਪਸ਼ਟ ਤੌਰ ਤੇ ਬਿਆਨ ਕੀਤੀ। ਉਸਨੇ ਆਖਿਆ ਕਿ ਅਗਲੇ ਪੜਾਅ ਤੇ ਜਨਤਕ ਚੇਤਨਾ ਦਾ ਵਿਕਾਸ ਵਧੇਰੇ ਉਤਸ਼ਾਹ ਨਾਲ ਹੋਵੇਗਾ। ਕਾਂਗਰਸ ਇਸ ਸ਼ਕਤੀ ਨੂੰ ਇਕੱਠਾ ਕਰੇਗੀ ਅਤੇ ਪਾਰਟੀ ਨੂੰ ਵਿਸ਼ਾਲ ਸਾਮਰਾਜ ਵਿਰੋਧੀ ਮੋਰਚੇ ਦੇ ਤੌਰ ਤੇ ਸੰਗਠਿਤ ਕਰਕੇ ਜਨਤਕ ਸ਼ਕਤੀ ਨੂੰ ਸਹੀ ਦਿਸ਼ਾ ਵੱਲ ਤੋਰੇਗੀ। ਉਸਨੇ ਇਸ ਨੁਕਤੇ ਦੀ ਵਿਆਖਿਆ ਕਰਦਿਆਂ ਕਿਹਾ ਕਿ ਉਹ ਮਜ਼ਦੂਰ ਅਤੇ ਕਿਸਾਨ ਜੱਥੇਬੰਦੀਆਂ ਦੇ ਸਮੂਹਿਕ ਇਲਹਾਕ ਰਾਹੀਂ ਇਕ ਸਰਬ ਸਾਂਝਾ ਕੌਮੀ ਮੰਚ ਤਿਆਰ ਕਰਨ ਲਈ ਨੈਸ਼ਨਲ ਕਾਂਗਰਸ ਦੇ ਜਨਤਕ ਆਧਾਰ ਨੂੰ ਵਿਸ਼ਾਲ ਬਣਾਉਣ ਦੇ ਹੱਕ ਵਿਚ ਹੈ। ਉਸਨੇ ਸਪਸ਼ਟ ਕੀਤਾ ਕਿ ਅਸੀਂ ਭਾਰਤ ਵਾਸੀ ਆਪਣੀ ਆਜ਼ਾਦੀ ਪ੍ਰਾਪਤ

ਕਰਨੀ ਚਾਹੁੰਦੇ ਹਾਂ ਤੇ ਆਜ਼ਾਦੀ ਪ੍ਰਾਪਤ ਕਰਨ ਮਗਰੋਂ ਸਮਾਜਵਾਦ ਦੀ ਰਾਹ ਤੇ ਤੁਰਨਾ ਚਾਹੁੰਦੇ ਹਾਂ। ਇਸ ਲਈ ਉਸਨੇ ਆਪਣੀ ਨਿਜੀ ਰਾਏ ਜ਼ਾਹਿਰ ਕੀਤੀ ਕਿ ਇੰਡੀਅਨ ਨੈਸ਼ਨਲ ਕਾਂਗਰਸ ਨੂੰ ਵਿਸ਼ਾਲ ਤੋਂ ਵਿਸ਼ਾਲ ਸਾਮਰਾਜ ਵਿਰੋਧੀ ਆਧਾਰ ਤੇ ਸੰਗਠਿਤ ਕੀਤਾ ਜਾਣਾ ਚਾਹੀਦਾ ਹੈ ਅਤੇ ਇਸਦੇ ਦੋ ਮਕਸਦ ਹੋਣੇ ਚਾਹੀਦੇ ਹਨ— ਰਾਜਨੀਤਿਕ ਆਜ਼ਾਦੀ ਦੀ ਪ੍ਰਾਪਤੀ ਅਤੇ ਸਮਾਜਵਾਦੀ ਰਾਜ ਦੀ ਸਥਾਪਨਾ।

ਜਨਵਰੀ 1938 ਦੇ ਆਖ਼ਰੀ ਹਫ਼ਤੇ ਸੁਭਾਸ਼ ਭਾਰਤ ਮੁੜਿਆ। ਕਲਕੱਤੇ ਵਿਚ ਉਸਦਾ ਗੱਜ-ਵੱਜ ਕੇ ਸੁਆਗਤ ਕੀਤਾ ਗਿਆ। ਕਾਂਗਰਸ ਪ੍ਰਧਾਨ ਦੇ ਤੌਰ ਤੇ ਉਸਦੀ ਚੋਣ ਨੇ ਬੰਗਾਲ ਦੇ ਰਾਜਨੀਤਿਕ ਸੁਭਾਅ ਅਤੇ ਮਾਹੌਲ ਨੂੰ ਬਦਲ ਦਿੱਤਾ। ਔਕੜਾਂ ਦਾ ਸਾਮ੍ਹਣਾ ਕਰ ਰਹੇ ਇਸ ਪ੍ਰਾਂਤ ਵਿਚਲੇ ਦੇਸ਼ ਭਗਤੀ ਦੇ ਵਿਚਾਰਾਂ ਵਾਲੇ ਸਾਰੇ ਵਰਗਾਂ ਅਤੇ ਜੱਥਿਆਂ ਨੂੰ ਇਸ ਤੋਂ ਕਮਾਲ ਸ਼ਕਤੀ ਪ੍ਰਾਪਤ ਹੋਈ। 1922 ਵਿਚ ਗਯਾ ਵਿਚ ਦੇਸ਼ਬੰਧੂ ਚਿਤਰੰਜਨ ਦਾਸ ਦੇ ਪ੍ਰਧਾਨ ਬਣਨ ਮਗਰੋਂ ਬੰਗਾਲ ਤੋਂ ਕੋਈ ਵੀ ਵਿਅਕਤੀ ਕਾਂਗਰਸ ਦਾ ਪ੍ਰਧਾਨ ਨਹੀਂ ਬਣਿਆ ਸੀ। ਹਰੀਪੁਰਾ ਦਾ ਇਜਲਾਸ ਕਾਂਗਰਸ ਦਾ ਇਕਵੰਜਵਾਂ ਸਾਲਾਨਾ ਇਜਲਾਸ ਹੋਣਾ ਸੀ। ਦੇਸ਼ ਦੇ ਵਖੋ ਵੱਖ ਪਿੰਡਾਂ ਵਿਚ ਸਾਲਾਨਾ ਇਜਲਾਸ ਕਰਨ ਦੀ ਨੀਤੀ ਦਾ ਆਪਣਾ ਹੀ ਮਹੱਤਵ ਸੀ। ਇਸਦੇ ਰਾਹੀਂ ਨੇਤਾਵਾਂ ਅਤੇ ਪਾਰਟੀ ਕਾਰਜ-ਕਰਤਾਵਾਂ ਨੂੰ ਸਾਧਨਹੀਨ ਅਤੇ ਉਪੇਖਿਤ ਜਨਤਾ ਨਾਲ ਆਮ੍ਹੋ-ਸਾਮ੍ਹਣੇ ਹੋਣ ਦਾ ਮੌਕਾ ਮਿਲਦਾ ਸੀ।

ਸੁਭਾਸ਼ ਚੰਦਰ ਦੇ ਸਾਮ੍ਹਣੇ ਸਭ ਤੋਂ ਵੱਡਾ ਕੰਮ ਕਾਂਗਰਸ ਲਈ ਆਪਣਾ ਪ੍ਰਧਾਨਗੀ ਭਾਸ਼ਨ ਲਿਖਣਾ ਸੀ। ਇਹ ਉਸਨੇ ਐਨ ਵੇਲੇ ਸਿਰ ਲਿਖਿਆ, ਪਰ ਲਿਖਿਆ ਬੜੇ ਆਰਾਮ ਨਾਲ ਤੇ ਬਿਨਾਂ ਕੱਟ-ਵੱਢ ਤੋਂ ਇਕੋ ਸਾਹੇ। ਉਹ ਆਪਣੇ ਐਲਗਿਨ ਰੋਡ ਵਾਲੇ ਘਰ ਦੇ ਬੈਡਰੂਮ ਵਿਚ ਬੈਠਾ ਇਸ ਭਾਸ਼ਨ ਦੇ ਪੰਨੇ ਤੇ ਪੰਨੇ ਲਿਖਦਾ ਰਿਹਾ। ਇਕ ਨੌਕਰ ਸਾਰਾ ਸਮਾਂ ਭਰੇ ਹੋਏ ਪੰਨੇ ਉਸਦੇ ਭਰਾ ਦੇ ਘਰ ਵੁਡਵਰਨ ਪਾਰਕ ਪੁਚਾਉਂਦਾ ਰਿਹਾ। ਉਥੇ ਉਸਦੇ ਭਰਾ ਸ਼ਰਤ ਦੇ ਕਰਮਚਾਰੀ ਉਹਨਾਂ ਨੂੰ ਟਾਈਪ ਕਰਦੇ ਤੇ ਪ੍ਰੈਸ ਨੂੰ ਭੇਜਦੇ ਰਹੇ। ਚੁਣੇ ਹੋਏ ਪ੍ਰਧਾਨ ਦੇ, ਆਪਣੀ ਮਾਤਾ ਅਤੇ ਪਰਿਵਾਰ ਦੇ ਹੋਰਨਾਂ ਜੀਆਂ ਸਹਿਤ, ਹਰੀਪੁਰਾ ਲਈ ਰਵਾਨਾ ਹੋਣ ਤਕ ਇਹ ਭਾਸ਼ਨ ਛਪ ਕੇ ਤਿਆਰ ਨਹੀਂ ਸੀ ਹੋ ਸਕਿਆ। ਕਾਂਗਰਸ ਦੇ ਖੁਲ੍ਹੇ ਇਜਲਾਸ ਵਿਚ ਵੰਡਣ ਲਈ ਇਹ ਭਾਸ਼ਨ ਅਗਲੇ ਦਿਨ ਭੇਜਿਆ ਗਿਆ।

# 20

ਫ਼ਰਵਰੀ 1938 ਵਿਚ ਸੁਭਾਸ਼ ਚੰਦਰ ਬੋਸ ਨੇ ਕਾਂਗਰਸ ਇਜਲਾਸ ਦੇ ਪਿੰਡ ਹਰੀਪੁਰਾ ਪੁੱਜਣ ਤੇ ਉਸਦਾ ਲਾਜਵਾਬ ਸੁਆਗਤ ਹੋਇਆ। ਉਸਨੂੰ ਰਥ ਵਿਚ ਬਿਠਾ ਕੇ ਇਜਲਾਸ ਦੀ ਥਾਂ ਤੇ ਲਿਜਾਇਆ ਗਿਆ। ਇਸ ਰੱਥ ਨੂੰ ਸਫੈਦ ਬੌਲਦਾਂ ਦੀਆਂ ਇਕਵੰਜਾ ਜੋੜੀਆਂ ਖਿੱਚ ਰਹੀਆਂ ਸਨ ਤੇ ਨਾਲ ਬੈਂਡ-ਵਾਜਾ ਵੱਜ ਰਿਹਾ ਸੀ। ਸਾਰੇ ਰਸਤੇ ਹਜ਼ਾਰਾਂ-ਹਜ਼ਾਰਾਂ ਪੇਂਡੂ ਲੋਕਾਂ ਨੇ ਉਸਨੂੰ ਜੀ ਆਇਆਂ ਆਖਿਆ। ਝੰਡਾ ਚੜ੍ਹਾਉਣ ਦੀ ਰਸਮ ਸਮੇਂ ਸਾਰੇ ਕੌਮੀ ਨੇਤਾਵਾਂ ਦੀ ਮੌਜੂਦਗੀ ਵਿਚ ਰਾਸ਼ਟਰਪਤੀ ਨੇ ਜੋਸ਼ੀਲੀ ਆਵਾਜ਼ ਵਿਚ ਐਲਾਨ ਕੀਤਾ : "ਦੁਨੀਆ ਦੀ ਕੋਈ ਤਾਕਤ ਭਾਰਤ ਨੂੰ ਹੋਰ ਦੇਰ ਗ਼ੁਲਾਮ ਬਣਾ ਕੇ ਨਹੀਂ ਰੱਖ ਸਕਦੀ।" ਉਦੋਂ ਕਾਂਗਰਸ ਪ੍ਰਧਾਨ ਨੂੰ ਰਾਸ਼ਟਰਪਤੀ ਕਿਹਾ ਜਾਂਦਾ ਸੀ।

ਆਪਣੇ ਲੰਮੇ ਭਾਸ਼ਨ ਵਿਚ ਸੁਭਾਸ਼ ਚੰਦਰ ਨੇ ਪਹਿਲਾਂ ਹਕੂਮਤਾਂ ਦੇ ਚੜ੍ਹਣ ਅਤੇ ਡੁੱਬਣ ਤੇ ਸਾਮਰਾਜਵਾਦ ਦੇ ਅੰਤਰ-ਵਿਰੋਧਾਂ ਦੇ ਵਿਸ਼ੇਸ਼ ਹਵਾਲੇ ਨਾਲ ਮਾਨਵ ਇਤਿਹਾਸ ਦਾ ਵਿਰਾਟ ਦ੍ਰਿਸ਼ ਪੇਸ਼ ਕੀਤਾ। ਉਸਦਾ ਇਹ ਭਾਸ਼ਨ, ਇਕ ਮਹੱਤਵਪੂਰਨ ਦਸਤਾਵੇਜ਼ ਦੇ ਤੌਰ ਤੇ, ਆਉਣ ਵਾਲੀਆਂ ਨਸਲਾਂ ਲਈ ਇਤਿਹਾਸ ਵਿਚ ਸੁਰਖਿਅਤ ਪਿਆ ਹੈ। ਉਸਨੇ ਕਿਹਾ ਕਿ ਬ੍ਰਿਟਿਸ਼ ਰਾਜ ਦਾ, ਆਪਣੀਆਂ ਅੰਦਰੂਨੀ ਅਸੰਗਤੀਆਂ ਕਾਰਨ, ਆਪਣੇ ਭਾਰ ਦੇ ਥੱਲੇ ਦਬ ਕੇ ਟੁੱਟ ਜਾਣਾ ਕੋਈ ਨਹੀਂ ਰੋਕ ਸਕਦਾ। ਉਸਨੇ ਆਪਣੇ ਸ੍ਰੋਤਿਆਂ ਨੂੰ ਬਹੁਤ ਪਹਿਲਾਂ ਲੈਨਿਨ ਦੀ ਆਖੀ ਗੱਲ ਚੇਤੇ ਕਰਾਈ ਕਿ ਬ੍ਰਿਟੇਨ ਵਿਚਲੀ ਪ੍ਰਤੀਗਾਮਿਤਾ ਨੂੰ ਕੌਮਾਂ ਨੂੰ ਗ਼ੁਲਾਮ ਬਣਾਉਣ ਦੁਆਰਾ ਪੋਸ਼ਿਤ ਅਤੇ ਦ੍ਰਿੜ੍ਹ ਕੀਤਾ ਜਾਂਦਾ ਹੈ। ਸਪਸ਼ਟ ਸੀ ਕਿ ਸੁਭਾਸ਼ ਚੰਦਰ ਇਸ ਗੱਲ ਤੇ ਅਤਿਅੰਤ ਜ਼ੋਰ ਦੇਣਾ ਚਾਹ ਰਿਹਾ ਸੀ ਕਿ ਭਾਰਤੀ ਕੌਮ ਦਾ, ਦੂਜੇ ਹਰ ਕੰਮ ਤੋਂ ਉੱਤੇ ਇਤਿਹਾਸਕ ਕੰਮ ਅਤੇ ਕਰਤੱਵ ਇਹ ਹੈ ਕਿ ਉਹ ਆਪਣੇ ਹਿਤ ਲਈ, ਗ਼ੁਲਾਮ ਦੇਸ਼ਾਂ ਦੇ ਹਿਤ ਲਈ ਤੇ ਬ੍ਰਿਟੇਨ ਦੇ ਹਿਤ ਲਈ ਬ੍ਰਿਟਿਸ਼ ਸਾਮਰਾਜ ਨੂੰ ਢਾਹ ਢੇਰੀ ਕਰਨ ਦੀ ਲੜਾਈ ਲੜਣ।

ਪ੍ਰਧਾਨ ਨੇ ਬ੍ਰਿਟਿਸ਼ ਸਾਮਰਾਜਵਾਦੀਆਂ ਵਲੋਂ ਸਾਰੀ ਦੁਨੀਆ ਵਿਚ ਹੁਸ਼ਿਆਰੀ, ਯੋਜਨਾਬੰਦੀ ਅਤੇ ਬੇਰਹਿਮੀ ਨਾਲ ਚਲਾਈ ਜਾ ਰਹੀ 'ਫੁੱਟ ਪਾਓ ਤੇ ਰਾਜ ਕਰੋ' ਦੀ ਨੀਤੀ ਵੱਲ ਟਿਕਾ ਕੇ ਧਿਆਨ ਦੁਆਇਆ। ਉਸਨੇ ਆਖਿਆ ਕਿ ਬ੍ਰਿਟਿਸ਼

ਸਰਕਾਰ ਵਲੋਂ ਭਾਰਤ ਵਿਚ ਲਾਗੂ ਕੀਤੇ ਨਵੇਂ ਭਾਰਤੀ ਸੰਵਿਧਾਨ ਵਿਚ ਵੀ ਪਾੜ ਪਾਉਣ ਦਾ ਇਹੋ ਸਿਧਾਂਤ ਮੌਜੂਦ ਹੈ। ਉਨ੍ਹਾਂ ਸਿਰਫ਼ ਵਿਵਿਧ ਸੰਪ੍ਰਦਾਇਆਂ ਵਿਚ ਪਾੜ ਪਾਉਣ ਦੀ ਕੋਸ਼ਿਸ਼ ਹੀ ਨਹੀਂ ਕੀਤੀ ਹੈ ਸਗੋਂ ਸੰਘੀਯ ਯੋਜਨਾ ਵਿਚ, ਤਾਨਾਸ਼ਾਹ ਰਾਜਿਆਂ ਅਤੇ ਚੁਣੇ ਹੋਏ ਪ੍ਰਤੀਨਿਧਾਂ ਨੂੰ ਨਾਲ-ਨਾਲ ਰੱਖ ਕੇ, ਪਾੜ ਪਾਓ ਤੇ ਰਾਜ ਕਰੋ ਦੇ ਸਿਧਾਂਤ ਨੂੰ ਤਿੱਖਾ ਕਰਨ ਦਾ ਵੀ ਯਤਨ ਕੀਤਾ ਹੈ। ਉਸਨੇ ਆਪਣੇ ਦੇਸ਼ ਵਾਸੀਆਂ ਨੂੰ ਖ਼ਬਰਦਾਰ ਕੀਤਾ ਕਿ ਅਸੀਂ ਭਾਵੇਂ ਇਸ ਸੰਵਿਧਾਨ ਨੂੰ ਨਾ-ਮਨਜ਼ੂਰ ਕਰ ਦਈਏ, ਅੰਗਰੇਜ਼ਾਂ ਦੀ ਜੁਗਤ ਨੇ, ਸ਼ਕਤੀ ਨੂੰ ਭਾਰਤੀ ਜਨਤਾ ਦੇ ਹੱਥਾਂ ਵਿਚ ਜਾਣ ਤੋਂ ਰੋਕਣ ਲਈ, ਭਾਰਤ-ਵੰਡ ਦੀ ਕੋਈ ਹੋਰ ਸੰਵਿਧਾਨਿਕ ਤਰਕੀਬ ਕੱਢ ਲੈਣੀ ਹੈ।

ਸੁਭਾਸ਼ ਚੰਦਰ ਨੇ ਆਸ਼ਾਵਾਦੀ ਪੱਖ ਪੇਸ਼ ਕਰਦਿਆਂ ਕਿਹਾ ਕਿ ਇਸ ਵੇਲੇ ਬ੍ਰਿਟਿਸ਼ ਸਾਮਰਾਜ ਆਇਰਲੈਂਡ, ਭਾਰਤ, ਪੈਲਸਟਾਈਨ, ਮਿਸਰ ਅਤੇ ਇਰਾਕ ਅੰਦਰ ਅਨੇਕ ਪ੍ਰਕਾਰ ਦੇ ਦਬਾਆਂ ਵਿਚੋਂ ਦੀ ਲੰਘ ਰਿਹਾ ਹੈ। ਸਾਮਰਾਜ ਤੋਂ ਬਾਹਰ ਉਸ ਉੱਤੇ ਭੂਮੱਧ ਸਾਗਰ ਖੇਤਰ ਵਿਚ ਇਟਲੀ ਵਲੋਂ ਅਤੇ ਦੂਰ ਪੂਰਬ ਵਿਚ ਜਪਾਨ ਵਲੋਂ ਬੜਾ ਦਬਾਅ ਪਾਇਆ ਜਾ ਰਿਹਾ ਹੈ। ਮੁੱਕਦੀ ਗੱਲ ਇਹ ਹੈ ਕਿ ਉਹਨਾਂ ਸਾਹਮਣੇ ਸੋਵੀਅਤ ਰੂਸ ਖਲੋਤਾ ਹੈ, ਜਿਸਦੀ ਹੋਂਦ ਹੀ ਸਾਮਰਾਜਵਾਦੀ ਸੱਤਾ-ਧਾਰੀਆਂ ਦੇ ਦਿਲਾਂ ਵਿਚ ਦਹਿਸ਼ਤ ਪਾ ਰਹੀ ਹੈ। ਨਾਲੇ ਹੁਣ ਬ੍ਰਿਟਨ ਸਮੁੰਦਰਾਂ ਦੀ ਰਾਣੀ ਨਹੀਂ ਰਿਹਾ। ਹਵਾਈ ਫੌਜਾਂ ਦਾ, ਇਕ ਨਵੇਂ ਤੱਤਵ ਦੇ ਰੂਪ ਵਿਚ ਦੁਨੀਆ ਦੇ ਇਤਿਹਾਸ ਅੰਦਰ ਉਦੈ ਵੀ ਸਾਮਰਾਜ ਨੂੰ ਇਕ ਨਵਾਂ ਖ਼ਤਰਾ ਪੇਸ ਕਰ ਰਿਹਾ ਹੈ। ਰਾਸ਼ਟਰਪਤੀ ਨੇ ਵਿਸ਼ਵਾਸ ਨਾਲ ਆਖਿਆ ਕਿ ਦੁਨੀਆ ਦੀਆਂ ਤਾਕਤਾਂ ਦੀ ਇਸ ਰੱਸਾਕਸ਼ੀ ਵਿਚ ਭਾਰਤ ਪਹਿਲਾਂ ਨਾਲੋਂ ਕਿਤੇ ਵੱਧ ਤਾਕਤਵਰ ਹੋ ਨਿਬੜਿਆ ਹੈ।

ਭਾਰਤ ਵਿਚ ਏਕਤਾ ਦੀ ਗੱਲ ਕਰਦਿਆਂ ਸੁਭਾਸ਼ ਨੇ ਕਿਹਾ ਕਿ ਹੁਣ ਸਮਾਂ ਆ ਗਿਆ ਹੈ ਜਦੋਂ ਅਸੀਂ ਰਾਸ਼ਟ੍ਰਵਾਦ ਦੇ ਬੁਨਿਆਦੀ ਸਿਧਾਂਤਾਂ ਦੇ ਅਨੁਰੂਪ ਇਸ ਸਮੱਸਿਆ ਦਾ ਪੱਕਾ ਹਲ ਲੱਭਣਾ ਹੈ। ਉਸਨੇ ਕਿਹਾ ਕਿ ਅਸੀਂ ਸਿਰਫ਼ ਸਾਂਝੇ ਆਰਥਿਕ ਅਤੇ ਰਾਜਨੀਤਿਕ ਹਿਤਾਂ ਤੇ ਬਲ ਦੇ ਕੇ ਹੀ ਸੰਪ੍ਰਦਾਇਕ ਮਤਭੇਦਾਂ ਤੋਂ ਉੱਤੇ ਉੱਠ ਸਕਦੇ ਹਾਂ। ਉਸਨੇ ਕਾਂਗਰਸ ਦੀ 'ਜੀਓ ਅਤੇ ਜਿਊਣ ਦਿਓ' ਦੀ ਨੀਤੀ ਤੇ ਮੁੜ ਜ਼ੋਰ ਦਿੱਤਾ ਕਿਉਂ ਜੋ ਇਹ ਨੀਤੀ ਵਖੋ ਵੱਖ ਭਾਸ਼ਾਈ ਖੇਤਰਾਂ ਦੀ ਆਤਮਿਕ, ਧਾਰਮਿਕ ਅਤੇ ਸਭਿਆਚਾਰਕ ਪ੍ਰਭੂਸੱਤਾ ਵਿਚ ਕਿਸੇ ਪ੍ਰਕਾਰ ਵੀ ਦਖ਼ਲ ਨਾ ਦੇਣ ਦੀ ਨੀਤੀ ਹੈ।

ਆਜ਼ਾਦੀ ਦੇ ਕੌਮੀ ਸੰਘਰਸ਼ ਬਾਰੇ ਕਾਂਗਰਸ ਦੇ ਤਰੀਕੇ ਦੀ ਗੱਲ ਕਰਦਿਆਂ ਸੁਭਾਸ਼ ਚੰਦਰ ਨੇ ਕਿਹਾ ਕਿ ਸਿਵਲ ਨਾ-ਫ਼ੁਰਮਾਨੀ ਸਮੇਤ ਵਿਸ਼ਾਲ ਤੋਂ ਵਿਸ਼ਾਲ ਅਰਥ ਵਿਚ ਸੱਤਿਆਗ੍ਰਹਿ ਜਾਂ ਅਹਿੰਸਾਤਮਕ ਅਸਹਿਯੋਗ ਸਾਡਾ ਤਰੀਕਾ ਹੋਵੇਗਾ। ਉਸਨੇ ਸਾਫ਼ ਸ਼ਬਦਾਂ ਵਿਚ ਨਿਸ਼ਕ੍ਰਿਆ ਵਿਰੋਧ ਨੂੰ ਕਾਂਗਰਸ ਦਾ ਤਰੀਕਾ ਮੰਨਣੋਂ ਨਾਂਹ ਕੀਤੀ। ਉਸਦੇ ਨਜ਼ਦੀਕ ਸੱਤਿਆਗ੍ਰਹਿ ਨਿਸ਼ਕ੍ਰਿਆ ਵਿਰੋਧ ਹੀ ਨਹੀਂ ਸੀ,

ਸਗੋਂ ਸਕ੍ਰਿਆ ਵਿਰੋਧ ਵੀ ਸੀ। ਸੁਭਾਸ਼ ਚੰਦਰ ਨੇ ਕਿਸੇ ਸੰਦੇਹ ਦੀ ਗੁੰਜਾਇਸ਼ ਨਾ ਛੱਡਦਿਆਂ ਕੌਮੀ ਸੰਘਰਸ਼ ਵਿਚ ਕਾਂਗਰਸ ਦੀ ਭੂਮਿਕਾ ਬਾਰੇ ਆਪਣੇ ਵਿਚਾਰ ਸਪਸ਼ਟ ਕੀਤੇ। ਉਸਨੇ ਐਲਾਨ ਕੀਤਾ ਕਿ ਜਿਹੜੀ ਪਾਰਟੀ ਭਾਰਤ ਦੀ ਆਜ਼ਾਦੀ ਦਾ ਯੁੱਧ ਜਿੱਤੇਗੀ, ਉਸੇ ਪਾਰਟੀ ਨੇ ਯੁੱਧ ਮਗਰੋਂ ਦੇ ਪੁਨਰ-ਨਿਰਮਾਣ ਦਾ ਸਾਰਾ ਕੰਮ ਸਿਰੇ ਚਾੜ੍ਹਨਾ ਹੈ। ਉਸਨੇ ਭਰੋਸਾ ਦੁਆਇਆ ਕਿ ਕਾਂਗਰਸ ਪਾਰਟੀ ਦਾ ਪ੍ਰਜਾਤੰਤਰਿਕ ਆਧਾਰ ਭਵਿੱਖ ਦੇ ਭਾਰਤੀ ਰਾਜ ਨੂੰ ਸਰਵ ਸੱਤਾਵਾਦੀ ਬਣਨੋਂ ਰੋਕੇਗਾ ਅਤੇ ਇਸ ਗੱਲ ਦਾ ਨਿਸ਼ਚਾ ਕਰੇਗਾ ਕਿ ਨੇਤਾਵਾਂ ਨੂੰ ਉੱਤੋਂ ਸਾਡੇ ਸਿਰਾਂ ਤੇ ਨਾ ਲੱਦਿਆ ਜਾਵੇ ਸਗੋਂ ਉਹ ਸਾਡੇ ਚੁਣੇ ਹੋਏ ਨੇਤਾ ਹੋਣ।

ਯੁੱਧ ਮਗਰੋਂ ਦੇ ਪੁਨਰ-ਨਿਰਮਾਣ ਬਾਰੇ ਰਾਸ਼ਟਰਪਤੀ ਨੇ ਨਿਸ਼ਚੈ ਪੂਰਬਕ ਆਖਿਆ ਕਿ ਗ਼ਰੀਬੀ, ਅਣਪੜ੍ਹਤਾ ਅਤੇ ਬਿਮਾਰੀ ਨਾਲ ਸੰਬੰਧਿਤ ਸਮੱਸਿਆਵਾਂ ਨੂੰ ਹਲ ਕਰਨ ਲਈ ਅਤੇ ਵਿਗਿਆਨਕ ਪੈਦਾਵਾਰ ਤੇ ਉਸਦੀ ਵੰਡ ਨੂੰ ਅਸਰਦਾਰ ਢੰਗ ਨਾਲ ਸੰਭਾਲਣ ਲਈ ਸਮਾਜਵਾਦੀ ਲੀਹਾਂ ਤੇ ਤੁਰਨਾ ਪਵੇਗਾ। ਉਸਨੇ ਕਿਹਾ ਕਿ ਸਾਡੀ ਸਰਕਾਰ ਦਾ ਸਭ ਤੋਂ ਪਹਿਲਾ ਕੰਮ ਯੋਜਨਾ ਆਯੋਗ ਬਣਾਉਣਾ ਹੋਵੇਗਾ। ਇਸ ਯੋਜਨਾ ਅੰਦਰ ਫ਼ੌਰੀ ਲੋੜਾਂ ਦਾ ਅੰਗ ਵੀ ਹੋਵੇਗਾ ਤੇ ਲੰਮੇ ਸਮੇਂ ਦੇ ਪ੍ਰੋਗਰਾਮ ਵੀ ਹੋਣਗੇ। ਫ਼ੌਰੀ ਕੰਮਾਂ ਵਿਚ ਪਹਿਲਾ ਕੰਮ ਦੇਸ਼ ਨੂੰ ਆਤਮ ਤਿਆਗ ਲਈ ਤਿਆਰ ਕਰਨਾ, ਦੂਜਾ ਭਾਰਤ ਵਿਚ ਇਕਸਾਰਤਾ ਲਿਆਉਣਾ ਅਤੇ ਤੀਜਾ ਸਥਾਨਕ ਅਤੇ ਸੱਭਿਆਚਾਰਕ ਪ੍ਰਭੁਸੱਤਾ ਨੂੰ ਨਿਸ਼ਚਿਤ ਬਣਾਉਣਾ ਹੋਵੇਗਾ। ਇਕ ਮਜ਼ਬੂਤ ਕੇਂਦਰੀ ਸਰਕਾਰ ਅਧੀਨ ਉਪਰੋਕਤ ਢੰਗ ਦੀ ਇਕਸਾਰਤਾ ਕਿਸੇ ਵੀ ਸੰਭਵ ਵਿਦੇਸ਼ੀ ਹਮਲੇ ਦਾ ਮੁਕਾਬਲਾ ਕਰਨ ਲਈ ਜ਼ਰੂਰੀ ਹੈ। ਇਸਦੇ ਨਾਲ ਹੀ ਉਸਨੇ ਕਿਹਾ ਕਿ ਅਸਾਨੂੰ ਸਰਕਾਰੀ ਅਤੇ ਸੱਭਿਆਚਾਰਕ ਮਾਮਲਿਆਂ ਵਿਚ ਘੱਟ ਗਿਣਤੀ ਵਰਗਾਂ ਅਤੇ ਰਾਜਾਂ ਨੂੰ ਵੱਧ ਤੋਂ ਵੱਧ ਖ਼ੁਦਮੁਖ਼ਤਾਰੀ ਦੇਣੀ ਹੋਵੇਗੀ। ਰਾਸ਼ਟਰੀ ਏਕਤਾ ਨੂੰ ਵਧਾਵਾ ਦੇਣ ਲਈ ਉਸਨੇ ਭਾਰਤ ਦੀ ਕਾਰ-ਵਿਹਾਰ ਦੀ ਭਾਸ਼ਾ ਦੇ ਰੂਪ ਵਿਚ ਹਿੰਦੋਸਤਾਨੀ ਦੇ ਰੋਮਨ ਲਿਪੀ ਵਿਚ ਵਿਕਾਸ ; ਹਵਾਈ ਜਹਾਜ਼, ਰੇਡੀਓ, ਫਿਲਮ, ਟੈਲੀਵਿਜ਼ਨ ਜਿਹੀਆਂ ਭਾਰਤ ਦੇ ਵਿਭਿੰਨ ਭਾਗਾਂ ਨੂੰ ਨੇੜੇ ਲਿਆਉਣ ਵਾਲੀਆਂ ਆਧੁਨਿਕ ਵਿਗਿਆਨਕ ਵਿਉਂਤਾਂ ਦੀ ਵਰਤੋਂ ਦੀ ਵਕਾਲਤ ਕੀਤੀ। ਆਜ਼ਾਦ ਭਾਰਤ ਲਈ ਲੰਮੇ ਸਮੇਂ ਦੇ ਪ੍ਰੋਗਰਾਮ ਬਾਰੇ ਸੁਭਾਸ਼ ਚੰਦਰ ਨੇ ਕਿਹਾ ਕਿ ਕਿਉਂਕਿ ਅਸੀਂ ਆਪਣੀ ਆਬਾਦੀ ਦਾ ਖੁੰਭਾਂ ਵਾਂਗ ਵਧਣਾ ਸਹਿਨ ਨਹੀਂ ਕਰ ਸਕਦੇ, ਇਸ ਲਈ ਅਸਾਨੂੰ ਸਭ ਤੋਂ ਪਹਿਲਾਂ ਆਬਾਦੀ ਦੀ ਸਮੱਸਿਆ ਹੱਲ ਕਰਨੀ ਹੋਵੇਗੀ।

ਪੁਨਰ ਨਿਰਮਾਣ ਦੇ ਸੰਦਰਭ ਵਿਚ ਸਭ ਤੋਂ ਵੱਡੀ ਸਮੱਸਿਆ ਗ਼ਰੀਬੀ ਨੂੰ ਦੂਰ ਕਰਨ ਦੀ ਹੋਵੇਗੀ। ਉਸਨੇ ਕਿਹਾ ਕਿ ਇਸਦੇ ਲਈ ਜ਼ਮੀਂਦਾਰੀ ਪ੍ਰਣਾਲੀ ਵਿਚ ਮੂਲਭੂਤ ਸੁਧਾਰ, ਪੈਦਾਵਾਰ ਸੰਬੰਧੀ ਕਰਜ਼ਦਾਰੀ ਦਾ ਖ਼ਾਤਮਾ, ਪੇਂਡੂ ਆਬਾਦੀ ਲਈ ਘੱਟ ਵਿਆਜ ਦਰਾਂ ਤੇ ਕਰਜ਼ੇ ਦਾ ਪ੍ਰਬੰਧ, ਸਹਿਕਾਰਤਾ ਲਹਿਰ ਦਾ ਵਿਕਾਸ ਅਤੇ ਖੇਤੀਬਾੜੀ ਦਾ ਆਧੁਨਿਕੀਕਰਣ ਕਰਨਾ ਹੋਵੇਗਾ। ਪਰ ਸੁਭਾਸ਼ ਨੇ ਜ਼ੋਰ ਦੇ ਕੇ ਕਿਹਾ ਕਿ ਖੇਤੀਬਾੜੀ ਸੰਬੰਧੀ ਵਿਕਾਸ ਨਾਲ ਹੀ ਕੰਮ ਨਹੀਂ ਸਰਨਾ। ਸਰਕਾਰੀ ਮਲਕੀਅਤ

ਅਤੇ ਸਰਕਾਰੀ ਅਧਿਕਾਰ ਅਧੀਨ ਉਦਯੋਗਿਕ ਵਿਕਾਸ ਵੀ ਅਤਿ ਆਵੱਸ਼ਕ ਹੋਵੇਗਾ ਅਤੇ ਇਕ ਨਵੀਂ ਉਦਯੋਗਿਕ ਪ੍ਰਣਾਲੀ ਬਣਾਉਣੀ ਹੋਵੇਗੀ। ਇਹ ਕੰਮ ਯੋਜਨਾ ਆਯੋਗ ਦੇ ਜ਼ਿੰਮੇ ਹੋਵੇਗਾ ਕਿ ਉਹ ਜਨਤਾ ਦੇ ਉੱਤਮ ਹਿਤ ਲਈ ਵੱਡੇ, ਮੰਝੋਲੇ ਅਤੇ ਛੋਟੇ ਉਦਯੋਗਾਂ ਤੇ ਘਰੇਲੂ ਦਸਤਕਾਰੀਆਂ ਵਿਚ ਤਾਲਮੇਲ ਬਿਠਾ ਕੇ ਉਦਯੋਗਿਕ ਵਿਕਾਸ ਦੀ ਰਾਹ ਲੱਭੇ। ਮੁੱਕਦੀ ਗੱਲ, ਸਾਡੇ ਪਾਸ ਕੋਈ ਵਿਆਪਕ ਵਿਉਂਤ ਹੋਣੀ ਚਾਹੀਦੀ ਹੈ ਜਿਸਦੇ ਰਾਹੀਂ ਪੈਦਾਵਾਰ ਅਤੇ ਵਰਤੋਂ ਦੇ ਖੇਤਰਾਂ ਵਿਚ ਸਮੁੱਚੀ ਉਦਯੋਗਿਕ ਅਤੇ ਖੇਤੀਬਾੜੀ ਪ੍ਰਣਾਲੀ ਦਾ ਹੌਲੀ-ਹੌਲੀ ਸਮਾਜੀਕਰਣ ਕੀਤਾ ਜਾ ਸਕੇ।

ਸੁਭਾਸ਼ ਦੇ ਪ੍ਰਧਾਨ ਬਣਨ ਤਕ ਕਾਂਗਰਸ ਪਾਰਟੀ ਬ੍ਰਿਟਿਸ਼ ਇੰਡੀਆ ਦੇ ਗਿਆਰਾਂ ਵਿਚੋਂ ਸੱਤਾਂ ਸੂਬਿਆਂ ਅੰਦਰ ਅਹੁਦੇਦਾਰੀਆਂ ਕਬੂਲ ਕਰ ਚੁੱਕੀ ਸੀ। ਆਪਣੇ ਪ੍ਰਧਾਨਗੀ ਭਾਸ਼ਨ ਵਿਚ ਸੁਭਾਸ਼ ਨੇ ਕਿਹਾ ਕਿ ਆਪਣੀਆਂ ਨੀਤੀਆਂ ਅਤੇ ਸਿਧਾਂਤਾ ਨੂੰ ਲਾਗੂ ਕਰਨ ਲਈ ਸਾਡੇ ਮੰਤਰੀਆਂ ਦਾ ਕੰਮ ਨੌਕਰਸ਼ਾਹੀ ਦੀ ਬਣਤਰ ਅਤੇ ਉਸਦੇ ਸੁਭਾਅ ਨੂੰ ਬਦਲਣਾ ਹੋਣਾ ਚਾਹੀਦਾ ਹੈ। ਦੂਜੇ, ਕਾਂਗਰਸੀ ਮੰਤਰੀਆਂ ਲਈ ਜ਼ਰੂਰੀ ਹੈ ਕਿ ਉਹ ਸਿਖਿਆ, ਸਿਹਤ, ਸਿੰਜਾਈ, ਭੂਮੀ ਸੁਧਾਰ, ਉਦਯੋਗ, ਕਾਮਗਾਰ-ਭਲਾਈ, ਨਸ਼ਾਬੰਦੀ, ਜੇਲ੍ਹ-ਸੁਧਾਰ ਆਦਿ ਦੇ ਪੁਨਰ-ਨਿਰਮਾਣ ਦੀਆਂ ਵਿਓਂਤਾਂ ਨੂੰ ਕਾਗਰਸ ਵਰਕਿੰਗ ਕਮੇਟੀ ਵਲੋਂ ਨਿਰਧਾਰਤ ਇਕਸਾਰ ਨੀਤੀ ਅਨੁਸਾਰ ਲਾਗੂ ਕਰਾਉਣ ਲਈ ਯਤਨ ਕਰਨ। ਇਸ ਸੰਬੰਧ ਵਿਚ ਉਸਨੇ ਕਿਹਾ ਕਿ ਉਹ ਇਸ ਨਿਰਣੇ ਤੇ ਪੁੱਜਾ ਹੈ ਕਿ ਕਾਂਗਰਸ ਵਰਕਿੰਗ ਕਮੇਟੀ ਸਿਰਫ਼ ਆਜ਼ਾਦੀ ਦੇ ਘੁਲਾਟੀਆਂ ਦੀ ਫੌਜ ਨੂੰ ਨਿਰਦੇਸ਼ ਦੇਣ ਵਾਲਾ ਦਿਮਾਗ਼ ਨਹੀਂ ਹੈ, ਸਗੋਂ ਆਜ਼ਾਦ ਭਾਰਤ ਦਾ ਸੰਕੇਤਕ ਮੰਤਰੀ ਮੰਡਲ ਵੀ ਹੈ। ਸੁਭਾਸ਼ ਚੰਦਰ ਨੇ ਅੰਗਰੇਜ਼ਾਂ ਵਲੋਂ ਬਣਾਏ ਗਏ ਸੰਵਿਧਾਨ ਦੇ ਸੰਘੀਯ ਭਾਗ ਦੇ ਅਰੰਭਣ ਦਾ ਵਿਰੋਧ ਕਰਨ ਦੀ ਯੋਜਨਾ ਤੇ ਬਹੁਤ ਜ਼ੋਰ ਦਿੱਤਾ ਕਿਉਂਕਿ ਇਸ ਸੰਵਿਧਾਨ ਅੰਦਰ ਉਲੀਕੀ ਸੰਘੀਯ ਵਿਓਂਤ ਭਾਰਤ ਨੂੰ ਰਾਜਨੀਤਿਕ ਤੌਰ ਤੇ ਟੋਟੇ-ਟੋਟੇ ਅਤੇ ਆਰਥਿਕ ਤੌਰ ਤੇ ਕਮਜ਼ੋਰ ਕਰਨ ਲਈ ਘੜੀ ਗਈ ਸੀ। ਸੁਭਾਸ਼ ਚੰਦਰ ਦਾ ਵਿਚਾਰ ਸੀ ਕਿ ਕਾਂਗਰਸ ਨੂੰ ਨਾ ਸਿਰਫ਼ ਸੰਵਿਧਾਨਕ ਲੀਹਾਂ ਤੇ ਹੀ, ਸਗੋਂ ਲੋੜ ਪਵੇ ਤਾਂ ਬ੍ਰਿਟਿਸ਼ ਇੰਡੀਆ ਅਤੇ ਭਾਰਤੀ ਰਿਆਸਤਾਂ ਵਿਚ ਜਨਤਕ ਸਿਵਲ ਨਾ-ਫ਼ਰਮਾਨੀ ਦੀ ਸਿੱਧੀ ਕਾਰਵਾਈ ਰਾਹੀਂ ਵੀ, ਬ੍ਰਿਟਿਸ਼ ਢੰਗ ਦੇ 'ਸੰਘ' ਦਾ ਜੀ-ਜਾਨ ਨਾਲ ਵਿਰੋਧ ਕਰਨਾ ਚਾਹੀਦਾ ਹੈ।

# 21

ਹਰੀਪੁਰਾ ਕਾਂਗਰਸ ਦੇ ਆਪਣੇ ਪ੍ਰਧਾਨਗੀ ਭਾਸ਼ਨ ਵਿਚ ਰਾਸ਼ਟ੍ਰੀ ਅਤੇ ਅੰਤਰ-ਰਾਸ਼ਟ੍ਰੀ ਪਰਿਦ੍ਰਿਸ਼ ਪੇਸ਼ ਕਰਨ ਮਗਰੋਂ ਸੁਭਾਸ਼ ਚੰਦਰ ਨੇ ਕਾਂਗਰਸ ਪਾਰਟੀ ਦੇ ਸੰਗਠਨ ਬਾਰੇ ਕੁਝ ਠੋਸ ਸੁਝਾਅ ਪੇਸ਼ ਕੀਤੇ। ਉਸਦਾ ਪਹਿਲਾ ਸੁਝਾਅ ਸੀ ਕਿ ਅਦਭੁਤ ਜਨਤਕ ਸ਼ਕਤੀ ਨੂੰ ਪ੍ਰੇਰਿਤ ਕਰਨ ਅਤੇ ਸਹੀ ਲੀਹਾਂ ਤੇ ਤੋਰਨ ਲਈ ਕਾਂਗਰਸ ਕੋਲ ਇਕ ਪੂਰੀ ਤਰ੍ਹਾਂ ਅਨੁਸ਼ਾਸਿਤ ਵਲੰਟੀਅਰ ਕੋਅਰ ਹੋਣੀ ਚਾਹੀਦੀ ਹੈ। ਦੂਜੇ, ਆਜ਼ਾਦੀ ਮਿਲਣ ਮਗਰੋਂ ਸਾਡੇ ਕੋਲ ਦੇਸ਼ ਸੇਵਾ ਕਰਨ ਵਾਲੇ ਅਫ਼ਸਰਾਂ ਦੀ ਇਕ ਸ਼੍ਰੇਣੀ ਹੋਣੀ ਚਾਹੀਦੀ ਹੈ। ਦੂਜੇ ਸ਼ਬਦਾਂ ਵਿਚ, ਕਾਂਗਰਸ ਨੂੰ ਪੁੰਗਰ ਰਹੇ, ਭਵਿੱਖ ਦੇ ਨੇਤਾਵਾਂ ਦੀ ਸਿਖਲਾਈ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਤੀਜੇ, ਉਸ ਦਾ ਵਿਚਾਰ ਸੀ ਕਿ ਮਜ਼ਦੂਰ ਅਤੇ ਕਿਸਾਨ ਜੱਥੇਬੰਦੀਆਂ ਨੂੰ ਜਨਤਕ ਸੰਘਰਸ਼ ਦੇ ਸਭ ਤੋਂ ਵੱਡੇ ਇਦਾਰੇ ਕਾਂਗਰਸ ਦੇ ਆਦਰਸ਼ਾਂ ਅਤੇ ਤਰੀਕਿਆਂ ਵੱਲ ਪ੍ਰੇਰਿਤ ਕੀਤਾ ਜਾਣਾ ਚਾਹੀਦਾ ਹੈ ਅਤੇ ਉਹਨਾਂ ਨੂੰ ਸਮੂਹਿਕ ਇਲਹਾਕ ਰਾਹੀਂ ਮੁੱਖ-ਧਾਰਾ ਵਿਚ ਸ਼ਾਮਿਲ ਕੀਤਾ ਜਾਣਾ ਚਾਹੀਦਾ ਹੈ। ਇਸ ਨਾਲ ਇਕ ਵਿਸ਼ਾਲ ਸਾਮਰਾਜ-ਵਿਰੋਧੀ ਮੋਰਚਾ ਬਣਾਉਣ ਦੀ ਰਾਹ ਸਾਫ਼ ਹੋਵੇਗੀ। ਸੁਭਾਸ਼ ਚੰਦਰ ਨੇ ਰਾਏ ਜ਼ਾਹਿਰ ਕੀਤੀ ਕਿ ਕਾਂਗਰਸ ਵਿਚਲੇ ਖੱਬੇ ਪੱਖੀ ਤੱਤਵਾਂ ਨੂੰ ਇਕ ਢਾਣੀ ਦੇ ਰੂਪ ਵਿਚ ਇਕੱਠਿਆਂ ਕੀਤਾ ਜਾਣਾ ਚਾਹੀਦਾ ਹੈ ਕਿ ਇਹ ਢਾਣੀ ਦਾ ਵਤੀਰਾ ਲਾਜ਼ਮੀ ਤੌਰ ਤੇ ਸਮਾਜਵਾਦੀ ਹੋਵੇਗਾ। ਅੰਤ ਵਿਚ, ਉਸ ਨੇ ਅੰਤਰ-ਰਾਸ਼ਟ੍ਰੀ ਸੰਬੰਧਾਂ ਦੀ ਸਥਾਪਨਾ ਅਤੇ ਭਾਰਤ ਦੀ ਸੁਤੰਤਰ ਵਿਦੇਸ਼ ਨੀਤੀ ਤੇ ਪੂਰਾ ਜ਼ੋਰ ਦਿਤਾ। ਇਸ ਸੰਬੰਧ ਵਿਚ ਉਸਦਾ ਪਹਿਲਾ ਸੁਝਾਅ ਇਹ ਸੀ ਕਿ ਆਪਣੀ ਵਿਦੇਸ਼ ਨੀਤੀ ਦੇ ਮਾਮਲੇ ਵਿਚ ਅਸਾਨੂੰ ਕਿਸੇ ਦੇਸ਼ ਦੀ ਗ੍ਰਹਿ-ਨੀਤੀ ਜਾਂ ਉਸਦੀ ਸਰਕਾਰ ਦੇ ਰੂਪ ਤੋਂ ਪ੍ਰਭਾਵਿਤ ਨਹੀਂ ਹੋਣਾ ਚਾਹੀਦਾ। ਅੰਤਰ-ਰਾਸ਼ਟ੍ਰੀ ਸੰਬੰਧਾਂ ਦੀ ਸਥਾਪਨਾ ਲਈ ਵਿਅਕਤੀਗਤ ਸੰਪਰਕ ਦੀ ਬੜੀ ਲੋੜ ਹੁੰਦੀ ਹੈ ਤੇ ਇਸ ਵਿਚ ਵਿਦੇਸ਼ਾਂ ਅੰਦਰ ਪੜ੍ਹ ਰਹੇ ਸਾਡੇ ਵਿਦਿਆਰਥੀ ਸਾਡੀ ਬੜੀ ਸਹਾਇਤਾ ਕਰ ਸਕਦੇ ਹਨ। ਭਾਰਤ ਨੂੰ ਸਾਰੀ ਦੁਨੀਆ ਵਿਚ ਜਾਣਿਆ ਜਾਵੇ, ਇਸਦੇ ਲਈ ਸੱਭਿਆਚਾਰਕ ਅਤੇ ਵਿਦਿਅਕ ਸੰਬੰਧ ਦੂਜਾ ਮਹੱਤਵਪੂਰਨ ਸਾਧਨ ਹਨ। ਸੁਭਾਸ਼ ਚੰਦਰ ਨੇ ਸੁਝਾਅ ਦਿੱਤਾ ਕਿ ਇੰਡੀਅਨ ਨੈਸ਼ਨਲ ਕਾਂਗਰਸ ਯੋਰਪ, ਏਸ਼ੀਆ, ਅਫ਼ਰੀਕਾ ਅਤੇ ਉੱਤਰੀ ਕੇਂਦਰੀ ਤੇ ਦੱਖਣੀ ਅਮਰੀਕਾ ਵਿਚ ਆਪਣੇ

ਭਰੋਸੇਯੋਗ ਦੂਤ ਨਿਯੁਕਤ ਕਰੇ। ਉਸਨੇ ਵਿਸ਼ੇਸ਼ ਤੌਰ ਤੇ ਫ਼ਾਰਸ, ਅਫ਼ਗਾਨਿਸਤਾਨ, ਨੇਪਾਲ, ਚੀਨ, ਬਰਮਾ, ਸਿਆਮ, ਮਲਾਇਆ ਰਾਜਾਂ, ਈਸਟ ਇੰਡੀਜ਼ ਅਤੇ ਲੰਕਾ ਜਿਹੇ ਪੜੋਸੀ ਦੇਸ਼ਾਂ ਨਾਲ ਡੂੰਘੇ ਸੰਬੰਧ ਸਥਾਪਿਤ ਕਰਨ ਦੀ ਲੋੜ ਅਤੇ ਮਨੋਰਥ ਉੱਤੇ ਜ਼ੋਰ ਦਿੱਤਾ।

ਆਪਣੇ ਭਾਸ਼ਨ ਨੂੰ ਸਮਾਪਤ ਕਰਦਿਆਂ ਸੁਭਾਸ਼ ਚੰਦਰ ਨੇ ਸਭਨਾਂ ਨੂੰ ਪੁਰਜ਼ੋਰ ਅਪੀਲ ਕੀਤੀ ਕਿ ਆਪਣੇ ਸੱਜੇ ਅਤੇ ਖੱਬੇ ਪੱਖੀ ਧੜਿਆਂ ਦੇ ਬਾਵਜੂਦ ਕਾਂਗਰਸ ਭਾਰਤ ਦੀ ਮੁਕਤੀ ਲਈ ਯਤਨਸ਼ੀਲ ਸਾਰੀਆਂ ਸਾਮਰਾਜ-ਵਿਰੋਧੀ ਜੱਥੇਬੰਦੀਆਂ ਲਈ ਇਕ ਸਾਂਝਾ ਮੰਚ ਹੈ, ਇਸ ਲਈ ਸਾਰਾ ਦੇਸ਼ ਕਾਂਗਰਸ ਦੇ ਝੰਡੇ ਹੇਠਾਂ ਆ ਇਕੱਠਾ ਹੋਵੇ। ਉਸਨੇ ਵਿਸ਼ੇਸ਼ ਤੌਰ ਤੇ ਖੱਬੇਪੱਖੀ ਧੜਿਆਂ ਨੂੰ ਇਕ ਹੋਰ ਅਪੀਲ ਕੀਤੀ ਕਿ ਉਹ ਕਾਂਗਰਸ ਨੂੰ ਪਰਜਾਤੰਤਰਿਕ ਬਣਾਉਣ ਲਈ ਆਪਣੀ ਸਾਰੀ ਸ਼ਕਤੀ ਅਤੇ ਸਾਰੇ ਸਾਧਨ ਇਕੱਤਰ ਕਰਨ। ਉਸਨੇ ਆਪਣੇ ਭਾਸ਼ਨ ਨੂੰ ਇਹਨਾਂ ਸ਼ਬਦਾਂ ਨਾਲ ਸਮਾਪਤ ਕੀਤਾ : "ਸਾਡਾ ਸੰਘਰਸ਼ ਸਿਰਫ਼ ਬ੍ਰਿਟਿਸ਼ ਸਾਮਰਾਜ ਦੇ ਵਿਰੁੱਧ ਹੀ ਨਹੀਂ ਸਗੋਂ ਦੁਨੀਆ ਭਰ ਦੇ ਸਾਮਰਾਜਵਾਦ ਵਿਰੁੱਧ ਹੈ, ਜਿਸਦਾ ਨੀਂਹ ਪੱਥਰ ਬ੍ਰਿਟਿਸ਼ ਸਾਮਰਾਜ ਹੀ ਹੈ। ਇਸ ਲਈ ਅਸੀਂ ਸਿਰਫ਼ ਭਾਰਤ ਦੀ ਹੀ ਨਹੀਂ, ਸਗੋਂ ਮਨੁੱਖਤਾ ਦੀ ਲੜਾਈ 'ਲੜ ਰਹੇ ਹਾਂ। ਭਾਰਤ ਦੀ ਆਜ਼ਾਦੀ ਦਾ ਮਤਲਬ ਹੈ ਮਨੁੱਖਤਾ ਦੀ ਸੁਰਖਿਆ।"

ਕਾਂਗਰਸ ਪ੍ਰਧਾਨ ਦੇ ਤੌਰ ਤੇ ਸੁਭਾਸ਼ ਚੰਦਰ ਨੇ ਦੇਸ਼ ਦਾ ਵਿਆਪਕ ਦੌਰਾ ਕੀਤਾ। ਉਸਦੇ ਉੱਦਮ ਦਾ ਮੁੱਖ ਮੁੱਦਾ ਇਹ ਸੀ ਕਿ ਕਾਂਗਰਸ ਪੱਕੇ ਤੌਰ ਤੇ ਬਿਨਾਂ ਥਿੜ੍ਹਕੇ ਅੰਗ੍ਰੇਜ਼ਾਂ ਨਾਲ ਕਿਸੇ ਵੀ ਸਮਝੌਤੇ ਦੇ ਵਿਰੁੱਧ ਡਟੇ ਅਤੇ ਭਾਰਤੀ ਜਨਤਾ ਨੂੰ ਯੋਰਪ ਦੇ ਨਿਕਟਵਰਤੀ ਯੁੱਧ ਨਾਲ ਤਾਲਮੇਲ ਕਰਕੇ ਵਿਸ਼ਾਲ ਤੋਂ ਵਿਸ਼ਾਲ ਸੰਭਵ ਪੈਮਾਨੇ ਤੇ ਰਾਸ਼ਟਰੀ ਸੰਘਰਸ਼ ਲਈ ਤਿਆਰ ਕਰੇ। ਪਾਰਟੀ ਪ੍ਰਧਾਨ ਦੇ ਰੂਪ ਵਿਚ ਉਸਨੇ ਕਾਂਗਰਸ ਅਤੇ ਵਰਕਿੰਗ ਕਮੇਟੀ ਦੀਆਂ ਇਕਤਰਤਾਵਾਂ ਦੀ ਪ੍ਰਧਾਨਗੀ ਸਭਨਾਂ ਪ੍ਰਤੀ ਸੁਹਿਦਤਾ ਅਤੇ ਸੂਖਮ ਨਿਰਪੱਖਤਾ ਨਾਲ ਕੀਤੀ। ਸੈਂਟ੍ਰਲ ਪ੍ਰਾਂਤ ਵਿਚ ਉਸਨੇ ਮੰਤਰੀ-ਮੰਡਲ ਦੇ ਇਕ ਸੰਕਟ ਨੂੰ ਬੜੀ ਹੁਸ਼ਿਆਰੀ ਨਾਲ ਟਾਲਿਆ। ਉਸਦੇ ਜ਼ਾਤੀ ਤੌਰ ਤੇ ਦਖ਼ਲ ਕਾਰਨ ਆਸਾਮ ਵਿਚ ਮੁਸਲਿਮ ਲੀਗ ਦੀ ਸਰਕਾਰ ਡਿੱਗੀ ਤੇ ਉਸਦੀ ਥਾਂ ਤੇ ਕਾਂਗਰਸ ਸਰਕਾਰ ਹੋਂਦ ਵਿਚ ਆਈ। ਉਲਝੀ ਹੋਈ ਹਿੰਦੂ-ਮੁਸਲਿਮ ਸਮੱਸਿਆ ਦਾ ਹੱਲ ਲੱਭਣ ਲਈ ਉਸਨੇ 1938 ਦੇ ਮਗਰਲੇ ਅੱਧ ਵਿਚ, ਮੁਸਲਿਮ ਲੀਗ ਦੇ ਨੇਤਾ ਐਮ. ਏ. ਜਿੰਨਾਹ ਨਾਲ ਕਈ ਮੁਲਾਕਾਤਾਂ ਕੀਤੀਆਂ ਤੇ ਉਸ ਨਾਲ ਖੁਲ੍ਹ ਕੇ ਪੱਤਰ-ਵਿਹਾਰ ਕੀਤਾ। ਪਰ ਜਿੰਨਾਹ ਦੀ ਇਸ ਜ਼ਿਦ ਕਾਰਨ ਕਿ ਮੁਸਲਿਮ ਲੀਗ ਨੂੰ ਭਾਰਤੀ ਮੁਸਲਮਾਨਾਂ ਦੀ ਇਕੋ ਇਕ ਪ੍ਰਮਾਣਿਕ ਅਤੇ ਪ੍ਰਤੀਨਿਧ ਜਥੇਬੰਦੀ ਮੰਨਿਆ ਜਾਵੇ, ਇਹ ਗੱਲਬਾਤ ਵਿਚੋਂ ਹੀ ਟੁੱਟ ਗਈ। ਦਿਲਚਸਪ ਗੱਲ ਇਹ ਹੈ ਕਿ 1939 ਵਿਚ ਸੁਭਾਸ਼ ਚੰਦਰ ਨੇ ਆਪਣੀ ਸੰਤੋਖਪੂਰਨ ਪ੍ਰੇਰਣਾ ਅਤੇ ਕੂਟਨੀਤੀ ਦੁਆਰਾ ਕਲਕੱਤਾ ਨਗਰ ਨਿਗਮ ਅੰਦਰ ਬੰਗਾਲ ਦੀ ਮੁਸਲਿਮ ਲੀਗ ਨਾਲ ਇਕ ਕੰਮ-ਚਲਾਊ ਗੱਠਜੋੜ ਬਣਾ ਲਿਆ, ਜੋ ਮਗਰੋਂ 'ਸੁਭਾਸ਼-ਲੀਗ ਸਮਝੌਤੇ' ਦੇ ਨਾਂ ਨਾਲ

ਜਾਣਿਆ ਗਿਆ।

ਹਰੀਪੁਰਾ ਇਜਲਾਸ ਤੋਂ ਤਿੰਨ ਮਹੀਨਿਆਂ ਦੇ ਅੰਦਰ-ਅੰਦਰ ਉਸਨੇ ਕਾਂਗਰਸ ਪ੍ਰਮੁੱਖਾਂ ਦੀ ਇਕ ਹੋਰ ਕਾਨਫਰੰਸ ਉਦਯੋਗ ਮੰਤਰੀਆਂ ਦੀ ਕੀਤੀ, ਜਿਸ ਵਿਚ ਉਸਨੇ ਭਾਰਤ ਜਿਹੇ ਗਰੀਬ ਦੇਸ਼ ਨੂੰ ਆਰਥਿਕ ਅਤੇ ਉਦਯੋਗਿਕ ਪੱਖ ਤੋਂ ਉੱਨਤ ਦੇਸ਼ ਵਿਚ ਬਦਲਣ ਲਈ ਰਾਸ਼ਟਰੀ ਯੋਜਨਾ ਦੀ ਜ਼ਬਰਦਸਤ ਲੋੜ ਬਾਰੇ ਗੱਲਬਾਤ ਕੀਤੀ। 1938 ਦੇ ਮੱਧ ਤੱਕ ਉਸਨੇ ਕਾਂਗਰਸ ਦੀ ਸਰਪਰਸਤੀ ਹੇਠ ਰਾਸ਼ਟਰੀ ਯੋਜਨਾ ਸੰਮਿਤੀ ਬਣਾਉਣ ਦਾ ਫ਼ੈਸਲਾ ਕਰ ਲਿਆ ਸੀ ਤੇ ਚੋਟੀ ਦੇ ਵਿਗਿਆਨੀਆਂ, ਅਰਥ ਸ਼ਾਸਤਰੀਆਂ ਅਤੇ ਹੋਰਨਾਂ ਨਾਲ ਇਸ ਸਬੰਧ ਵਿਚ ਵਿਆਪਕ ਵਿਚਾਰ-ਵਟਾਂਦਰਾ ਕੀਤਾ ਸੀ। ਉਸਨੇ ਜਵਾਹਰ ਲਾਲ ਨਹਿਰੂ ਨੂੰ ਇਸ ਸੰਮਿਤੀ ਦੀ ਪ੍ਰਧਾਨਗੀ ਲਈ ਆਮੰਤ੍ਰਿਤ ਕੀਤਾ। ਕਾਂਗਰਸ ਵਰਕਿੰਗ ਕਮੇਟੀ ਨੇ ਪ੍ਰਧਾਨ ਦਾ ਪ੍ਰਸਤਾਵ ਮਨਜ਼ੂਰ ਕਰ ਲਿਆ ਤੇ ਦਸੰਬਰ 1938 ਵਿਚ, ਬੰਬਈ ਵਿਖੇ, ਯੋਜਨਾ ਸੰਮਿਤੀ ਦਾ ਰਸਮੀ ਉਦਘਾਟਨ ਕੀਤਾ ਗਿਆ।

ਰਾਸ਼ਟਰੀ-ਪੁਨਰ-ਨਿਰਮਾਣ ਬਾਰੇ ਸੁਭਾਸ਼ ਚੰਦਰ ਦੇ ਵਿਚਾਰ ਬਹੁਤ ਸਪਸ਼ਟ ਅਤੇ ਨਿਸ਼ਚਿਤ ਸਨ ਅਤੇ ਉਹ ਇਹਨਾਂ ਵਿਚਾਰਾਂ ਨੂੰ ਬਿਨਾਂ ਕਿਸੇ ਕੱਚ ਤੋਂ ਪੇਸ਼ ਕਰ ਚੁੱਕਾ ਸੀ। ਉਸਨੇ ਸਪਸ਼ਟ ਆਖਿਆ ਸੀ ਕਿ ਜਦੋਂ ਤਕ ਅਸੀਂ ਉਦਯੋਗਿਕ ਕ੍ਰਾਂਤੀ ਦੀਆਂ ਜੰਮਣ-ਪੀੜਾਂ ਵਿਚੋਂ ਦੀ ਨਹੀਂ ਲੰਘਾਂਗੇ, ਭਾਰਤ ਵਿਚ ਉਦਯੋਗਿਕ ਉੱਨਤੀ ਸੰਭਵ ਨਹੀਂ ਹੋਵੇਗੀ। ਉਸਨੇ ਮੰਨਿਆ ਕਿ ਇਸ ਵਿਸ਼ੇ ਤੇ ਸਾਰੇ ਕਾਂਗਰਸੀ ਇਕਮਤ ਨਹੀਂ ਹਨ, ਪਰ ਉੱਭਰ ਰਹੀ ਨਸਲ ਤਿੰਨ ਪ੍ਰਮੁੱਖ ਕਾਰਨਾਂ ਕਰਕੇ ਉਦਯੋਗੀਕਰਣ ਦੇ ਹੱਕ ਵਿਚ ਸੀ। ਪਹਿਲਾ ਇਹ ਕਿ ਬੇਰੁਜ਼ਗਾਰੀ ਦੂਰ ਕਰਨ ਲਈ ਉਦਯੋਗੀਕਰਣ ਦੀ ਲੋੜ ਸੀ। ਭਾਵੇਂ ਵਿਗਿਆਨਕ ਖੇਤੀ ਨਾਲ ਪੈਦਾਵਾਰ ਨੇ ਵਧ ਜਾਣਾ ਸੀ ਪਰ ਜੇ ਭਾਰਤ ਦੇ ਹਰ ਮਨੁੱਖ ਤੇ ਹਰ ਇਸਤ੍ਰੀ ਲਈ ਰੋਟੀ ਦਾ ਪ੍ਰਬੰਧ ਕਰਨਾ ਸੀ ਤਾਂ ਆਬਾਦੀ ਦੇ ਕਾਫ਼ੀ ਵੱਡੇ ਹਿੱਸੇ ਨੂੰ ਖੇਤੀ ਤੋਂ ਉਦਯੋਗ ਵੱਲ ਲਿਆਉਣਾ ਪੈਣਾ ਸੀ। ਦੂਜੇ, ਉੱਭਰਦੀ ਹੋਈ ਨਸਲ ਸਮਾਜਵਾਦੀ ਸੀ ਤੇ ਸਮਾਜਵਾਦ ਵਿਚ ਉਦਯੋਗੀਕਰਣ ਦੀ ਪਰਿਕਲਪਨਾ ਸ਼ਾਮਿਲ ਸੀ। ਤੀਜੇ, ਵਿਦੇਸ਼ੀ ਉਦਯੋਗਾਂ ਨਾਲ ਸਫਲ ਮੁਕਾਬਿਲਾ ਕਰਨ ਲਈ ਉਦਯੋਗੀਕਰਣ ਜ਼ਰੂਰੀ ਸੀ।

ਸੁਭਾਸ਼ ਚੰਦਰ ਦਿਲੋਂ ਮਹਿਸੂਸ ਕਰਦਾ ਸੀ ਕਿ ਰਾਸ਼ਟ੍ਰੀ ਏਕਤਾ ਅਤੇ ਇਕ-ਜੁੱਟਤਾ ਦੀ ਪ੍ਰਾਪਤੀ ਦੇ ਮਾਮਲੇ ਵਿਚ ਹਰ ਕਾਂਗਰਸੀ ਆਪਣੀ ਜ਼ਿੰਮੇਦਾਰੀ ਪ੍ਰਤੀ ਪੂਰੀ ਤਰ੍ਹਾਂ ਚੇਤੰਨ ਹੋਵੇ। ਉਹ ਚਾਹੁੰਦਾ ਸੀ ਕਿ ਭਾਰਤ ਚੀਨ ਦੀ ਰਾਹ ਤੇ ਨਾ ਟੁਰ ਕੇ, ਤੁਰਕੀ ਦੀ ਰਾਹ ਤੇ ਤੁਰੇ। ਉਹ ਆਖਦਾ ਸੀ ਕਿ ਰਾਸ਼ਟ੍ਰੀ ਏਕਤਾ ਅਤੇ ਇਕਜੁੱਟਤਾ ਦੇ ਵਿਕਾਸ ਲਈ ਰਾਸ਼ਟਰ-ਭਾਸ਼ਾ, ਸਾਂਝਾ ਲਿਬਾਸ, ਸਾਂਝਾ ਭੋਜਨ ਆਦਿ ਬੜਾ ਲੋੜੀਂਦਾ ਸੀ ਪਰ ਇਸ ਸਭ ਤੋਂ ਉੱਤੇ ਜਿਸ ਚੀਜ਼ ਦੀ ਲੋੜ ਸੀ, ਸੁਭਾਸ਼ ਦੇ ਸ਼ਬਦਾਂ ਵਿਚ ਉਹ ਸੀ ਇਕ ਕੌਮ ਬਣਨ ਅਤੇ ਇਕ ਕੌਮ ਬਣੇ ਰਹਿਣ ਦਾ ਇਰਾਦਾ। ਇਸ ਲਈ, ਉਸਦੀ ਨਜ਼ਰ ਵਿਚ ਏਕਤਾ ਦੀ ਸਮੱਸਿਆ ਬੜੀ ਹਦ ਤੱਕ ਜਨਤਕ ਮਨੋਵਿਗਿਆਨ ਦੀ ਸਮੱਸਿਆ ਸੀ। ਜ਼ਰੂਰੀ ਸੀ ਕਿ ਲੋਕਾਂ ਅੰਦਰ ਚੇਤਨਾ ਲਿਆਂਦੀ

ਜਾਵੇ ਤੇ ਉਹਨਾਂ ਨੂੰ ਇਕ ਕੌਮ ਵਾਂਗ ਰਹਿਣ ਦਾ ਅਭਿਆਸ ਕਰਾਇਆ ਜਾਵੇ। ਇਸ ਰਾਸ਼ਟਰੀ ਇਰਾਦੇ ਦੇ ਨਾਲ-ਨਾਲ ਇਕ ਸਰਬ ਭਾਰਤ ਪਾਰਟੀ ਦੀ ਵੀ ਲੋੜ ਸੀ। ਉਹ ਪਾਰਟੀ ਕਾਂਗਰਸ ਸੀ। ਇਹ ਫੈਸਲਾ ਅਸੀਂ ਕਰਨਾ ਸੀ ਕਿ ਭਾਰਤ ਵਿਚ ਉਦਯੋਗੀਕਰਣ ਬ੍ਰਿਟਨ ਵਾਂਗ ਨਿਸਬਤਨ ਹੌਲੀ-ਹੌਲੀ ਕੀਤਾ ਜਾਵੇ ਜਾਂ ਸੋਵੀਅਤ ਰੂਸ ਵਾਂਗ ਧੱਕੇ ਨਾਲ ਲਿਆਂਦਾ ਜਾਵੇ। ਉਸਨੇ ਕਿਹਾ ਕਿ ਜਦੋਂ ਸਾਡੀ ਆਪਣੀ ਕੌਮੀ ਸਰਕਾਰ ਬਣੇਗੀ ਉਦੋਂ ਸਭ ਤੋਂ ਪਹਿਲਾ ਕੰਮ ਸਾਰੇ ਦੇਸ਼ ਲਈ ਇਕ ਰਾਸ਼ਟ੍ਰੀ ਯੋਜਨਾ ਆਯੋਗ ਕਾਇਮ ਕਰਨ ਦਾ ਹੋਵੇਗਾ।

ਸੁਭਾਸ਼ ਚੰਦਰ ਨੇ ਸਪਸ਼ਟ ਕੀਤਾ ਕਿ ਉਦਯੋਗੀਕਰਣ ਦੀ ਵਕਾਲਤ ਕਰਦਿਆਂ ਉਹ ਘਰੇਲੂ ਦਸਤਕਾਰੀਆਂ ਨੂੰ ਅੱਖੋਂ ਪਰੋਖੇ ਨਹੀਂ ਕਰ ਰਿਹਾ ਸੀ। ਵਾਸਤਵ ਵਿੱਚ ਉਹ ਜਰਮਨੀ, ਜਾਪਾਨ ਅਤੇ ਹੋਰਨਾਂ ਉੱਨਤ ਦੇਸ਼ਾਂ ਵਾਂਗ ਵਿਗਿਆਨ ਦੀ ਮਦਦ ਨਾਲ ਇਹਨਾਂ ਦੇ ਪੁਨਰ-ਪ੍ਰਚਲਨ ਅਤੇ ਸ਼ਕਤੀਸ਼ਾਲੀ ਹੋਣ ਦੇ ਹੱਕ ਵਿੱਚ ਸੀ।

ਰਾਸ਼ਟਰੀ ਯੋਜਨਾ ਦੇ ਸੰਬੰਧ ਵਿਚ ਸੁਭਾਸ਼ ਨੇ ਨਿਮਨਲਿਖਤ ਸਿਧਾਂਤ ਪੇਸ਼ ਕੀਤੇ: ਪਹਿਲਾ, ਉਦਯੋਗਿਕ ਦ੍ਰਿਸ਼ਟੀਕੋਣ ਤੋਂ ਆਪਣੀਆਂ ਲੋੜਾਂ ਅਤੇ ਮੰਗਾਂ ਬਾਰੇ ਭਾਰਤ ਦਾ ਟੀਚਾ ਰਾਸ਼ਟ੍ਰੀ ਖ਼ੁਦਮੁਖ਼ਤਾਰੀ ਹੋਣਾ ਚਾਹੀਦਾ ਹੈ। ਦੂਜੇ, ਸਾਡੀ ਨੀਤੀ ਦਾ ਮੁੱਖ ਉਦੇਸ਼ ਬਿਜਲੀ ਦੀ ਸਪਲਾਈ, ਧਾਤਾਂ ਦੀ ਪੈਦਾਵਾਰ, ਮਸ਼ੀਨਾਂ ਅਤੇ ਔਜ਼ਾਰਾਂ ਦਾ ਨਿਰਮਾਣ, ਆਵੱਸ਼ਕ ਰਸਾਇਣ ਪਦਾਰਥਾਂ ਦੀ ਬਣਤ, ਆਵਾਜਾਈ ਅਤੇ ਸੰਚਾਰ ਉਦਯੋਗ ਆਦਿਕ ਮੂਲ ਉਦਯੋਗਾਂ ਦਾ ਉਦੈ ਅਤੇ ਵਿਕਾਸ ਹੋਣਾ ਚਾਹੀਦਾ ਹੈ। ਤੀਜੇ, ਤਕਨੀਕੀ ਸਿੱਖਿਆ ਅਤੇ ਤਕਨੀਕੀ ਖੋਜ ਦੇ ਖੇਤਰ ਵਿਚ ਲੋੜ ਹੋਵੇ ਤਾਂ ਅਸਾਨੂੰ ਆਪਣੇ ਵਿਦਿਆਰਥੀ ਵਿਦੇਸ਼ਾਂ ਵਿਚ ਭੇਜਣੇ ਚਾਹੀਦੇ ਹਨ, ਜਿੱਥੇ ਉਹ ਇਕ ਸਪਸ਼ਟ ਅਤੇ ਨਿਸ਼ਚਿਤ ਯੋਜਨਾ ਦੇ ਅਨੁਰੂਪ ਸਿਖਲਾਈ ਪ੍ਰਾਪਤ ਕਰਨ। ਉਹ ਇਹ ਵੀ ਚਾਹੁੰਦਾ ਸੀ ਕਿ ਤਕਨੀਕੀ ਖੋਜ ਉੱਤੇ ਕਿਸੇ ਪ੍ਰਕਾਰ ਦਾ ਸਰਕਾਰੀ ਕਬਜ਼ਾ ਨਾ ਹੋਵੇ। ਚੌਥੇ, ਉਸਨੇ ਸਥਾਈ ਤੌਰ ਤੇ ਰਾਸ਼ਟਰੀ ਖੋਜ ਸੰਮਿਤੀ ਬਣਾਉਣ ਦੀ ਵਕਾਲਤ ਕੀਤੀ। ਉਸਨੇ ਕਿਹਾ ਕਿ ਜਿਸ ਗੱਲ ਦੀ ਲੋੜ ਹੈ ਉਹ ਹੈ ਵਿਗਿਆਨ ਅਤੇ ਰਾਜਨੀਤੀ ਵਿਚਕਾਰ ਡੂੰਘਾ ਸਹਿਯੋਗ।

# 22

ਕਾਂਗਰਸ ਪ੍ਰਧਾਨ ਦੇ ਤੌਰ ਤੇ ਕੰਮ ਕਰਦਿਆਂ ਅਤੇ ਦੇਸ਼ ਭਰ ਵਿਚ ਕੀਤੇ ਵਿਸਤ੍ਰਿਤ ਦੌਰਿਆਂ ਤੋਂ ਸੁਭਾਸ਼ ਚੰਦਰ ਨੂੰ ਅਗਵਾਈ ਸੰਬੰਧੀ ਵਿਭਿੰਨ ਰੁਝਾਨਾਂ ਅਤੇ ਆਜ਼ਾਦੀ ਦੀ ਲੜਾਈ ਨਾਲ ਜੁੜੀ ਜਨਤਕ ਮਾਨਸਿਕਤਾ ਨੂੰ ਸਮਝਣ ਦਾ ਪ੍ਰਤੱਖ ਅਨੁਭਵ ਪ੍ਰਾਪਤ ਹੋਇਆ। ਪ੍ਰਧਾਨ ਆਪ ਵੀ ਉਹਨਾਂ ਕੱਟੜ ਅਤੇ ਹਠਧਰਮੀ ਕ੍ਰਾਂਤੀਕਾਰੀਆਂ ਦਾ ਪ੍ਰਤੀਨਿਧ ਸੀ ਜੋ ਸੰਘਰਸ਼ ਤੋਂ ਅੱਕ ਚੁੱਕੇ ਸਨ ਤੇ ਬ੍ਰਿਟਿਸ਼ ਸਰਕਾਰ ਨਾਲ ਉਸ ਘਾਤਕ ਸੰਘੀਯ ਯੋਜਨਾ ਦੇ ਆਧਾਰ ਤੇ ਵੀ ਸੌਦਾ ਕਰਨ ਲਈ ਤਿਆਰ ਸਨ, ਜਿਹੜੀ ਅੰਗਰੇਜ਼ ਸਾਡੇ ਸਿਰ ਤੇ ਥੋਪਣੀ ਚਾਹੁੰਦੇ ਸਨ। ਤੀਜੇ, ਸੱਜੇਪੱਖੀ ਅਤੇ ਖੱਬੇਪੱਖੀ ਵਿਚਾਰਧਾਰਾ ਵਾਲੇ ਕੁਝ ਸਿਧਾਂਤਵਾਦੀ ਗਰੁਪ ਵੀ ਸਨ, ਜੋ ਬ੍ਰਿਟਿਸ਼ ਸਾਮਰਾਜਵਾਦ ਵਿਰੁੱਧ ਸਿੱਧੀ ਲੜਾਈ ਲੜਣ ਦੀ ਥਾਂ ਤੇ ਦਾਰਸ਼ਨਿਕ ਅਤੇ ਅਮੂਰਤ ਰਾਜੀਨੀਤਿਕ ਸਵਾਲਾਂ ਬਾਰੇ ਬਹਿਸ ਕਰਨ ਵਿਚ ਵਧੇਰੇ ਦਿਲਚਸਪੀ ਰੱਖਦੇ ਸਨ। ਅਜਿਹੇ ਹਾਲਾਤ ਵਿਚ ਸੁਭਾਸ਼ ਚੰਦਰ ਦਾ ਨਿਸ਼ਚਿਤ ਮਤ ਸੀ ਕਿ ਅਗਲੇ ਵਰ੍ਹੇ ਵੀ, ਜਦੋਂ ਉਸਨੂੰ ਯੋਰਪ ਵਿਚ ਜੰਗ ਛਿੜਣ ਦੀ ਆਸ ਸੀ, ਕੋਈ ਉਸਦੇ ਵਰਗਾ ਹਠਧਰਮੀ ਦੇਸ਼ ਭਗਤ ਕ੍ਰਾਂਤੀਕਾਰੀ ਹੀ ਕਾਂਗਰਸ ਦਾ ਪ੍ਰਧਾਨ ਬਣਨਾ ਚਾਹੀਦਾ ਸੀ।

ਤਿੰਨ ਕਾਰਨਾਂ ਕਰਕੇ ਸੱਜੇਪੱਖੀ ਕਾਂਗਰਸੀਆਂ ਨੂੰ ਸੁਭਾਸ਼ ਚੰਦਰ ਦਾ ਦੂਜੀ ਵਾਰੀ ਪ੍ਰਧਾਨ ਬਣਨਾ ਸਵੀਕਾਰ ਨਹੀਂ ਸੀ। ਪਹਿਲਾ ਕਾਰਨ ਸੀ ਉਸਦਾ ਅੰਗਰਜ਼ਾਂ ਨਾਲ ਕਿਸੇ ਵੀ ਸਮਝੌਤੇ ਦੇ ਵਿਰੋਧ ਨੂੰ ਤਕੜਾ ਕਰਨ ਦਾ ਉੱਦਮ। ਉਹ ਅੰਗਰੇਜ਼ਾਂ ਦੀ ਬਣਾਈ ਸੰਘੀਯ ਯੋਜਨਾ ਨੂੰ ਸਾਫ਼ ਤੌਰ ਤੇ ਰੱਦ ਕਰਨਾ ਚਾਹੁੰਦਾ ਸੀ ਤੇ ਇਸ ਬਾਰੇ ਕਿਸੇ ਪ੍ਰਕਾਰ ਦਾ ਕੋਈ ਸੌਦਾ ਉਸਨੂੰ ਮਨਜ਼ੂਰ ਨਹੀਂ ਸੀ। ਦੂਜੇ, ਰਾਸ਼ਟ੍ਰੀ ਯੋਜਨਾ ਕਮੇਟੀ ਅਧੀਨ ਉਸਦੀ ਉਦਯੋਗੀਕਰਣ ਅਤੇ ਉਦਯੋਗ-ਯੋਜਨਾ ਨੇ ਉਸਨੂੰ ਸੱਜੇ ਪੱਖੀਆਂ ਤੋਂ ਤੋੜ ਦਿੱਤਾ ਸੀ। ਤੀਜੇ, ਜਦੋਂ ਸਤੰਬਰ 1938 ਵਿਚ ਅੰਗਰੇਜ਼ਾਂ ਨੇ ਹਿਟਲਰ ਨਾਲ ਨਾਪਾਕ ਮਿਊਨਿਕ ਸਮਝੌਤਾ ਕੀਤਾ, ਉਸਨੂੰ ਯੋਰਪ ਦੀ ਜੰਗ ਬਾਰੇ ਨਿਸ਼ਚਾ ਹੋ ਗਿਆ ਸੀ। ਕਾਂਗਰਸ ਪ੍ਰਧਾਨ ਦੇ ਰੂਪ ਵਿਚ ਉਸਨੇ ਸਾਰੇ ਭਾਰਤ ਵਿਚ ਇਸਦਾ ਖੁਲ੍ਹਾ ਐਲਾਨ ਸ਼ੁਰੂ ਕਰ ਦਿੱਤਾ ਸੀ ਅਤੇ ਉਹ ਲੋਕਾਂ ਨੂੰ, ਯੋਰਪ ਦੀ ਜੰਗ ਸ਼ੁਰੂ ਹੋਣ ਨਾਲ ਤਾਲਮੇਲ ਕਰਕੇ, ਰਾਸ਼ਟ੍ਰੀ ਸੰਘਰਸ਼ ਲਈ ਤਿਆਰ ਕਰਨ ਲੱਗ ਪਿਆ ਸੀ। ਭਾਵੇਂ ਉਸਦੀ ਇਹ ਤਰਕੀਬ ਬੇਹਦ ਲੋਕਪ੍ਰਿਯ ਹੋਈ, ਪਰ ਸੱਜੇਪੱਖੀ ਨੇਤਾ

ਕਿਉਂਕਿ ਆਪਣੇ ਵਜ਼ਾਰਤੀ ਅਤੇ ਪਾਰਲੀਮਾਨੀ ਕੰਮਾਂ ਵਿਚ ਕੋਈ ਉਥਲ-ਪੁਥਲ ਨਹੀਂ ਚਾਹੁੰਦੇ ਸਨ, ਇਸ ਲਈ ਉਹਨਾਂ ਨੂੰ ਇਹ ਤਰਕੀਬ ਪਸੰਦ ਨਹੀਂ ਸੀ। ਸਿੱਟੇ ਵਜੋਂ, ਪਾਰਟੀ ਅੰਦਰ ਸੁਭਾਸ਼ ਚੰਦਰ ਅਤੇ ਸੱਜੇਪੱਖੀ ਨੇਤਾਵਾਂ ਵਿਚਲਾ ਪਾੜ ਹੋਰ ਵੀ ਵਧ ਗਿਆ।

ਜਦੋਂ ਉਸਨੇ ਦੂਜੀ ਵਾਰੀ ਪ੍ਰਧਾਨ ਦੀ ਚੋਣ ਲੜਣ ਬਾਰੇ ਆਪਣੇ ਫੈਸਲੇ ਦਾ ਐਲਾਨ ਕੀਤਾ ਤਾ ਉਸ ਸਮੇਂ ਦੇ ਕਾਂਗਰਸੀ ਨੇਤਾਵਾਂ ਦੀ ਬਹੁਗਿਣਤੀ ਨੇ ਇਸਨੂੰ ਤੁਰੰਤ ਨਾ-ਮਨਜ਼ੂਰ ਕਰ ਦਿੱਤਾ। ਸੁਭਾਸ਼ ਚੰਦਰ ਨੇ ਪੁਰਜ਼ੋਰ ਢੰਗ ਨਾਲ ਆਖਿਆ ਕਿ ਉਹ ਆਪਣੀ ਜ਼ਾਤ ਲਈ ਮੁਕਾਬਿਲੇ ਵਿਚ ਨਹੀਂ ਉਤਰ ਰਿਹਾ ਸੀ, ਉਹ ਤਾਂ ਇਹ ਚਾਹ ਰਿਹਾ ਸੀ ਕਿ ਕਾਂਗਰਸ ਵਰਗੀ ਪ੍ਰਜਾਤੰਤਰਿਕ ਜਨਤਕ ਪਾਰਟੀ ਦੇ ਪ੍ਰਧਾਨ ਦੀ ਚੋਣ ਨੀਤੀਆਂ ਅਤੇ ਪ੍ਰੋਗਰਾਮਾਂ ਦੇ ਆਧਾਰ ਤੇ ਹੋਣੀ ਚਾਹੀਦੀ ਹੈ। ਉਹ ਪ੍ਰਧਾਨਗੀ ਛੱਡਣ ਲਈ ਵੀ ਤਿਆਰ ਸੀ ਬਸ਼ਰਤੇ ਕਿ ਨਰੇਂਦ੍ਰ ਦੇਵ ਜਿਹੇ ਕਿਸੇ ਹੋਰ ਹਠਧਰਮੀ ਨੂੰ ਪ੍ਰਧਾਨ ਚੁਣ ਲਿਆ ਜਾਵੇ। ਪਰ ਕੋਈ ਗੱਲ ਨਾ ਬਣੀ। ਮਹਾਤਮਾ ਗਾਂਧੀ ਦੇ ਆਸ਼ੀਰਵਾਦ ਨਾਲ ਸੱਜੇ ਪੱਖੀਆਂ ਦੇ ਉਮੀਦਵਾਰ ਪੱਟਾਭੀ ਸੀਤਾਰਮੱਈਆ ਨੂੰ ਸੁਭਾਸ਼ ਚੰਦਰ ਦੇ ਅਤੇ ਵੱਲਭ ਭਾਈ ਪਟੇਲ ਜਿਹੇ ਸੱਜੇਪੱਖੀ ਨੇਤਾਵਾਂ ਵਿਚਕਾਰ ਬੜੀ ਗਰਮ ਅਖ਼ਬਾਰੀ ਬਹਿਸ ਹੋਈ। ਦੋਵੇਂ ਧਿਰਾਂ ਆਪੋ ਆਪਣੇ ਦ੍ਰਿਸ਼ਟੀਕੋਣ ਦੀ ਪੇਸ਼ਕਾਰੀ ਅਤੇ ਪ੍ਰਤਿਵਾਦ ਕਰ ਰਹੀਆਂ ਸਨ। ਅਖ਼ੀਰ ਮੁਕਾਬਿਲੇ ਵਿਚ ਸੁਭਾਸ਼ ਚੰਦਰ ਦੋ ਸੌ ਤੋਂ ਵੱਧ ਵੋਟਾਂ ਨਾਲ ਬੜੀ ਸੌਖੀ ਤਰ੍ਹਾਂ ਚੋਣ ਜਿੱਤ ਗਿਆ।ਉਸਦੀ ਚੋਣ ਤੋਂ ਸਾਰੇ ਦੇਸ਼ ਵਿਚ ਉਸ ਦੀ ਵਿਸ਼ਾਲ ਅਤੇ ਪ੍ਰਭਾਵਸ਼ਾਲੀ ਪੈਰੋਕਾਰਿਤਾ ਦਾ ਪਤਾ ਲਗ ਗਿਆ। ਮੁਕਾਬਿਲੇ ਦੌਰਾਨ ਗਾਂਧੀ ਜੀ ਨੇ ਚੁਪ ਧਾਰੀ ਰੱਖੀ। ਪਰ ਜਦੋਂ ਨਤੀਜੇ ਦਾ ਐਲਾਨ ਹੋਇਆ ਤਾਂ ਉਹਨਾਂ ਸੀਤਾਰਮੱਈਆ ਦੀ ਹਾਰ ਨੂੰ ਆਪਣੀ ਹਾਰ ਮੰਨ ਲਿਆ। ਜਵਾਹਰ ਲਾਲ ਨਹਿਰੂ, ਸਪਸ਼ਟ ਹੀ, ਘਟਨਾਵਾ ਦੇ ਇਸ ਰੁਖ ਤੋਂ ਬਹੁਤ ਦੁਖੀ ਸੀ ਅਤੇ ਉਹ ਕਾਫ਼ੀ ਹਦ ਤਕ ਨਿਰਪੱਖ ਹੀ ਰਿਹਾ। ਸੁਭਾਸ਼ ਚੰਦਰ ਦੇ ਅਨੁਸਾਰ ਇਹ ਨਿਰਪੱਖਤਾ ਉਸਦਾ ਵਿਰੋਧ ਹੀ ਸੀ।

1939 ਦੀ ਮੱਧ-ਜੁਲਾਈ ਵਿਚ ਸੁਭਾਸ਼ ਚੰਦਰ ਵਰਧਾ ਆਸਰਮ ਜਾ ਕੇ ਮਹਾਤਮਾ ਗਾਂਧੀ ਨੂੰ ਮਿਲਿਆ ਪਰ ਇਹ ਮੁਲਾਕਾਤ ਵਿਅਰਥ ਗਈ। ਕਲਕੱਤੇ ਮੁੜਣ ਸਾਰ ਹੀ ਸੁਭਾਸ਼ ਬਹੁਤ ਬਿਮਾਰ ਹੋ ਗਿਆ। ਉਸਨੇ ਉਸ ਮਹੀਨੇ ਦੇ ਅੰਤ ਵਿਚ ਹੋਣ ਵਾਲੀ ਵਰਕਿੰਗ ਕਮੇਟੀ ਦੀ ਮੀਟਿੰਗ ਮੁਲਤਵੀ ਕਰਨ ਲਈ ਆਖਿਆ। ਇਸਦੇ ਜਵਾਬ ਵਿਚ ਬਹੁਤ ਸਾਰੇ ਮੈਂਬਰਾਂ ਨੇ ਵਰਕਿੰਗ ਕਮੇਟੀ ਤੋਂ ਇਸਤੀਫ਼ਾ ਦੇ ਦਿੱਤਾ। ਜਵਾਹਰ ਲਾਲ ਨਹਿਰੂ ਨੇ ਇਕ ਵੱਖਰਾ ਬਿਆਨ ਜਾਰੀ ਕੀਤਾ, ਜਿਸਦਾ ਅਰਥ ਇਸਤੀਫ਼ਾ ਹੀ ਸੀ। ਇਸ ਤਰ੍ਹਾਂ ਬਿਮਾਰ ਪਏ ਪ੍ਰਧਾਨ ਦੀ ਵਰਕਿੰਗ ਕਮੇਟੀ ਵਿਚ ਉਸਦਾ ਭਰਾ ਸ਼ਰਤ ਚੰਦਰ ਹੀ ਉਸਦਾ ਇਕੋ ਇਕ ਸਾਥੀ ਬਾਕੀ ਬਚਿਆ।

ਕਾਂਗਰਸ ਦਾ ਇਜਲਾਸ, ਮਾਰਚ ਦੇ ਅਰੰਭ ਵਿਚ, ਜੱਬਲਪੁਰ ਨੇੜੇ ਤ੍ਰਿਪੁਰੀ ਵਿਖੇ ਹੋਣਾ ਮਿਥਿਆ ਗਿਆ ਸੀ। ਸੁਭਾਸ਼ ਚੰਦਰ ਦੇ ਡਾਕਟਰੀ ਸਲਾਹਕਾਰ ਉਸਦੇ ਇਜਲਾਸ ਵਿਚ ਸ਼ਾਮਿਲ ਹੋਣ ਦੇ ਸਖ਼ਤ ਖ਼ਿਲਾਫ਼ ਸਨ। ਉਸਦੇ ਦੋਵੇਂ ਫੇਫੜੇ ਨਿਮੋਨੀਏ ਨਾਲ

ਪ੍ਰਭਾਵਿਤ ਹੋ ਚੁਕੇ ਸਨ ਤੇ ਉਹਨਾਂ ਦਾ ਫੌਰੀ ਇਲਾਜ ਸੰਭਵ ਨਹੀਂ ਸੀ। ਪਰ ਚੁਣੇ ਹੋਏ ਪ੍ਰਧਾਨ ਨੇ ਡਾਕਟਰਾਂ ਦੇ ਆਦੇਸ਼ ਦੀ ਉਲੰਘਣਾ ਕਰਨ ਦਾ ਫੈਸਲਾ ਕੀਤਾ ਤੇ ਤ੍ਰਿਪੁਰੀ ਲਈ ਤੁਰ ਪਿਆ। ਉਸਨੂੰ ਐਂਬੂਲੈਂਸ ਵਿਚ ਪਾ ਕੇ ਰੇਲਗੱਡੀ ਤਕ ਲਿਆਂਦਾ ਗਿਆ ਅਤੇ ਜੱਬਲਪੁਰ ਪੁਜਣ ਤੇ ਸਟ੍ਰੈਚਰ ਤੇ ਲਿਟਾ ਕੇ ਗੱਡੀਓਂ ਲਾਹਿਆ ਗਿਆ। ਉਥੋਂ ਫਿਰ ਐਂਬੂਲੈਂਸ ਰਾਹੀਂ ਉਸਨੂੰ ਇਜਲਾਸ ਦੀ ਥਾਂ ਤੇ ਪ੍ਰਧਾਨ ਦੇ ਤੰਬੂ ਤਕ ਪੁਚਾਇਆ ਗਿਆ। ਪਰਿਵਾਰ ਦੇ ਜੀਅ ਅਤੇ ਡਾਕਟਰਾਂ ਦੀ ਟੀਮ ਉਸਦੇ ਨਾਲ ਗਈ। ਤ੍ਰਿਪੁਰੀ ਪੁੱਜ ਕੇ ਉਸਦਾ ਬੁਖਾਰ ਉਤਰਣ ਦਾ ਨਾਂ ਹੀ ਨਹੀਂ ਲੈ ਰਿਹਾ ਸੀ। ਇਸਤੇ ਵੀ ਉਸਨੇ ਵਿਸ਼ਾ-ਕਮੇਟੀ ਦੀ ਮੀਟਿੰਗ ਵਿਚ ਭਾਗ ਲੈਣ ਦੀ ਜ਼ਿਦ ਕੀਤੀ ਅਤੇ ਸਟੇਜ ਤੇ ਲੰਮਾ ਪੈ ਕੇ ਮੀਟਿੰਗ ਦੀ ਕਾਰਵਾਈ ਚਲਾਈ। ਗਤੀਰੋਧ ਨੂੰ ਦੂਰ ਕਰਨ ਲਈ ਵਿਭਿੰਨ ਗਰੁਪਾਂ ਵਿਚਕਾਰ ਰਾਜਨੀਤਿਕ ਗਤੀਵਿਧੀ ਅਤੇ ਨਿਰੰਤਰ ਉਚੇਚਪੂਰਨ ਗੱਲਬਾਤ ਚਲ ਰਹੀ ਸੀ। ਪਰ ਪੁਰਾਣੀ ਵਰਕਿੰਗ ਕਮੇਟੀ ਦੇ ਮੈਂਬਰਾਂ ਦੀ ਬਹੁ-ਗਿਣਤੀ ਪ੍ਰਧਾਨ ਨਾਲ ਕਿਸੇ ਵੀ ਫੈਸਲੇ ਜਾਂ ਸਮਝੌਤੇ ਦੇ ਸਖ਼ਤ ਖਿਲਾਫ਼ ਸੀ। ਮਹਾਤਮਾ ਗਾਂਧੀ ਸਲਾਹ-ਮਸ਼ਵਰੇ ਲਈ ਮੌਕੇ ਤੇ ਹਾਜ਼ਿਰ ਨਹੀਂ ਸਨ। ਉਹਨਾਂ ਰਾਜਕੋਟ ਰਹਿੰਦਿਆਂ ਇਕ ਹੋਰ ਬਿਲਕੁਲ ਵੱਖਰੇ ਰਾਜਨੀਤਿਕ ਮਸਲੇ ਤੇ ਭੁਖ-ਹੜਤਾਲ ਕਰਨੀ ਠੀਕ ਸਮਝੀ ਸੀ।

ਪ੍ਰਧਾਨ ਬਹੁਤ ਜ਼ਿਆਦਾ ਬਿਮਾਰ ਸੀ, ਇਸ ਲਈ ਉਸਦਾ ਭਾਸ਼ਨ ਉਸਦੇ ਭਰਾ ਸ਼ਰਤ ਚੰਦਰ ਨੇ ਖੁਲ੍ਹੇ ਇਜਲਾਸ ਵਿਚ ਪੜ੍ਹਿਆ। ਆਪਣੇ ਭਾਸ਼ਨ ਵਿਚ ਪ੍ਰਧਾਨ ਨੇ ਸਭ ਤੋਂ ਪਹਿਲਾਂ ਉਹਨਾਂ ਅਤਿਅੰਤ ਅਸਾਧਾਰਨ ਅਤੇ ਅਣਸੁਖਾਵੇਂ ਹਾਲਾਤ ਦੀ ਚਰਚਾ ਕੀਤੀ, ਜਿਹਨਾਂ ਅਧੀਨ ਇਹ ਇਜਲਾਸ ਹੋ ਰਿਹਾ ਸੀ। ਉਸਨੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਮਹਿਮਾਨਾਂ ਦੇ ਇਜਲਾਸ ਵਿਚ ਸ਼ਾਮਿਲ ਮਿਸਰ ਦੀ ਵਫ਼ਦ ਪਾਰਟੀ ਦੇ ਭਾਈਬੰਦ ਪ੍ਰਤੀਨਿਧੀ-ਮੰਡਲ ਦਾ ਸਵਾਗਤ ਕੀਤਾ। ਅੰਤਰ-ਰਾਸ਼ਟ੍ਰੀ ਸਥਿਤੀ ਬਾਰੇ ਖੁਲ੍ਹ ਕੇ ਚਰਚਾ ਕਰਦਿਆਂ ਉਸਨੇ, ਯੋਰਪ ਅਤੇ ਨਾਲੋ ਨਾਲ ਏਸ਼ੀਆ ਦੀਆਂ ਤਾਜ਼ਾ ਘਟਨਾਵਾਂ ਕਾਰਨ, ਬ੍ਰਿਟਿਸ਼ ਅਤੇ ਫ੍ਰਾਂਸਿਸੀ ਸਾਮਰਾਜਵਾਦ ਨੂੰ ਸਨਮਾਨ ਅਤੇ ਸ਼ਕਤੀ ਵਜੋਂ ਪੁੱਜੇ ਜ਼ਬਰਦਸਤ ਧੱਕੇ ਦੀ ਗੱਲ ਕੀਤੀ। ਭਾਰਤ ਵਿਚਲੀ ਰਾਜਨੀਤੀ ਦੀ ਗੱਲ ਕਰਦਿਆਂ ਉਸਨੇ ਆਪਣੇ ਅਕੀਦੇ ਨੂੰ ਸਾਫ਼ ਅਤੇ ਸੰਦੇਹ ਰਹਿਤ ਢੰਗ ਨਾਲ ਬਿਆਨ ਕੀਤਾ ਕਿ ਸਮਾਂ ਆ ਗਿਆ ਹੈ ਕਿ ਅਸੀਂ ਸਵਰਾਜ ਦਾ ਮਾਮਲਾ ਉਠਾਈਏ ਅਤੇ ਬ੍ਰਿਟਿਸ਼ ਸਰਕਾਰ ਦੇ ਸਾਮ੍ਹਣੇ ਆਪਣੀ ਇਸ ਰਾਸ਼ਟ੍ਰੀ ਮੰਗ ਨੂੰ ਅੰਤਮ ਚੇਤਾਵਨੀ ਦੇ ਰੂਪ ਵਿਚ ਪੇਸ਼ ਕਰੀਏ। ਉਸਨੇ ਅੱਗੋਂ ਕਿਹਾ ਕਿ ਜੇਕਰ ਮਿਥੇ ਸਮੇਂ ਤਕ ਇਸਦਾ ਕੋਈ ਸੰਤੋਸ਼ਜਨਕ ਜਵਾਬ ਨਾ ਮਿਲੇ ਤਾਂ ਅਸਾਨੂੰ ਆਪਣੀ ਕੌਮੀ ਮੰਗ ਮਨਵਾਉਣ ਲਈ ਸੱਤਿਆਗ੍ਰਹਿ ਜਾਂ ਜਨਤਕ ਸਿਵਲ ਨਾ-ਫ਼ਰਮਾਨੀ ਜਿਹੇ ਤਰੀਕੇ ਅਪਣਾਉਣੇ ਚਾਹੀਦੇ ਹਨ। ਉਸਨੇ ਆਪਣੇ ਦੇਸ਼ ਵਾਸੀਆਂ ਅਤੇ ਪਾਰਟੀ ਨੂੰ ਵਿਸ਼ਵਾਸ ਦੁਆਇਆ ਕਿ ਬ੍ਰਿਟਿਸ਼ ਸਰਕਾਰ ਇਸ ਸਮੇਂ ਸਰਬ-ਭਾਰਤ ਸੱਤਿਆਗ੍ਰਹਿ ਜਿਹੇ ਕਿਸੇ ਵੱਡੇ ਸੰਕਟ ਨੂੰ ਬਹੁਤਾ ਚਿਰ ਝੱਲ ਸਕਣ ਦੇ ਸਮਰਥ ਨਹੀਂ ਹੈ। ਆਸ਼ਾਵਾਦੀ ਸੁਰ ਵਿਚ ਉਸਨੇ ਕਿਹਾ ਕਿ ਮੌਜੂਦਾ ਹਾਲਾਤ ਅੰਦਰ ਜੇ ਅਸੀਂ ਆਪਣੇ ਅੰਦਰੂਨੀ ਝੇੜੇ ਮੁਕਾ ਕੇ, ਸਾਰੇ ਸਾਧਨਾਂ

ਨੂੰ ਇਕੱਤਰ ਕਰਕੇ, ਆਪਣੇ ਆਪ ਨੂੰ ਰਾਸ਼ਟਰੀ ਸੰਘਰਸ਼ ਵਿਚ ਝੋਂਕ ਕੇ ਬ੍ਰਿਟਿਸ਼ ਸਾਮਰਾਜਵਾਦ ਤੇ ਹੱਲਾ ਬੋਲੀਏ ਤਾਂ ਸਾਮਰਾਜਵਾਦ ਦੇ ਪੈਰ ਥਿੜ੍ਹਕ ਜਾਣਗੇ । ਇਸ ਸੰਬੰਧ ਵਿਚ ਉਸਨੇ ਨਿੱਠ ਕੇ ਆਪਣੇ ਦੇਸ਼ ਵਾਸੀਆਂ ਦਾ ਧਿਆਨ ਭਾਰਤੀ ਰਿਆਸਤਾਂ ਅੰਦਰ ਆਈ ਬੇਮਿਸਾਲ ਜਾਗ੍ਰਤੀ ਵੱਲ ਦੁਆਇਆ ਤੇ ਰਿਆਸਤਾਂ ਵਿਚ ਆਜ਼ਾਦੀ ਦੇ ਘੁਲਾਟੀਆਂ ਨਾਲ ਪੱਕਾ ਇਲਹਾਕ ਕਰਨ ਦੀ ਵਕਾਲਤ ਕੀਤੀ । ਭਾਸ਼ਨ ਨੂੰ ਸਮਾਪਤ ਕਰਦਿਆਂ ਉਸਨੇ ਸਵਰਾਜ ਦੀ ਮੰਜ਼ਿਲ ਵੱਲ ਅਖ਼ੀਰੀ ਹੰਭਲੇ ਦੀਆਂ ਯੋਗ ਤਿਆਰੀਆਂ ਦੀ ਲੋੜ ਵੱਲ ਇਸ਼ਾਰਾ ਕੀਤਾ । ਇਸਦੇ ਲਈ ਉਸਨੇ ਨਾ ਸਿਰਫ ਪਾਰਟੀ ਵਿਚੋਂ ਭ੍ਰਿਸ਼ਟਾਚਾਰ ਅਤੇ ਕਮਜ਼ੋਰੀ ਨੂੰ ਬੇਰਹਿਮੀ ਨਾਲ ਦੂਰ ਕਰਨ ਲਈ ਪੁਕਾਰ ਲਗਾਈ ਸਗੋਂ ਕਿਸਾਨ ਅਤੇ ਮਜ਼ਦੂਰ ਲਹਿਰਾਂ ਦੀਆਂ ਸਾਰੀਆਂ ਸਾਮਰਾਜ-ਵਿਰੋਧੀ ਜੱਥੇਬੰਦੀਆਂ ਨਾਲ ਵੀ ਡੂੰਘੇ ਸਹਿਯੋਗ ਤੇ ਜ਼ੋਰ ਦਿੱਤਾ ।

ਪ੍ਰਧਾਨ ਦੀਆਂ ਸਾਰੀਆਂ ਚੇਤਾਵਨੀਆਂ ਇਕ ਕੰਨੋਂ ਸੁਣ ਕੇ ਦੂਜੇ ਕੰਨੋਂ ਕੱਢ ਦਿੱਤੀਆਂ ਗਈਆਂ । ਬਹੁਤ ਸਾਰੇ ਅਖੌਤੀ ਸਮਾਜਵਾਦੀ ਖੱਬੇ ਪੱਖੀਆਂ ਦੀ ਕਮਜ਼ੋਰੀ ਅਤ ਦੁਚਿੱਤੀ ਸਦਕਾ ਇਕ ਮਤਾ ਪਾਸ ਹੋਇਆ ਕਿ ਕਾਂਗਰਸ ਕਾਰਜਕਾਰਣੀ ਲਈ ਗਾਂਧੀ ਜੀ ਦਾ ਪ੍ਰਗਟ ਵਿਸ਼ਵਾਸ ਜਿੱਤਣਾ ਆਵੱਸ਼ਕ ਹੈ ਤੇ ਪ੍ਰਧਾਨ ਨੂੰ ਇਹ ਨਿਰਦੇਸ਼ ਦਿੱਤਾ ਜਾਂਦਾ ਹੈ ਕਿ ਉਹ ਗਾਂਧੀ ਜੀ ਦੀਆਂ ਇਛਾਵਾਂ ਦੇ ਅਨੁਰੂਪ ਵਰਕਿੰਗ ਕਮੇਟੀ ਨਾਮਜ਼ਦ ਕਰੇ । ਇਸ ਤਰ੍ਹਾਂ ਕਾਂਗਰਸ ਦੇ ਸੱਜੇਪੱਖੀ ਧੜੇ ਨੇ ਪ੍ਰਧਾਨ ਦੇ ਪ੍ਰਤਿਵਾਦ ਦੀ ਪਰਵਾਹ ਨਾ ਕਰਦਿਆਂ ਮਹਾਤਮਾ ਗਾਂਧੀ ਦੇ ਹੱਕ ਵਿਚ ਵਿਸ਼ਵਾਸ ਦਾ ਮਤਾ ਪਾਸ ਕਰਨ ਨੂੰ ਕਾਂਗਰਸ ਦਾ ਪ੍ਰਮੁਖ ਵਿਸ਼ਾ ਬਣਾ ਲਿਆ ਅਤੇ ਇਸ ਢੰਗ ਨਾਲ ਪ੍ਰਧਾਨ ਦੇ ਅਧਿਕਾਰਾਂ ਤੇ ਪਾਬੰਦੀ ਲਗਾ ਦਿੱਤੀ ਕਿ ਜਦੋਂ ਤਕ ਗਾਂਧੀ ਜੀ ਨਵੀਂ ਕਾਂਗਰਸ ਵਰਕਿੰਗ ਕਮੇਟੀ ਦੇ ਗਠਨ ਬਾਰੇ ਖੁਲ੍ਹ ਕੇ, ਸਪੱਸ਼ਟ ਰੂਪ ਵਿਚ, ਆਪਣੀ ਮਰਜ਼ੀ ਜ਼ਾਹਿਰ ਨਾ ਕਰਨ, ਪ੍ਰਧਾਨ ਕੋਈ ਕੰਮ ਨਾ ਕਰ ਸਕੇ ।

# 23

ਤ੍ਰਿਪੁਰੀ ਵਿਖੇ ਭੋਗੇ ਮਾਨਸਿਕ ਕਲੇਸ਼ ਕਾਰਨ ਸੁਭਾਸ਼ ਚੰਦਰ ਦੀ ਸਿਹਤਯਾਬੀ ਦੀ ਰਫ਼ਤਾਰ ਹੋਰ ਵੀ ਮੱਠੀ ਪੈ ਗਈ। ਇਸ ਲਈ ਉਸ ਦੇ ਸਲਾਹਕਾਰ ਡਾਕਟਰਾਂ ਅਤੇ ਪਰਿਵਾਰ ਵਾਲਿਆਂ ਨੇ ਉਸਨੂੰ ਕਲਕੱਤੇ ਵਾਪਿਸ ਲਿਜਾਣ ਦੀ ਥਾਂ ਆਰਾਮ ਅਤੇ ਸਿਹਤਯਾਬੀ ਲਈ ਧਨਬਾਦ ਨੇੜੇ ਜਮਾਂਦੋਬਾ ਨਾਂ ਦੀ ਇਕ ਨਿਸਬਤਨ ਇਕਾਂਤ ਥਾਂ ਤੇ ਲਿਜਾਣ ਦਾ ਫ਼ੈਸਲਾ ਕੀਤਾ। ਇਸ ਸਮੇਂ ਜੋ ਉਸਦੀ ਮਾਨਸਿਕ ਅਵਸਥਾ ਸੀ, ਉਸ ਦਾ ਅੰਦਾਜ਼ਾ ਉਸ ਦੀ ਮਗਰੋਂ ਲਿਖੀ ਇਕ ਲਿਖਤ ਤੋਂ ਲਗਾਇਆ ਜਾ ਸਕਦਾ ਹੈ। ਉਹ ਲਿਖਦਾ ਹੈ ਕਿ "ਤ੍ਰਿਪੁਰੀ ਦੇ ਨੈਤਿਕ ਪੱਖੋਂ ਬਿਮਾਰ ਮਾਹੌਲ ਕਾਰਨ ਮੈਂ ਉਥੋਂ ਰਾਜਨੀਤੀ ਪ੍ਰਤੀ ਵਿਮੁਖਤਾ ਅਤੇ ਨਿਰਾਸਤਾ ਦੀ ਭਾਵਨਾ ਨਾਲ ਮੁੜਿਆ, ਜਿਸ ਦਾ ਅਨੁਭਵ ਪਿਛਲੇ ਉੱਨੀ ਵਰ੍ਹਿਆਂ ਵਿਚ ਮੈਂ ਕਦੀ ਨਹੀਂ ਕੀਤਾ ਸੀ। ਮੈਂ ਆਪਣੇ ਹਨੇਰ-ਗ੍ਰਸਤ ਮਨ ਲਈ ਰੌਸ਼ਨੀ ਦੀ ਅਰਦਾਸ ਕੀਤੀ। ਫਿਰ ਹੌਲੀ-ਹੌਲੀ ਇਕ ਨਵੀਂ ਦ੍ਰਿਸ਼ਟੀ ਮੇਰੇ ਅੰਦਰ ਜਾਗੀ ਅਤੇ ਮੇਰਾ ਮਾਨਸਿਕ ਸੰਤੁਲਨ ਤੇ ਇਨਸਾਨ ਅਤੇ ਆਪਣੇ ਦੇਸ਼ ਵਾਸੀਆਂ ਵਿਚ ਮੇਰਾ ਵਿਸ਼ਵਾਸ ਮੁੜਣ ਲੱਗਾ। ਆਖ਼ਿਰ ਤ੍ਰਿਪੁਰੀ ਹੀ ਤਾਂ ਸਾਰਾ ਭਾਰਤ ਨਹੀਂ ਸੀ। ਤ੍ਰਿਪੁਰੀ ਦੇ ਆਪਣੇ ਅਨੁਭਵ ਦੇ ਬਾਵਜੂਦ ਮੈਂ ਮਨੁੱਖ ਪ੍ਰਤੀ ਆਪਣੇ ਬੁਨਿਆਦੀ ਵਿਸ਼ਵਾਸ ਤੋਂ ਕਿਵੇਂ ਮੂੰਹ ਮੋੜ ਸਕਦਾ ਸੀ? ਮਨੁੱਖ ਵਿਚ ਅਵਿਸ਼ਵਾਸ ਦਾ ਮਤਲਬ ਹੈ, ਉਸ ਦੇ ਅੰਦਰ ਦੀ ਦਿੱਵਤਾ ਦਾ, ਆਪਣੀ ਹੀ ਹੋਂਦ ਦਾ ਵਿਸ਼ਵਾਸ ਖੋ ਦੇਣਾ।"

ਤ੍ਰਿਪੁਰੀ ਕਾਂਗਰਸ ਦੇ ਉਸ ਮਤੇ ਨੂੰ ਲੈ ਕੇ, ਜਿਸ ਰਾਹੀਂ ਪ੍ਰਧਾਨ ਨੂੰ ਮਹਾਤਮਾ ਗਾਂਧੀ ਦੀਆਂ ਇਛਾਵਾਂ ਅਤੇ ਸਪਸ਼ਟ ਵਿਸ਼ਵਾਸ ਅਧੀਨ ਵਰਕਿੰਗ ਕਮੇਟੀ ਗਠਿਤ ਕਰਨ ਦਾ ਆਦੇਸ਼ ਦਿੱਤਾ ਗਿਆ ਸੀ, ਜਮਾਂਦੋਬਾ ਵਿਖੇ ਮੰਜੇ ਤੇ ਪਏ ਬਿਮਾਰ ਸੁਭਾਸ਼ ਚੰਦਰ ਨੇ ਗਾਂਧੀ ਜੀ ਨਾਲ ਬੜਾ ਲੰਮਾ ਚਿੱਠੀ-ਪੱਤਰ ਕੀਤਾ। ਬੁਨਿਆਦੀ ਝਗੜਾ ਇਹ ਸੀ ਕਿ ਕਾਂਗਰਸ ਦਾ ਮੰਤਰੀ-ਮੰਡਲ ਰਲੇ-ਮਿਲੇ ਵਿਚਾਰਾਂ ਵਾਲਿਆਂ ਦਾ ਹੋਵੇ ਜਾਂ ਇਕ-ਧਰਮੀਆਂ ਦਾ। ਪ੍ਰਧਾਨ ਦਾ ਵਿਚਾਰ ਸੀ ਕਿ ਅੱਜ ਦੀ ਨਾਜ਼ੁਕ ਰਾਸ਼ਟਰੀ ਅਤੇ ਅੰਤਰ–ਰਾਸ਼ਟਰੀ ਸਥਿਤੀ ਵਿਚ, ਇੱਕ ਮੁੱਠ ਹੋ ਕੇ ਬ੍ਰਿਟਿਸ਼ ਸਰਕਾਰ ਨਾਲ ਟੱਕਰ ਲੈਣ ਲਈ, ਕਾਂਗਰਸ ਦਾ ਰਲਿਆ–ਮਿਲਿਆ ਮੰਤਰੀ-ਮੰਡਲ ਹੋਣਾ ਚਾਹੀਦਾ ਹੈ ਜਿਸ ਵਿਚ ਸਾਰੀਆਂ ਪ੍ਰਮੁੱਖ ਵਿਚਾਰਧਾਰਾਵਾਂ ਦੇ ਪ੍ਰਤੀਨਿਧ ਸ਼ਾਮਿਲ ਹੋਣ। ਪਰ

ਗਾਂਧੀ ਜੀ ਚਾਹੁੰਦੇ ਸਨ ਕਿ ਵਰਕਿੰਗ ਕਮੇਟੀ ਇਕਧਰਮੀ ਹੋਣੀ ਚਾਹੀਦੀ ਹੈ ਤੇ ਇਸ ਵਿਚ ਇੱਕੋ ਵਿਚਾਰਧਾਰਾ ਦੇ ਮੈਂਬਰ ਹੋਣੇ ਚਾਹੀਦੇ ਹਨ। ਗਾਂਧੀ ਜੀ ਨੇ ਪ੍ਰਧਾਨ ਨੂੰ ਇਹ ਰਾਏ ਵੀ ਦਿੱਤੀ ਕਿ ਉਹ ਆਪਣੀ ਮਰਜ਼ੀ ਦੀ ਵਰਕਿੰਗ ਕਮੇਟੀ ਬਣਾ ਲਵੇ, ਪਰ ਸਪਸ਼ਟ ਹੀ ਸੁਭਾਸ਼ ਤ੍ਰਿਪੁਰੀ ਦੇ ਕਾਂਗਰਸ ਮਤੇ ਦੀ ਰੋਸ਼ਨੀ ਵਿਚ, ਜਿਸ ਰਾਹੀਂ ਉਸ ਨੂੰ ਆਦੇਸ਼ ਦਿੱਤਾ ਗਿਆ ਸੀ ਕਿ ਉਹ ਗਾਂਧੀ ਜੀ ਦੀਆਂ ਇਛਾਵਾਂ ਅਨੁਸਾਰ ਅਤੇ ਉਹਨਾਂ ਦੀ ਪ੍ਰਗਟ ਸਹਿਮਤੀ ਦੁਆਰਾ ਵਰਕਿੰਗ ਕਮੇਟੀ ਬਣਾਵੇ, ਅਜਿਹਾ ਨਹੀਂ ਕਰ ਸਕਦਾ ਸੀ। ਇਸ ਅੜਚਨ ਨੂੰ ਦੂਰ ਕਰਨ ਦਾ ਕੋਈ ਹੱਲ ਲੱਭਣ ਦੇ ਉਦੇਸ਼ ਨਾਲ ਜਵਾਹਰ ਲਾਲ ਨਹਿਰੂ ਅਤੇ ਰਾਜਿੰਦਰ ਪ੍ਰਸਾਦ ਸੁਭਾਸ਼ ਚੰਦਰ ਨੂੰ ਮਿਲਣ ਜਮਾਂਦੋਬਾ ਗਏ।

ਅਪ੍ਰੈਲ 1939 ਦੇ ਅੰਤਮ ਦਿਨਾਂ ਵਿਚ ਕਾਂਗਰਸ ਦਾ ਸਰਬ ਭਾਰਤੀ ਇਜਲਾਸ ਕਲਕੱਤੇ ਸੱਦਿਆ ਗਿਆ। ਇਜਲਾਸ ਤੋਂ ਇਕ ਦਿਨ ਪਹਿਲਾਂ ਕਲਕੱਤਾ ਨੇੜੇ ਸੋਦਪੁਰ ਵਿਖੇ ਮਹਾਤਮਾ ਗਾਂਧੀ ਅਤੇ ਸੁਭਾਸ਼ ਚੰਦਰ ਨੇ ਸਿੱਧਾ ਵਿਚਾਰ-ਵਟਾਂਦਰਾ ਕੀਤਾ। ਇਸ ਗੱਲਬਾਤ ਵਿਚ ਜਵਾਹਰ ਲਾਲ ਨਹਿਰੂ ਅਤੇ ਰਾਜਿੰਦਰ ਪ੍ਰਸਾਦ ਦੋਵਾਂ ਨੇ ਸਹਾਇਤਾ ਕੀਤੀ। ਦੁਰਭਾਗਵਸ, ਕੋਈ ਸਮਝੌਤਾ ਜਾਂ ਫ਼ੈਸਲਾ ਸੰਭਵ ਨਾ ਹੋਇਆ। ਅਖ਼ੀਰ ਸੁਭਾਸ਼ ਚੰਦਰ ਨੇ ਆਲ ਇੰਡੀਆ ਕਾਂਗਰਸ ਕਮੇਟੀ ਦੇ ਖੁਲ੍ਹੇ ਇਜਲਾਸ ਵਿਚ ਪ੍ਰਧਾਨਗੀ ਤੋਂ ਇਸਤੀਫ਼ਾ ਦੇ ਦਿੱਤਾ। ਇਸਤੀਫ਼ੇ ਦਾ ਐਲਾਨ ਕਰਦਿਆਂ ਉਸ ਨੇ ਕਿਹਾ ਕਿ "ਮੈਂ ਸਿਰਫ਼ ਆਪਣੀ ਬੇਨਤੀ ਦੁਹਰਾਉਂਦਾ ਹਾਂ ਕਿ ਮਹਾਤਮਾ ਗਾਂਧੀ ਤ੍ਰਿਪੁਰੀ ਕਾਂਗਰਸ ਵਲੋਂ ਸੌਂਪੀ ਗਈ ਜ਼ਿੰਮੇਦਾਰੀ ਨੂੰ ਨਿਭਾਉਣ ਦੀ ਕਿਰਪਾਲਤਾ ਕਰਨ ਅਤੇ ਵਰਕਿੰਗ ਕਮੇਟੀ ਨਾਮਜ਼ਦ ਕਰਨ। ਇਹ ਸਾਡੀ ਬਦਕਿਸਮਤੀ ਹੈ ਕਿ ਮਹਾਤਮਾ ਜੀ ਲਈ ਵਰਕਿੰਗ ਕਮੇਟੀ ਨਾਮਜ਼ਦ ਕਰਨੀ ਔਖੀ ਹੋ ਰਹੀ ਹੈ। ਇਸ ਲਈ ਬੜੀ ਗੰਭੀਰ ਵਿਚਾਰ ਉਪਰੰਤ ਅਤੇ ਪੂਰਨ ਆਸ਼ਾਵਾਦੀ ਜਜ਼ਬੇ ਨਾਲ ਮੈਂ ਆਪਣਾ ਇਸਤੀਫ਼ਾ ਤੁਹਾਡੇ ਸਾਹਮਣੇ ਪੇਸ਼ ਕਰਦਾ ਹਾਂ।" ਇਸ ਇਸਤੀਫ਼ੇ ਨਾਲ ਸੁਭਾਸ਼ ਚੰਦਰ ਦੀ ਜ਼ਿੰਦਗੀ ਦੇ ਇਕ ਮਹੱਤਵਪੂਰਨ ਅਧਿਆਇ ਦਾ ਅੰਤ ਅਤੇ ਭਾਰਤ ਦੀ ਆਜ਼ਾਦੀ ਲਈ ਉਸ ਦੀ ਤੜਪ ਦੇ ਨਵੇਂ ਅਧਿਆਇ ਦਾ ਸ੍ਰੀ ਗਣੇਸ਼ ਹੋਇਆ।

ਉਸ ਦੇ ਇਸਤੀਫ਼ੇ ਦੀ ਖ਼ਬਰ ਮਿਲਣ ਤੇ ਰਾਬਿੰਦਰਨਾਥ ਟੈਗੋਰ ਨੇ ਉਸਨੂੰ ਸੰਦੇਸ਼ ਭੇਜਿਆ ਕਿ "ਅਤਿਅੰਤ ਗੰਭੀਰ ਸਥਿਤੀ ਵਿਚ ਤੁਸੀਂ ਜਿਸ ਸ਼ਾਨ ਅਤੇ ਸਹਿਨਸ਼ੀਲਤਾ ਦਾ ਮੁਜ਼ਾਹਿਰਾ ਕੀਤਾ ਹੈ ਉਸ ਨਾਲ ਤੁਸੀਂ ਆਪਣੀ ਅਗਵਾਈ ਪ੍ਰਤੀ ਮੇਰੀ ਪ੍ਰਸੰਸਾ ਅਤੇ ਮੇਰਾ ਵਿਸ਼ਵਾਸ ਜਿੱਤਿਆ ਹੈ। ਬੰਗਾਲ ਨੂੰ ਆਪਣੇ ਸਵੈ-ਮਾਨ ਦੀ ਰਾਖੀ ਲਈ ਅਤੇ ਤੁਹਾਡੀ ਨਜ਼ਰ ਆ ਰਹੀ ਹਾਰ ਨੂੰ ਪੱਕੀ ਜਿੱਤ ਵਿਚ ਬਦਲਣ ਲਈ ਇਸੇ ਤਰ੍ਹਾਂ ਦੀ ਸ਼ਾਨ ਨੂੰ ਬਰਕਰਾਰ ਰੱਖਣਾ ਚਾਹੀਦਾ ਹੈ।" ਹੁਣ ਤਾਂ ਇਸ ਗੱਲ ਦਾ ਪਤਾ ਹੈ ਕਿ ਸੁਭਾਸ਼ ਚੰਦਰ ਨੂੰ ਮੁੜ ਦੂਜੀ ਵਾਰ ਕਾਂਗਰਸ ਪ੍ਰਧਾਨ ਬਣਾਉਣ ਲਈ ਟੈਗੋਰ ਨੇ ਗਾਧੀ ਜੀ ਨੂੰ ਚਿੱਠੀ ਲਿਖੀ ਸੀ। ਉਹਨਾਂ ਦੀ ਦ੍ਰਿਸ਼ਟੀ ਅੰਦਰ ਕਾਂਗਰਸ ਪਾਸ ਜਵਾਹਰ ਲਾਲ ਨਹਿਰੂ ਅਤੇ ਸੁਭਾਸ਼ ਚੰਦਰ ਬੋਸ ਦੋ ਹੀ ਆਧੁਨਿਕਤਾ-ਵਾਦੀ ਸਨ। ਇਹਨਾਂ ਦੋਵਾਂ ਨੂੰ ਰਾਸ਼ਟਰੀ ਹਿੱਤ ਦੇ ਮਾਮਲਿਆਂ ਵਿਚ ਪ੍ਰਮੁਖਤਾ

ਪ੍ਰਾਪਤ ਹੋਣੀ ਚਾਹੀਦੀ ਸੀ। ਕਿਉਂਕਿ ਨਹਿਰੂ ਪਹਿਲਾਂ ਹੀ ਰਾਸ਼ਟਰੀ ਯੋਜਨਾ ਸੰਮਿਤੀ ਦਾ ਪ੍ਰਧਾਨ ਸੀ, ਇਸ ਲਈ ਟੈਗੋਰ ਦਾ ਵਿਚਾਰ ਸੀ ਕਿ ਸੁਭਾਸ਼ ਚੰਦਰ ਨੂੰ ਕਾਂਗਰਸ ਦਾ ਪ੍ਰਧਾਨ ਬਣੇ ਰਹਿਣਾ ਚਾਹੀਦਾ ਹੈ।

ਤ੍ਰਿਪੁਰੀ ਕਾਂਗਰਸ ਤੋਂ ਪਹਿਲਾਂ, ਇਜਲਾਸ ਦੌਰਾਨ ਅਤੇ ਇਜਲਾਸ ਮਗਰੋਂ ਹੋਏ ਅਨੁਭਵਾਂ ਤੋਂ ਸੁਭਾਸ਼ ਚੰਦਰ ਨੂੰ ਨਿਸ਼ਚਾ ਹੋ ਗਿਆ ਸੀ ਕਿ 1939 ਵਿਚ ਭਾਰਤ ਦੀ ਬੁਨਿਆਦੀ ਰਾਜਨੀਤਿਕ ਲੋੜ ਇਹ ਸੀ ਕਿ ਕਾਂਗਰਸ ਵਿਚਲੇ ਖੱਬੇਪੱਖੀ ਧੜੇ ਨੂੰ ਜੱਥੇਬੰਦ ਅਤੇ ਅਨੁਸ਼ਾਸਿਤ ਕੀਤਾ ਜਾਵੇ। ਇਸ ਲਈ ਉਸ ਨੇ ਪਾਰਟੀ ਦੀ ਪ੍ਰਧਾਨਗੀ ਤੋਂ ਇਸਤੀਫ਼ਾ ਦਿੰਦਿਆਂ ਹੀ, ਸਾਰੇ ਸਰਗਰਮ ਅਤੇ ਪ੍ਰਗਤੀਸ਼ੀਲ ਤੱਤਵਾਂ ਨੂੰ ਇਕਜੁਟ ਕਰਨ ਦੇ ਇਰਾਦੇ ਨਾਲ, ਕਾਂਗਰਸ ਵਿਚ ਅਜਿਹੇ ਧੜੇ ਦੇ ਬਣਾਉਣ ਦਾ ਕੰਮ ਸ਼ੁਰੂ ਕਰ ਦਿੱਤਾ। 1939 ਤੋਂ ਬਹੁਤ ਪਹਿਲਾਂ ਹੀ ਸੁਭਾਸ਼ ਚੰਦਰ ਦਾ ਇਹ ਵਿਸ਼ਵਾਸ ਬਣ ਚੁੱਕਾ ਸੀ ਕਿ ਭਾਰਤ ਨੂੰ ਅੰਤਰ-ਰਾਸ਼ਟ੍ਰੀ ਯੁੱਧ ਸੰਕਟ ਦਾ ਭਰਪੂਰ ਲਾਭ ਉਠਾਉਣਾ ਚਾਹੀਦਾ ਸੀ। ਉਸ ਨੂੰ ਦਿੱਸ ਰਿਹਾ ਸੀ ਕਿ ਇਹ ਸੰਕਟ ਆਉਣਾ ਹੀ ਆਉਣਾ ਹੈ। ਹਾਲਾਂਕਿ ਆਮ ਦੇਸ਼ ਵਾਸੀਆਂ ਦਾ ਬਹੁਤ ਤਕੜਾ ਸਮਰਥਨ ਉਸ ਨੂੰ ਪ੍ਰਾਪਤ ਸੀ ਪਰ ਕਾਂਗਰਸ ਦਾ ਸੱਜੇਪੱਖੀ ਧੜਾ ਉਸ ਦੇ ਵਿਚਾਰਾਂ ਨਾਲ ਸਹਿਮਤ ਨਹੀਂ ਸੀ। ਫ਼ਾਰਵਰਡ ਬਲਾਕ ਨੂੰ ਜੱਥੇਬੰਦ ਕਰਨ ਸਮੇਂ ਉਸ ਨੂੰ ਦੋ ਚੀਜ਼ਾਂ ਦੀ ਆਸ ਸੀ। ਪਹਿਲੀ ਇਹ ਕਿ ਇਸ ਤਰ੍ਹਾਂ ਉਹ ਆਪਣੀਆਂ ਨੀਤੀਆਂ ਲਈ ਪ੍ਰਭਾਵਸ਼ਾਲੀ ਢੰਗ ਨਾਲ ਲੜ ਸਕੇਗਾ ਤੇ ਇਕ ਦਿਨ ਕਾਂਗਰਸੀਆਂ ਦੀ ਬਹੁ-ਗਿਣਤੀ ਨੂੰ ਆਪਣੇ ਦ੍ਰਿਸ਼ਟੀਕੋਣ ਵੱਲ ਕਰ ਲਵੇਗਾ। ਦੂਜੇ, ਜੇਕਰ ਉਸ ਦੀ ਪਹਿਲੀ ਆਸ ਪੂਰਨ ਨਾ ਵੀ ਹੋਵੇ ਤਾਂ ਵੀ ਉਹ ਆਪਣੇ ਦਮ ਤੇ ਕਿਸੇ ਵੀ ਵੱਡੇ ਸੰਕਟ ਦਾ ਮੁਕਾਬਲਾ ਕਰ ਸਕੇਗਾ। ਫ਼ਾਰਵਰਡ ਬਲਾਕ ਬਾਰੇ ਹੋਈ ਇਸ ਆਲੋਚਨਾ ਦੇ ਜੁਆਬ ਵਿਚ, ਕਿ ਇਸ ਨਾਲ ਕਾਂਗਰਸ ਵਿਚ ਫੁੱਟ ਪਈ ਹੈ, ਸੁਭਾਸ਼ ਚੰਦਰ ਦਾ ਕਹਿਣਾ ਸੀ ਕਿ ਅਸਾਨੂੰ ਕਰਮਸ਼ੀਲਤਾ ਤੋਂ ਵਰਜ ਰਹੀ ਵਿਖਾਵੇ ਦੀ ਏਕਤਾ ਅਤੇ ਕਾਰਜਸ਼ੀਲਤਾ ਅਤੇ ਅਸਲੀ ਏਕਤਾ ਵਿਚ ਫਰਕ ਕਰਨਾ ਚਾਹੀਦਾ ਹੈ। ਸੁਭਾਸ਼ ਬੜੀ ਬੁਰੀ ਤਰ੍ਹਾਂ ਮਹਿਸੂਸ ਕਰ ਰਿਹਾ ਸੀ ਕਿ ਜੇਕਰ ਨੈਸ਼ਨਲ ਕਾਂਗਰਸ ਅੰਦਰ ਕ੍ਰਾਂਤੀਕਾਰੀ ਬਲਾਕ ਬਣਾਉਣ ਦਾ ਕੰਮ ਟਲ ਗਿਆ ਜਾਂ ਫਿਰ ਕਦੀ ਤੇ ਪੈ ਗਿਆ ਤਾਂ ਭਾਰਤ ਦੇ ਅੰਤਰ-ਰਾਸ਼ਟ੍ਰੀ ਯੁੱਧ ਸੰਕਟ ਤੋਂ ਘਿਰਦਿਆਂ ਹੀ ਅਸੀਂ ਅਚਨਚੇਤ ਪਕੜੇ ਜਾਵਾਂਗੇ। ਨਤੀਜਾ ਇਹ ਹੋਵੇਗਾ ਕਿ ਭਾਰਤ ਪਹਿਲੇ ਵਿਸ਼ਵ ਯੁੱਧ ਦੇ ਅਰੰਭ ਤੇ 1914 ਵਿਚ ਕੀਤੀ ਗ਼ਲਤੀ ਨੂੰ ਦੁਹਰਾਵੇਗਾ।

ਮਈ 1939 ਤੋਂ ਲੈ ਕੇ ਸੁਭਾਸ਼ ਚੰਦਰ ਦੀ ਅਗਵਾਈ ਹੇਠ ਫ਼ਾਰਵਰਡ ਬਲਾਕ ਦਾ ਪ੍ਰਚਾਰ-ਹੱਲਾ ਪੂਰੇ ਜ਼ੋਰਾਂ ਤੇ ਰਿਹਾ। ਇਸੇ ਵਰ੍ਹੇ ਜੁਲਾਈ ਦੇ ਮਹੀਨੇ ਫ਼ਾਰਵਰਡ ਬਲਾਕ ਦੀ ਵੰਗਾਰ ਤੇ ਸਾਰੇ ਭਾਰਤ ਵਿਚ ਇਸ ਮੰਗ ਨੂੰ ਲੈ ਕੇ ਮੁਜ਼ਾਹਿਰੇ ਹੋਏ ਕਿ ਕਾਂਗਰਸੀਆਂ ਨੂੰ ਕਾਂਗਰਸ ਵਜ਼ਾਰਤਾਂ ਅਤੇ ਕਾਂਗਰਸ ਹਾਈ ਕਮਾਨ ਦੀਆਂ ਨੀਤੀਆਂ ਨੂੰ ਸ਼ਰੇਆਮ ਵਿਚਾਰਨ ਅਤੇ ਉਹਨਾਂ ਦੀ ਆਲੋਚਨਾ ਕਰਨ ਦਾ ਜਮਹੂਰੀ ਹੱਕ ਮਿਲਣਾ ਚਾਹੀਦਾ ਹੈ। ਨਵੇਂ ਕਾਂਗਰਸ ਪ੍ਰਧਾਨ ਰਾਜਿੰਦਰ ਪ੍ਰਸਾਦ ਨੇ ਸੁਭਾਸ਼ ਚੰਦਰ

ਨੂੰ ਅਜਿਹੇ ਮੁਜ਼ਾਹਿਰੇ ਕਰਾਉਣ ਤੋਂ ਮਨ੍ਹਾਂ ਕੀਤਾ। ਸੁਭਾਸ਼ ਚੰਦਰ ਨੇ ਪ੍ਰਧਾਨ ਦੇ ਇਸ ਆਦੇਸ਼ ਨੂੰ ਗ਼ੈਰ-ਜਮਹੂਰੀ ਸਮਝਦਿਆਂ ਉਸਦਾ ਆਦੇਸ਼ ਮੰਨਣ ਤੋਂ ਇਨਕਾਰ ਕਰ ਦਿੱਤਾ। ਉਸਦੇ ਖ਼ਿਲਾਫ਼ ਅਨੁਸ਼ਾਸਨ ਭੰਗ ਕਰਨ ਦੀ ਕਾਰਵਾਈ ਕੀਤੀ ਗਈ ਅਤੇ ਉਸ ਨੂੰ ਤਿੰਨ ਸਾਲਾਂ ਲਈ ਕਿਸੇ ਵੀ ਅਹੁਦੇ ਲਈ ਚੋਣ ਲੜਨ ਲਈ ਵਰਜਿਤ ਕਰ ਦਿੱਤਾ ਗਿਆ।

ਮੁੱਖ ਰੂਪ ਵਿਚ ਫ਼ਾਰਵਰਡ ਬਲਾਕ ਦੀ ਮੁਹਿੰਮ ਦਾ ਫ਼ੌਰੀ ਮਕਸਦ ਬ੍ਰਿਟਿਸ਼ ਸਾਮਰਾਜਵਾਦ ਵਿਰੁੱਧ ਹਠਧਰਮੀ ਪੂਰਨ ਸੰਘਰਸ਼ ਕਰਨਾ ਤੇ ਯੁੱਧ ਮਗਰੋਂ ਭਾਰਤ ਵਿਚ ਸਮਾਜਵਾਦੀ ਪੱਧਤੀ ਨੂੰ ਕਾਇਮ ਕਰਨਾ ਸੀ। ਸਪਸ਼ਟ ਸੀ ਕਿ ਇਸ ਮੁਹਿੰਮ ਨੂੰ ਜ਼ਬਰਦਸਤ ਜਨਤਕ ਸਮਰਥਨ ਪ੍ਰਾਪਤ ਸੀ। ਇਸ ਸੰਬੰਧ ਵਿਚ ਭਾਰਤ ਦੇ ਵਿਸਤ੍ਰਿਤ ਦੌਰੇ ਤੇ ਤੁਰੇ ਸੁਭਾਸ਼ ਚੰਦਰ ਨੂੰ ਜੋ ਲਗਾਤਾਰ ਵਧ ਰਹੀ ਲੋਕਪ੍ਰਿਯਤਾ ਪ੍ਰਾਪਤ ਹੋ ਰਹੀ ਸੀ, ਉਸ ਤੋਂ ਵੀ ਇਹੋ ਪ੍ਰਮਾਣਿਤ ਹੁੰਦਾ ਸੀ। ਕੁਝ ਮਹੀਨਿਆਂ ਮਗਰੋਂ ਗਾਂਧੀ ਜੀ ਨੇ ਟੀਕਾ-ਟਿੱਪਣੀ ਕੀਤੀ ਕਿ ਕਾਂਗਰਸ ਦੀ ਪ੍ਰਧਾਨਗੀ ਤੋਂ ਅਸਤੀਫ਼ਾ ਦੇਣ ਮਗਰੋਂ ਸੁਭਾਸ਼ ਚੰਦਰ ਦੀ ਲੋਕਪ੍ਰਿਯਤਾ ਘਟਣ ਦੀ ਥਾਂ ਤੇ ਵਧੀ ਸੀ।

3 ਸਤੰਬਰ 1939 ਨੂੰ ਜਦੋਂ ਸੁਭਾਸ਼ ਚੰਦਰ ਮਦਰਾਸ ਵਿਚ ਸਮੁੰਦਰ ਦੇ ਕੰਢੇ ਤੇ ਬੜੇ ਭਾਰੀ ਜਨਤਕ ਇਕੱਠ ਨੂੰ ਸੰਬੋਧਨ ਕਰ ਰਿਹਾ ਸੀ, ਤਾਂ ਉਸ ਨੂੰ ਬ੍ਰਿਟਨ ਅਤੇ ਜਰਮਨੀ ਵਿਚਕਾਰ ਯੁੱਧ ਛਿੜਣ ਦੀ ਸੂਚਨਾ ਮਿਲੀ। ਸਾਫ਼-ਸਪਸ਼ਟ ਸ਼ਬਦਾਂ ਵਿਚ ਉਸ ਨੇ ਆਖਿਆ ਕਿ ਭਾਰਤ ਲਈ ਸੁਨਹਿਰੀ ਅਵਸਰ ਆ ਗਿਆ ਹੈ ਤੇ ਹੁਣ ਉਸ ਨੂੰ ਆਪਣੀ ਆਜ਼ਾਦੀ ਲਈ ਹੱਲਾ ਬੋਲਣਾ ਚਾਹੀਦਾ ਹੈ।

ਭਾਰਤੀ ਨੇਤਾਵਾਂ ਨਾਲ ਸਲਾਹ-ਮਸ਼ਵਰੇ ਦਾ ਵਿਖਾਵਾ ਤੱਕ ਵੀ ਨਾ ਕਰਦਿਆਂ ਬ੍ਰਿਟਿਸ਼ ਵਾਇਸਰਾਏ ਲਿਨਲਿਥਗੋ ਨੇ ਭਾਰਤ ਨੂੰ ਯੁੱਧ ਵਿਚ ਸ਼ਾਮਿਲ ਕਰਨ ਦਾ ਐਲਾਨ ਕਰ ਦਿੱਤਾ ਅਤੇ ਅੰਦਰੂਨੀ ਗੜਬੜੀ ਨੂੰ ਦਬਾਉਣ ਲਈ ਅਤਿਅੰਤ ਕਠੋਰ ਸ਼ਕਤੀਆਂ ਵਾਲਾ ਅਧਿਆਦੇਸ਼ ਜਾਰੀ ਕਰ ਦਿੱਤਾ। ਇਸ ਤੋਂ ਤੁਰੰਤ ਮਗਰੋਂ ਗਾਂਧੀ ਜੀ ਵਾਇਸਰਾਏ ਨੂੰ ਮਿਲੇ ਅਤੇ ਉਹਨਾਂ ਐਲਾਨ ਕੀਤਾ ਕਿ ਭਾਰਤ ਦੀ ਆਜ਼ਾਦੀ ਦੇ ਮਸਲੇ ਤੇ ਮਤਭੇਦਾਂ ਦੇ ਬਾਵਜੂਦ, ਇਸ ਸੰਕਟ ਦੀ ਘੜੀ ਵਿਚ ਭਾਰਤ ਨੂੰ ਬ੍ਰਿਟਨ ਨਾਲ ਸਹਿਯੋਗ ਕਰਨਾ ਚਾਹੀਦਾ ਹੈ। ਸੁਭਾਸ਼ ਚੰਦਰ ਨੇ ਉਜ਼ਰ ਕੀਤਾ ਕਿ 1927 ਤੋਂ ਲੈ ਕੇ ਹਰ ਵਰ੍ਹੇ ਪਾਸ ਕੀਤੇ ਮਤਿਆਂ ਵਿਚ ਜੋ ਇੰਡੀਅਨ ਨੈਸ਼ਨਲ ਕਾਂਗਰਸ ਦੀ ਨੀਤੀ ਨਿਰਧਾਰਤ ਹੈ ਉਸਦਾ ਸਪਸ਼ਟ ਤਕਾਜ਼ਾ ਹੈ ਕਿ ਯੁੱਧ ਦਾ ਵਿਰੋਧ ਕੀਤਾ ਜਾਵੇ ਤੇ ਬ੍ਰਿਟਨ ਦੀਆਂ ਸਾਮਰਾਜਵਾਦੀ ਜੰਗਾਂ ਵਿਚ ਭਾਰਤ ਦੇ ਸ਼ੋਸ਼ਣ ਦਾ ਵਿਰੋਧ ਕੀਤਾ ਜਾਵੇ। ਇਸ ਪ੍ਰਕਾਰ ਸਾਡੇ ਇਤਿਹਾਸ ਦੀ ਅਤਿਅੰਤ ਨਾਜ਼ੁਕ ਘੜੀ ਵਿਚ, ਰਾਸ਼ਟਰੀ ਮੁੱਖਧਾਰਾ ਅੰਦਰੋਂ ਦੋ ਵਿਰੋਧੀ ਦ੍ਰਿਸ਼ਟੀਕੋਣਾਂ ਦਾ ਉਦੈ ਹੋਇਆ।

# 24

ਫ਼ਾਰਵਰਡ ਬਲਾਕ ਦੀ ਪਹਿਲੀ ਕੁਲ-ਹਿੰਦ ਕਾਨਫਰੰਸ 22 ਜੂਨ 1939 ਨੂੰ ਬੰਬਈ ਵਿਖੇ ਹੋਈ। ਸੁਭਾਸ਼ ਚੰਦਰ ਨੂੰ ਉਹਨਾਂ ਕਾਂਗਰਸੀਆਂ ਵਲੋਂ ਉਤਸ਼ਾਹਪੂਰਨ ਹੁੰਗਾਰਾ ਮਿਲਿਆ, ਜੋ ਅੰਗਰੇਜ਼ਾਂ ਵਿਰੁੱਧ ਆਖ਼ਰੀ ਸੰਘਰਸ਼ ਨੂੰ ਛੇਤੀ ਮੁੜ ਅਰੰਭਣਾ ਚਾਹੁੰਦੇ ਸਨ ਤੇ ਜੋ ਸਾਮਰਾਜਵਾਦੀ ਯੁੱਧ ਵਿਚ ਭਾਰਤ ਦੀ ਸ਼ਮੂਲੀਅਤ ਦੇ ਵਿਰੋਧੀ ਸਨ। ਇਸ ਤਰ੍ਹਾਂ ਫ਼ਾਰਵਰਡ ਬਲਾਕ ਦਾ ਅਰੰਭ ਉਤਸ਼ਾਹ ਪੂਰਨ ਵਾਤਾਵਰਣ ਵਿਚ ਹੋਇਆ। ਪਰ ਹੋਰਨਾਂ ਖੱਬੇਪੱਖੀ ਪਾਰਟੀਆਂ ਨੇ ਆਪਣੀ ਵੱਖਰੀ ਹੋਂਦ ਤਿਆਗ ਕੇ ਫ਼ਾਰਵਰਡ ਬਲਾਕ ਵਿਚ ਖਪਣ ਦੀ ਸੁਭਾਸ਼ ਚੰਦਰ ਦੀ ਅਪੀਲ ਸਵੀਕਾਰ ਨਾ ਕੀਤੀ। ਅਜਿਹੇ ਹਾਲਾਤ ਨੂੰ ਵੇਖਦਿਆਂ ਫ਼ਾਰਵਰਡ ਬਲਾਕ, ਕਾਂਗਰਸ ਸੋਸ਼ਲਿਸਟ ਪਾਰਟੀ, ਐਮ. ਐਨ. ਰਾਓ ਦੀ ਰੈਡੀਕਲ ਡੈਮੋਕ੍ਰੇਟਿਕ ਪਾਰਟੀ ਅਤੇ ਨੈਸ਼ਨਲ ਫਰੰਟ (ਉਦੋਂ ਕਮਿਊਨਿਸਟ ਇਸੇ ਨਾਂ ਨਾਲ ਜਾਣੇ ਜਾਂਦੇ ਸਨ) ਦੀ ਸੁਭਾਸ਼ ਚੰਦਰ ਦੀ ਪ੍ਰਧਾਨਗੀ ਹੇਠ ਇਕ ਕਾਨਸੋਲੀਡੇਸ਼ਨ ਕਮੇਟੀ ਬਣਾਈ ਗਈ। ਮਤਾ ਪਕਾਇਆ ਗਿਆ ਕਿ ਖੱਬੇਪੱਖੀ ਕਾਨਸੋਲੀਡੇਸ਼ਨ ਕਮੇਟੀ ਕਾਂਗਰਸ ਪਾਰਟੀ ਅੰਦਰ ਸੱਜੇ-ਪੱਖੀਆਂ ਦੀ ਚੌਧਰ ਵਿਚ ਸੰਤੁਲਨ ਲਿਆਉਣ ਲਈ ਪਾਰਟੀ ਅੰਦਰ ਇਕਮੁੱਠ ਤਾਕਤ ਬਣਕੇ ਕੰਮ ਕਰੇਗੀ। ਪਰ ਇਹ ਆਸ ਵੀ ਪੂਰੀ ਨਾ ਹੋਈ। ਜਿਵੇਂ-ਜਿਵੇਂ ਸਮਾਂ ਲੰਘਦਾ ਗਿਆ, ਪਾਰਟੀਆਂ ਵਿਚਕਾਰਲੀ ਅਸੰਗਤੀ ਅਤੇ ਮਤਭੇਦ ਨੇ ਖੱਬੇਪੱਖੀ ਕਾਨਸੋਲੀਡੇਸ਼ਨ ਕਮੇਟੀ ਨੂੰ ਏਨਾ ਕਮਜ਼ੋਰ ਬਣਾ ਦਿਤਾ ਕਿ ਉਹ ਕਾਂਗਰਸੀ ਸੱਜੇਪੱਖੀ ਧੜੇ ਦਾ ਬਦਲ ਬਣਨਯੋਗ ਨਾ ਰਹੀ। ਇਸ ਲਈ ਯੁੱਧ-ਵਿਰੋਧੀ ਮੁਹਿੰਮ ਦਾ ਅਤੇ ਰਾਸ਼ਟਰੀ ਸੰਘਰਸ਼ ਦੇ ਮੁੜ ਤੋਰਨ ਦੇ ਪ੍ਰਚਾਰ ਦਾ ਕੰਮ ਬਹੁਤਾ ਕਰਕੇ ਸੁਭਾਸ਼ ਚੰਦਰ ਅਤੇ ਫ਼ਾਰਵਰਡ ਬਲਾਕ ਤੇ ਛੱਡ ਦਿਤਾ ਗਿਆ। ਯੁੱਧ ਸੰਬੰਧੀ ਆਪਣੇ ਵਤੀਰੇ ਦਾ ਫ਼ੈਸਲਾ ਕਰਨ ਲਈ ਕਾਂਗਰਸ ਵਰਕਿੰਗ ਕਮੇਟੀ ਦੀ ਬੈਠਕ 8 ਸਤੰਬਰ 1939 ਨੂੰ ਹੋਈ। ਸੁਭਾਸ਼ ਚੰਦਰ ਨੂੰ ਵਿਸ਼ੇਸ਼ ਤੌਰ ਤੇ ਇਸ ਮੀਟਿੰਗ ਵਿਚ ਸ਼ਾਮਿਲ ਹੋਣ ਦਾ ਸੱਦਾ ਦਿਤਾ ਗਿਆ। ਸੁਭਾਸ਼ ਚੰਦਰ ਨੇ ਬਹੁਤ ਹੀ ਸਾਫ਼ ਸ਼ਬਦਾਂ ਵਿਚ ਕਿਹਾ ਕਿ ਕਾਂਗਰਸ ਨੂੰ ਤੁਰੰਤ ਆਜ਼ਾਦੀ ਲਈ ਸੰਘਰਸ਼ ਸ਼ੁਰੂ ਕਰਨਾ ਚਾਹੀਦਾ ਹੈ ਤੇ ਜੇ ਕਾਂਗਰਸ ਹਾਈ ਕਮਾਨ ਇਸ ਸੰਬੰਧ ਵਿਚ ਲੋੜੀਂਦੇ ਕਦਮ ਨਹੀਂ ਚੁੱਕੇਗੀ ਤਾਂ ਫ਼ਾਰਵਰਡ ਬਲਾਕ ਆਪ ਇਹ ਮੁਹਿੰਮ ਜਾਰੀ ਕਰੇਗਾ। ਆਖ਼ਿਰਕਾਰ, ਕਾਂਗਰਸ ਵਰਕਿੰਗ ਕਮੇਟੀ ਨੇ ਇਕ ਮਤਾ

ਪਾਸ ਕੀਤਾ ਜੋ ਸੰਖੇਪ ਵਿਚ ਕੁਝ ਸ਼ਰਤਾਂ ਰੱਖ ਕੇ ਬ੍ਰਿਟਨ ਦੇ ਜੰਗੀ ਉੱਦਮਾਂ ਵਿਚ ਸਹਿਯੋਗ ਦੀ ਪੇਸ਼ਕਸ਼ ਹੀ ਸੀ । ਇਕ ਮਹੀਨੇ ਮਗਰੋਂ ਮਿਲੇ ਬ੍ਰਿਟਿਸ਼ ਵਾਇਸਰਾਏ ਦੇ ਜੁਆਬ ਵਿਚ ਕਿਸੇ ਅਣਮਿਥੀ ਤਾਰੀਖ਼ ਨੂੰ ਰਿਆਸਤੀ ਦਰਜਾ ਦੇਣ ਦੀ ਪੇਸ਼ਕਸ਼ ਤੋਂ ਵੱਧ ਕੁਝ ਨਹੀਂ ਸੀ । ਇਹੋ ਪੇਸ਼ਕਸ਼ ਪਹਿਲੀ ਵਾਰੀ ਦਸ ਵਰ੍ਹੇ ਪਹਿਲਾਂ ਲਾਰਡ ਇਰਵਿਨ ਨੇ ਕੀਤੀ ਸੀ । ਅਕਤੂਬਰ ਦੇ ਅੰਤ ਵਿਚ ਕਾਂਗਰਸ ਵਰਕਿੰਗ ਕਮੇਟੀ ਨੇ ਵਾਇਸਰਾਏ ਦੀ ਪੇਸ਼ਕਸ਼ ਦੇ ਜੁਆਬ ਵਿਚ ਕਾਂਗਰਸੀ ਮੰਤਰੀਆਂ ਨੂੰ ਇਸਤੀਫ਼ੇ ਦੇਣ ਲਈ ਆਖਿਆ ਅਤੇ ਸਿਵਲ ਨਾ-ਫ਼ਰਮਾਨੀ ਦਾ ਢਕਿਆ-ਛੁਪਿਆ ਜਿਹਾ ਮਤਾ ਪਾਸ ਕੀਤਾ । ਸੁਭਾਸ਼ ਚੰਦਰ ਆਸ ਕਰ ਰਿਹਾ ਸੀ ਕਾਂਗਰਸੀ ਮੰਤਰੀਆਂ ਦੇ ਇਸਤੀਫ਼ੇ ਮਗਰੋਂ ਸਿਵਲ ਨਾ-ਫ਼ਰਮਾਨੀ ਸ਼ੁਰੂ ਹੋਵੇਗੀ ਅਤੇ ਅੰਗਰੇਜ਼ਾਂ ਨਾਲ ਪ੍ਰਤੱਖ-ਅਪ੍ਰਤੱਖ ਕਿਸੇ ਪ੍ਰਕਾਰ ਦੇ ਵੀ ਸਹਿਯੋਗ ਦੀ ਨੀਤੀ ਤਿਆਗੀ ਜਾਵੇਗੀ । ਪਰ ਉਸਨੂੰ ਨਿਰਾਸ਼ਾ ਹੋਈ । ਇਸ ਲਈ ਉਸਨੇ ਦੇਸ਼ ਦੇ ਵਖੋ ਵੱਖ ਭਾਗਾਂ ਵਿਚ ਜਨਤਕ-ਮੁਜ਼ਾਹਿਰੇ ਆਯੋਜਿਤ ਕਰਕੇ ਯੁੱਧ ਵਿਚ ਸਹਿਯੋਗ ਵਿਰੋਧੀ ਮੁਹਿੰਮ ਤਿੱਖੀ ਕਰ ਦਿੱਤੀ । ਅਕਤੂਬਰ 1939 ਵਿਚ ਨਾਗਪੁਰ ਵਿਖੇ ਸਾਮਰਾਜਵਾਦ ਵਿਰੋਧੀ ਕਾਨਫਰੰਸ ਹੋਈ । ਮਾਰਚ 1940 ਵਿਚ ਫ਼ਾਰਵਰਡ ਬਲਾਕ ਅਤੇ ਸਵਾਮੀ ਸਹਿਜਾਨੰਦ ਸਰਸਵਤੀ ਦੀ ਅਗਵਾਈ ਵਾਲੀ ਕਿਸਾਨ ਸਭਾ ਨੇ ਬਿਹਾਰ ਦੇ ਰਾਮਗੜ੍ਹ ਵਿਖੇ ਇਕ ਵਿਸ਼ਾਲ ਮੁਜ਼ਾਹਿਰੇ ਦਾ ਆਯੋਜਨ ਕੀਤਾ, ਜਿਸਨੂੰ ਕੁਲ ਹਿੰਦ ਸਮਝੌਤਾ-ਵਿਰੋਧੀ ਕਾਨਫਰੰਸ ਕਿਹਾ ਗਿਆ । ਇਹ ਮੁਜ਼ਾਹਿਰਾ ਉਸੇ ਸਮੇਂ ਉਸੇ ਥਾਂ ਤੇ ਹੋ ਰਹੇ ਕਾਂਗਰਸ ਦੇ ਸਾਲਾਨਾ ਇਜਲਾਸ ਨਾਲੋਂ ਵੀ ਵੱਡਾ ਸੀ । ਇਸ ਕਾਨਫਰੰਸ ਨੂੰ ਸੰਬੋਧਿਤ ਕਰਦਿਆਂ ਸੁਭਾਸ਼ ਚੰਦਰ ਨੇ ਆਖਿਆ : "ਇਸ ਸਮੇਂ ਅਸੀਂ ਜਿਸ ਸੰਕਟ ਵਿਚੋਂ ਦੀ ਲੰਘ ਰਹੇ ਹਾਂ, ਉਹ ਭਾਰਤ ਦੇ ਇਮਤਿਹਾਨ ਵਿਚ ਵਿਰਲਾ ਹੋ ਸਕਦਾ ਹੈ, ਪਰ ਦੁਨੀਆ ਦੇ ਇਤਿਹਾਸ ਵਿਚ ਨਵਾਂ ਨਹੀਂ ਹੈ । ਅਸੀਂ ਹੁਣ ਭਾਰਤ ਵਿਚ ਲੰਘ ਰਹੇ ਯੁਗ ਤੇ ਪਰਦਾ ਪਾ ਕੇ ਇਕ ਨਵੇਂ ਯੁਗ ਦੀ ਸਵੇਰ ਦਾ ਸੂਹਾ ਮੱਥਾ ਵੇਖਣ ਲੱਗੇ ਹਾਂ । ਸਾਮਰਾਜਵਾਦੀ ਯੁਗ ਆਖ਼ਰੀ ਸਾਹ ਲੈ ਰਿਹਾ ਹੈ ਤੇ ਆਜ਼ਾਦੀ, ਪਰਜਾਤੰਤਰ ਅਤੇ ਸਮਾਜਵਾਦ ਦਾ ਯੁਗ ਸਾਡੀਆਂ ਅੱਖਾਂ ਸਾਹਮਣੇ ਝਲਕਾਰੇ ਮਾਰ ਰਿਹਾ ਹੈ । ਇਹੋ ਜਿਹੇ ਸੰਕਟ ਕੌਮ ਦੇ ਆਗੂਆਂ ਲਈ ਸਭ ਤੋਂ ਔਖੀ ਪਰੀਖਿਆ ਹੁੰਦੇ ਹਨ । ਅੱਜ ਦੇ ਸੰਕਟ ਨੇ ਸਾਡੇ ਨੇਤਾਵਾਂ ਨੂੰ ਇਮਤਿਹਾਨ ਵਿਚ ਪਾਇਆ ਹੈ ਅਤੇ ਅਫ਼ਸੋਸ ਦੀ ਗੱਲ ਹੈ ਕਿ ਉਹ ਇਸ ਵਿਚ ਫੇਲ੍ਹ ਹੋ ਗਏ ਹਨ । ਮੌਜੂਦਾ ਸੰਕਟ ਵਿਚ ਸਭ ਤੋਂ ਵੱਧ ਨਿਰਾਸ਼ਾਜਨਕ ਸਥਿਤੀ ਉਹਨਾਂ ਧਿਰਾਂ ਅੰਦਰ ਦਿੱਸ ਰਹੀ ਫੁੱਟ ਹੈ, ਜੋ ਅੱਜ ਤਕ ਆਪਣੇ ਆਪ ਨੂੰ ਖੱਬੇਪੱਖੀ ਸਮਝਦੇ ਰਹੇ ਹਨ । ਸਾਹਮਣੇ ਖਲੋਤਾ ਭਵਿੱਖ ਭਾਰਤ ਵਿਚ ਖੱਬੂਵਾਦ ਲਈ ਅਗਨੀ ਪਰੀਖਿਆ ਸਿੱਧ ਹੋਵੇਗਾ । ਮੌਜੂਦਾ ਸਮਾਂ ਸਾਡੇ ਅੰਦੋਲਨ ਦਾ ਸਾਮਰਾਜਵਾਦ-ਵਿਰੋਧੀ ਦੌਰ ਹੈ । ਇਸ ਦੌਰ ਅੰਦਰ ਸਾਡਾ ਮੁੱਖ ਉਦੇਸ਼ ਸਾਮਰਾਜਵਾਦ ਨੂੰ ਢਾਹ ਢੇਰੀ ਕਰਨਾ ਅਤੇ ਭਾਰਤੀ ਜਨਤਾ ਲਈ ਕੌਮੀ ਆਜ਼ਾਦੀ ਪ੍ਰਾਪਤ ਕਰਨਾ ਹੈ । ਆਜ਼ਾਦੀ ਮਿਲਣ ਦੇ ਨਾਲ ਹੀ ਰਾਸ਼ਟਰੀ ਪੁਨਰ-ਨਿਰਮਾਣ ਦਾ ਯੁਗ ਅਰੰਭ ਹੋਵੇਗਾ, ਜੋ ਸਾਡੇ ਅੰਦੋਲਨ ਦਾ ਸਮਾਜਵਾਦੀ ਦੌਰ ਹੋਵੇਗਾ ।"

ਸੁਭਾਸ਼ ਚੰਦਰ ਨੇ ਅਗਸਤ 1939 ਵਿਚ ਫ਼ਾਰਵਰਡ ਬਲਾਕ ਨਾਂ ਦਾ ਇਕ ਸਪਤਾਹਿਕ ਪਰਚਾ ਜਾਰੀ ਕੀਤਾ । ਇਸਦਾ ਸੰਪਾਦਕ ਉਹ ਆਪ ਹੀ ਸੀ । ਉਹ ਹਰ ਹਫ਼ਤੇ ਇਸ ਪਰਚੇ ਵਿਚ ਲੰਮੇ-ਲੰਮੇ ਸੰਪਾਦਕੀ ਲਿਖਦਾ, ਜੋ ਉਸਦੇ ਹਸਤਾਖਰਾਂ ਸਮੇਤ ਛਪਦੇ । ਉਸਨੇ ਆਪਣੇ ਪਾਠਕਾਂ ਸਾਮ੍ਹਣੇ ਆਪਣੀ ਰਾਜਨੀਤਿਕ ਸੋਚ ਨੂੰ ਪੇਸ਼ ਕਰਨ ਵਿਚ ਆਪਣਾ ਸਾਰਾ ਸੰਪਾਦਕੀ ਹੁਨਰ, ਵਿਚਾਰ ਪੂਰਨ ਤਰਕਯੁਕਤ ਹਮਲਾ, ਹਾਜ਼ਿਰ ਜਵਾਬੀ, ਚੋਭ, ਕਟਾਖ, ਵਿਅੰਗ ਲਗਾ ਦਿੱਤਾ । ਉਹ ਇਸਦੇ ਕਾਲਮਾਂ ਵਿਚ ਆਪਣੇ ਦੌਰਿਆਂ ਦੇ ਅਨੁਭਵ ਅਤੇ ਸੰਘਰਸ਼ ਤੇ ਕੁਰਬਾਨੀ ਲਈ ਉਸਦੀ ਵੰਗਾਰ ਨੂੰ ਆਮ ਲੋਕਾਂ ਤੋਂ ਮਿਲੇ ਉਤਸ਼ਾਹਪੂਰਨ ਹੁੰਗਾਰੇ ਬਾਰੇ ਵੀ ਲਿਖਦਾ । ਉਸਨੇ ਇਹ ਆਖ ਕੇ ਸੰਵਿਧਾਨ ਸਭਾ ਦੇ ਸੁਝਾਅ ਦਾ ਵਿਰੋਧ ਕੀਤਾ ਕਿ ਜਦੋਂ ਤਕ ਰਾਜਨੀਤਿਕ ਸੱਤਾ ਨੂੰ ਹਥਿਆ ਕੇ ਅੰਤਰਕਾਲੀ ਰਾਸ਼ਟ੍ਰੀ ਸਰਕਾਰ ਦੇ ਹਵਾਲੇ ਨਹੀਂ ਕੀਤਾ ਜਾਂਦਾ, ਉਦੋਂ ਤਕ ਵਾਸਤਵਿਕ ਸੰਵਿਧਾਨ ਸਭਾ ਹੋਂਦ ਵਿਚ ਹੀ ਨਹੀਂ ਆ ਸਕਦੀ ।

ਸਮਝੌਤਾ-ਵਿਰੋਧੀ ਕਾਨਫਰੰਸ ਦੇ ਹੁੰਦਿਆਂ ਹੀ ਬ੍ਰਿਟਿਸ਼ ਸਰਕਾਰ ਫ਼ਾਰਵਰਡ ਬਲਾਕ ਦੇ ਮੈਂਬਰਾਂ ਤੇ ਟੁੱਟ ਪਈ ਅਤੇ ਵੱਡੇ ਪੈਮਾਨੇ ਤੇ ਦੇਸ਼ ਭਰ ਵਿਚ ਗ੍ਰਿਫ਼ਤਾਰੀਆਂ ਹੋਈਆਂ । ਅੰਗਰੇਜ਼ਾ ਦੇ ਅੱਤਿਆਚਾਰ ਅਤੇ ਸੱਜੇਪੱਖੀ ਕਾਂਗਰਸੀਆਂ ਦੀ ਚਿੜ੍ਹ ਤੋਂ ਬੇਪਰਵਾਹ ਸੁਭਾਸ਼ ਚੰਦਰ ਨੇ ਜੂਨ 1940 ਵਿਚ ਨਾਗਪੁਰ ਵਿਖੇ ਫ਼ਾਰਵਰਡ ਬਲਾਕ ਦੀ ਦੂਜੀ ਕਾਨਫਰੰਸ ਦਾ ਆਯੋਜਨ ਕੀਤਾ । ਇਥੇ ਹੀ ਸੁਭਾਸ਼ ਚੰਦਰ ਨੇ ਫ਼ਾਰਵਰਡ ਬਲਾਕ ਨੂੰ ਅਤੇ ਜਨਤਾ ਨੂੰ ਇਕ ਨਵਾਂ ਨਾਅਰਾ ਦਿੱਤਾ—''ਸਾਰੀ ਤਾਕਤ ਭਾਰਤ ਦੀ ਜਨਤਾ ਨੂੰ ਦਿਓ ।'' ਉਸ ਸਮੇਂ ਯੋਰਪੀ ਜੰਗ ਅਤਿਅੰਤ ਖ਼ਤਰਨਾਕ ਪੜਾਅ ਤੇ ਪੁੱਜੀ ਹੋਈ ਸੀ । ਹਿਟਲਰ ਲਗਭਗ ਸਾਰੇ ਪੱਛਮੀ ਯੋਰਪ ਅਤੇ ਇਟਲੀ ਨੂੰ ਲਤਾੜਦਾ ਹੋਇਆ ਜੰਗ ਵਿਚ ਕੁੱਦ ਪਿਆ ਸੀ । ਨਾਗਪੁਰੋਂ ਕਲਕੱਤੇ ਮੁੜਦਿਆਂ ਸੁਭਾਸ਼ ਨੇ ਸੇਵਾਗ੍ਰਾਮ ਜਾ ਕੇ ਗਾਂਧੀ ਜੀ ਨਾਲ ਮੁਲਾਕਾਤ ਕੀਤੀ । ਇਹ ਉਹਨਾਂ ਦੋਵਾਂ ਦੀ ਆਖ਼ਰੀ ਮੁਲਾਕਾਤ ਸੀ । ਉਸਨੇ ਇਕ ਵਾਰੀ ਫੇਰ ਗਾਂਧੀ ਜੀ ਨੂੰ ਬੇਨਤੀ ਕੀਤੀ ਕਿ ਇਹ ਅਤਿਅੰਤ ਮੁਨਾਸਿਬ ਸਮਾਂ ਹੈ ਤੇ ਉਹ ਹੁਣ ਕੌਮੀ ਅੰਦੋਲਨ ਦੀ ਅਗਵਾਈ ਦਾ ਭਾਰ ਚੁੱਕਣ । ਮਹਾਤਮਾ ਗਾਂਧੀ ਸੁਭਾਸ਼ ਨਾਲ ਸਹਿਮਤ ਨਾ ਹੋ ਸਕੇ ਅਤੇ ਉਹਨਾਂ ਸੁਭਾਸ਼ ਨੂੰ ਕਿਹਾ ਕਿ ਉਹ ਆਪਣੀ ਆਤਮਾ ਅਤੇ ਆਪਣੀ ਸਮਝ ਅਨੁਸਾਰ ਜਿਵੇਂ ਚਾਹਵੇ ਉਵੇਂ ਕਰਨ ਲਈ ਸੁਤੰਤਰ ਹੈ । ਆਪਣੀ ਗੱਲ ਮੁਕਾਉਂਦਿਆਂ ਗਾਂਧੀ ਜੀ ਨੇ ਸੁਭਾਸ਼ ਨੂੰ ਕਿਹਾ ਕਿ ਜੇ ਉਹ ਆਪਣੇ ਢੰਗ ਨਾਲ ਭਾਰਤ ਨੂੰ ਆਜ਼ਾਦ ਕਰਾਉਣ ਵਿਚ ਸਫ਼ਲ ਹੋਵੇਗਾ ਤਾਂ ਸਭ ਤੋਂ ਪਹਿਲਾਂ ਉਹ ਆਪ ਉਸਨੂੰ ਵਧਾਈ ਦੇਣਗੇ ।

1937 ਵਿਚ, ਸੁਭਾਸ਼ ਚੰਦਰ ਦੀ ਰਿਹਾਈ ਮਗਰੋਂ, ਬੰਗਾਲ ਦੇ ਕਾਂਗਰਸੀਆਂ ਨੇ ਸੁਭਾਸ਼ ਕਾਂਗਰਸ ਫੰਡ ਇਕੱਠਾ ਕਰਕੇ, ਕਲਕੱਤੇ ਵਿਚ ਕਾਂਗਰਸ ਭਵਨ ਬਣਾਉਣ ਲਈ ਇਹ ਫੰਡ ਸੁਭਾਸ਼ ਨੂੰ ਪੇਸ਼ ਕਰਨ ਦਾ ਐਲਾਨ ਕੀਤਾ । ਬੰਗਾਲ ਦੇ ਲੋਕਾਂ ਦੇ ਨਾਂ ਧਨ ਦੇਣ ਦੀ ਅਪੀਲ ਵਿਚ ਉਦੋਂ ਦੇ ਕਾਂਗਰਸ ਪ੍ਰਧਾਨ ਜਵਾਹਰ ਲਾਲ ਨਹਿਰੂ ਨੇ ਵੀ ਆਪਣੀ ਆਵਾਜ਼ ਰਲਾ ਦਿੱਤੀ । ਇਕ ਸਾਲ ਮਗਰੋਂ ਕਲਕੱਤਾ ਨਗਰ ਨਿਗਮ ਨੇ ਇਕ ਪਲਾਟ ਸੁਭਾਸ਼ ਚੰਦਰ ਦੇ ਹਵਾਲੇ ਕਰ ਦਿੱਤਾ । ਸੁਭਾਸ਼ ਚੰਦਰ ਨੇ ਇਕ

ਅਜਿਹੀ ਇਮਾਰਤ ਬਣਾਉਣ ਦੀ ਯੋਜਨਾ ਬਣਾਈ ਜਿਸਦੇ ਨਾਲ ਇਸ ਭਵਨ ਨੇ ਕਾਂਗਰਸ ਦਾ ਮੁੱਖ ਦਫ਼ਤਰ ਹੀ ਨਹੀਂ ਸਗੋਂ ਕੌਮ ਉਸਾਰੀ ਸੰਬੰਧੀ ਗਤੀਵਿਧੀਆਂ ਦਾ ਕੇਂਦਰ ਵੀ ਹੋਣਾ ਸੀ। ਉਸਨੇ ਆਪਣੀ ਯੋਜਨਾ ਰਾਸ਼ਟਰ ਕਵੀ ਰਾਬਿੰਦਰਨਾਥ ਟੈਗੋਰ ਸਾਮ੍ਹਣੇ ਰੱਖ ਕੇ ਉਹਨਾਂ ਨੂੰ ਇਸ ਇਮਾਰਤ ਦਾ ਨਾਂ ਰੱਖਣ ਦੀ ਬੇਨਤੀ ਕੀਤੀ। ਟੈਗੋਰ ਨੇ ਸੱਚੇ ਦਿਲੋਂ ਸੁਭਾਸ਼ ਚੰਦਰ ਦੀ ਯੋਜਨਾ ਨੂੰ ਮਨਜ਼ੂਰੀ ਦਿੱਤੀ ਅਤੇ ਇਸਦਾ ਨਾਂ 'ਮਹਾਜਾਤੀ ਸਦਨ' ਅਰਥਾਤ ਕੌਮ ਦਾ ਘਰ ਰੱਖਿਆ। ਅਗਸਤ 1939 ਵਿਚ ਆਪਣੀ ਖ਼ਰਾਬ ਸਿਹਤ ਦੇ ਬਾਵਜੂਦ ਰਾਬਿੰਦਰਨਾਥ ਟੈਗੋਰ ਸੁਭਾਸ਼ ਦੇ ਸੱਦੇ ਤੇ ਸ਼ਾਂਤੀਨਿਕੇਤਨ ਤੋਂ ਚਲਕੇ ਕਲਕੱਤੇ ਆਏ ਤੇ ਉਹਨਾਂ ਇਕ ਸ਼ਾਨਦਾਰ ਸਮਾਰੋਹ ਵਿਚ ਇਸ ਸਦਨ ਦਾ ਨੀਂਹ-ਪੱਥਰ ਰੱਖਿਆ। ਰਾਬਿੰਦਰਨਾਥ ਟੈਗੋਰ ਅਤੇ ਸੁਭਾਸ਼ ਚੰਦਰ ਦੋਵਾਂ ਨੇ ਆਪੋ ਆਪਣੇ ਭਾਸ਼ਨਾਂ ਵਿਚ ਜ਼ੋਰ ਦੇ ਕੇ ਕਿਹਾ ਕਿ ਇਹ ਸਦਨ ਵਿਅਕਤੀ ਅਤੇ ਕੌਮ ਨੂੰ ਮੁਕਤੀ ਦੁਆਉਣ ਲਈ ਲਾਭਦਾਇਕ ਗਤੀਵਿਧੀਆਂ ਦਾ, ਭਾਰਤ ਅੰਦਰ ਮਨੁੱਖਤਾ ਅਤੇ ਰਾਸ਼ਟ੍ਰੀਤਾ ਦੇ ਚਹੁੰ-ਮੁਖੀ ਵਿਕਾਸ ਦਾ, ਜਿਉਂਦਾ-ਜਾਗਦਾ ਕੇਂਦਰ ਹੋਵੇਗਾ।

1938 ਦੇ ਦੌਰਾਨ ਅਤੇ ਵਿਸ਼ੇਸ਼ ਤੌਰ ਤੇ 1939 ਦੇ ਅਰੰਭ ਵਿਚ ਜਦੋਂ ਸੱਜੇ-ਪੱਖੀ ਕਾਂਗਰਸੀਆਂ ਅਤੇ ਸੁਭਾਸ਼ ਚੰਦਰ ਵਿਚਕਾਰ ਤਿੱਖਾ ਵਿਰੋਧ ਜਾਰੀ ਸੀ, ਰਾਬਿੰਦਰਨਾਥ ਟੈਗੋਰ ਨੇ ਜ਼ਾਤੀ ਤੌਰ ਤੇ ਵੀ ਤੇ ਸਿਧਾਤਕ ਤੌਰ ਤੇ ਵੀ ਸੁਭਾਸ਼ ਦਾ ਸਾਥ ਦਿੱਤਾ। ਉਹਨਾਂ ਸ਼ਾਂਤੀਨਿਕੇਤਨ ਵਿਖੇ ਸੁਭਾਸ਼ ਲਈ ਇਕ ਸਵਾਗਤੀ ਸਮਾਗਮ ਜਨਵਰੀ 1939 ਵਿਚ ਆਯੋਜਿਤ ਕੀਤਾ। ਉਸ ਸਮੇਂ ਚੱਲ ਰਹੀ ਰੱਸਾਕਸ਼ੀ ਦੇ ਬਾਵਜੂਦ ਟੈਗੋਰ ਹੁਰੀਂ ਆਪ ਕਲਕੱਤੇ ਵਿਚ ਸੁਭਾਸ਼ ਦੇ ਸਵਾਗਤੀ ਸਮਾਗਮ ਦਾ ਆਯੋਜਨ ਕਰਕੇ ਆਪਣੇ ਸਮਰਥਨ ਨੂੰ ਸਪਸ਼ਟ ਤੌਰ ਤੇ ਪ੍ਰਗਟ ਕਰਨਾ ਚਾਹ ਰਹੇ ਸਨ। ਉਹਨਾਂ ਸੁਭਾਸ਼ ਦੇ ਨਾਂ ਇਕ ਭਾਸ਼ਨ ਲਿਖਿਆ ਜਿਸਦਾ ਸਿਰਲੇਖ ਸੀ 'ਦੇਸ਼ ਨਾਇਕ' ਅਰਥਾਤ ਦੇਸ਼ ਦਾ ਨੇਤਾ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਸੁਭਾਸ਼ ਚੰਦਰ ਨੇ ਇਹ ਸੋਚ ਕੇ ਕਿ ਇਸਦਾ ਟੈਗੋਰ ਦੀ ਸੰਸਥਾ 'ਵਿਸ਼ਵ ਭਾਰਤੀ' ਦੇ ਵਿਕਾਸ ਤੇ ਮਾੜਾ ਅਸਰ ਨਾ ਪਵੇ, ਆਪ ਕਵੀ ਨੂੰ ਸਵਾਗਤੀ ਸਮਾਗਮ ਆਯੋਜਿਤ ਕਰਨ ਤੋਂ ਮਨ੍ਹਾਂ ਕਰ ਦਿੱਤਾ ਸੀ। ਦੂਜਾ ਵਿਸ਼ਵ-ਯੁੱਧ ਮੁੱਕਣ ਤੇ ਇਹ ਭਾਸ਼ਨ ਛਾਪ ਦਿੱਤਾ ਗਿਆ। ਹੋਰਨਾਂ ਗੱਲਾਂ ਤੋਂ ਛੁੱਟ ਇਸ ਭਾਸ਼ਨ ਵਿਚ ਟੈਗੋਰ ਹੁਰਾਂ ਸੁਭਾਸ਼ ਚੰਦਰ ਬਾਰੇ ਆਖਿਆ ਸੀ : "ਮੈਂ ਉਸ ਸਵੇਰ ਦੇ ਦਰਸ਼ਨ ਕੀਤੇ ਹਨ ਜਿਸ ਨੇ ਤੁਹਾਡੀ ਰਾਜਨੀਤਿਕ ਸਾਧਨਾ ਦਾ ਅਰੰਭ ਵੇਖਿਆ ਸੀ। ਉਸ ਅਨਿਸ਼ਚੇਪੂਰਨ ਧੁੰਦਲਕੇ ਸਮੇਂ ਮੇਰੇ ਮਨ ਅੰਦਰ ਕੁਝ ਗ਼ਲਤਫਹਿਮੀਆਂ ਸਨ ਤੇ ਮੈਂ ਤਹਾਨੂੰ ਉਸ ਰੂਪ ਵਿਚ ਸਵੀਕਾਰ ਕਰਨੋਂ ਝਿਜਕ ਰਿਹਾ ਸੀ, ਜਿਸ ਰੂਪ ਵਿਚ ਅੱਜ ਤੁਸੀਂ ਮੇਰੇ ਸਾਮ੍ਹਣੇ ਹੋ। ਅੱਜ ਤੁਸੀਂ ਦੁਪਹਿਰ ਦੇ ਸੂਰਜ ਦੀ ਰੋਸ਼ਨੀ ਵਿਚ ਨਿੱਖਰੇ ਖਲੋਤੇ ਹੋ ਤੇ ਹੁਣ ਕੋਈ ਤੌਖਲਾ ਬਾਕੀ ਨਹੀਂ ਹੈ। ਇਹਨਾਂ ਵਰ੍ਹਿਆਂ ਦੌਰਾਨ ਤੁਸੀਂ ਵਿਸਤ੍ਰਿਤ ਅਨੁਭਵ ਪ੍ਰਾਪਤ ਕੀਤੇ ਹਨ। ਅੱਜ ਤੁਸੀਂ ਪ੍ਰੌੜ੍ਹ ਦਿਮਾਗ ਅਤੇ ਮੂੰਹ ਜ਼ੋਰ ਸ਼ਕਤੀ ਨਾਲ ਆਪਣੇ ਕੰਮ ਨੂੰ ਸਿਰੇ ਲਾ ਸਕਦੇ ਹੋ। ਤੁਹਾਡੀ ਤਾਕਤ ਨੂੰ ਕੈਦਾਂ, ਜਲ੍ਹਾਵਤਨੀਆਂ ਅਤੇ ਬਿਮਾਰੀਆਂ ਨੇ ਢਾਹ ਮਾਰੀ ਹੈ ਪਰ ਤੁਹਾਨੂੰ ਕਮਜ਼ੋਰ

ਕਰਨ ਦੀ ਥਾਂ ਤੇ ਇਹਨਾਂ ਚੀਜ਼ਾਂ ਨੇ ਤੁਹਾਡੇ ਪ੍ਰਤੀ ਹਮਦਰਦੀ ਦਾ ਘੇਰਾ ਮੋਕਲਾ ਕੀਤਾ ਹੈ ਤੇ ਤੁਹਾਡੀ ਦ੍ਰਿਸ਼ਟੀ ਨੂੰ ਉਹ ਵਿਸ਼ਾਲਤਾ ਦਿੱਤੀ ਹੈ ਜਿਸਦੇ ਨਾਲ ਤੁਸੀਂ ਸੀਮਾਵਾਂ ਦੀਆਂ ਤੁੱਛ ਹੱਦਬੰਦੀਆਂ ਤੋਂ ਉੱਤੇ ਉੱਠ ਕੇ ਇਤਿਹਾਸ ਦੇ ਵਿਸਤ੍ਰਿਤ ਦ੍ਰਿਸ਼ਾਂ ਨਾਲ ਆਤਮਸਾਤ ਕਰ ਸਕੇ ਹੋ। ਮੈਂ ਮਹਿਸੂਸ ਕਰਦਾ ਹਾਂ ਕਿ ਤੁਸੀਂ ਸਾਡੀ ਮਾਤਭੂਮੀ ਤੇ ਆਸ ਦੀ ਇਕ ਨਵੀਂ ਕਿਰਨ ਦਾ ਸੁਨੇਹਾ ਲੈ ਕੇ ਆਏ ਹੋ। ਮੈਂ ਇਸ ਜਲਸੇ ਵਿਚ ਉਸਨੂੰ ਸੰਬੋਧਨ ਕਰ ਰਿਹਾ ਹਾਂ ਜੋ ਮਾਨਤਾਂ ਦੇ ਪੂਰੇ ਚਾਨਣ ਵਿਚ ਖਲੋਤਾ ਹੈ। ਹੋ ਸਕਦਾ ਹੈ ਮੈਂ ਆਉਣ ਵਾਲੀ ਲੜਾਈ ਵਿਚ ਉਸਦੇ ਮੋਢੇ ਨਾਲ ਮੋਢਾ ਨਾ ਡਾਹ ਸਕਾਂ। ਮੈਂ ਉਸਨੂੰ ਆਸ਼ੀਰਵਾਦ ਦਿੰਦਾ ਹਾਂ ਅਤੇ ਇਹ ਜਾਣਦੇ ਹੋਇਆਂ ਕਿ ਉਸਨੇ ਦੇਸ਼ ਦੇ ਗ਼ਮ ਨੂੰ ਆਪਣਾ ਗ਼ਮ ਬਣਾ ਲਿਆ ਤੇ ਇਸਦਾ ਨਿਸ਼ਚਿਤ ਇਨਾਮ ਦੇਸ਼ ਦੀ ਆਜ਼ਾਦੀ ਦੇ ਰੂਪ ਵਿਚ ਛੇਤੀ ਹੀ ਮਿਲਣ ਵਾਲਾ ਹੈ, ਤੁਹਾਡੇ ਕੋਲੋਂ ਆਗਿਆ ਮੰਗਦਾ ਹਾਂ।"

# 25

ਤੀਜੇ ਦਹਾਕੇ ਦੇ ਸ਼ੁਰੂ ਤੋਂ ਹੀ ਸੁਭਾਸ਼ ਚੰਦਰ ਆਖ ਰਿਹਾ ਸੀ ਕਿ ਬ੍ਰਿਟਿਸ਼ ਸੱਤਾ ਦੀ ਭਾਰਤ ਵਿਚਲੀ ਸਥਿਤੀ ਅਤੇ ਭਾਰਤ ਦੇ ਕੌਮੀ ਸੰਘਰਸ਼ ਦਾ ਰਿਸ਼ਤਾ ਇਹੋ ਜਿਹਾ ਸੀ ਜਿਵੇਂ ਕਿਸੇ ਗੋਲੀ-ਸਿੱਕੇ ਨਾਲ ਲੈਸ ਗੜ੍ਹੀ ਨੂੰ ਨਿਹੱਥੇ ਬਾਗੀ ਲੋਕਾਂ ਨੇ ਘੇਰ ਲਿਆ ਹੋਵੇ। ਉਸ ਦੇ ਵਿਚਾਰ ਵਿਚ ਭਾਰਤ ਦੀ ਜਨਤਾ ਦੋ ਤਰੀਕਿਆਂ ਵਿਚੋਂ ਕਿਸੇ ਵੀ ਇੱਕ ਤਰੀਕੇ ਨਾਲ ਆਜ਼ਾਦੀ ਪ੍ਰਾਪਤ ਕਰ ਸਕਦੀ ਸੀ। ਪਹਿਲਾ ਇਹ ਕਿ ਗੜ੍ਹੀ ਦਾ ਮੁਕੰਮਲ ਬਾਈਕਾਟ ਅਤੇ ਮੁਕੰਮਲ ਆਰਥਿਕ ਨਾਕਾਬੰਦੀ ਕਰਕੇ ਅਰਥਾਤ ਵੱਡੇ ਤੋਂ ਵੱਡੇ ਪੈਮਾਨੇ ਤੇ ਜਨਤਕ ਸਿਵਲ ਨਾ-ਫ਼ਰਮਾਨੀ ਅਤੇ ਮੁਕੰਮਲ ਅਸਹਿਯੋਗ ਦੁਆਰਾ ਤੇ ਦੂਜੇ ਹਥਿਆਰਾਂ ਦੀ ਤਾਕਤ ਰਾਹੀਂ ਗੜ੍ਹੀ ਤੇ ਕਬਜ਼ਾ ਕਰਕੇ। 1939 ਵਿਚ ਜਦੋਂ ਸੁਭਾਸ਼ ਚੰਦਰ ਨੂੰ ਕਾਂਗਰਸ ਦੀ ਪ੍ਰਧਾਨਗੀ ਤੋਂ ਇਸਤੀਫ਼ਾ ਦੇਣ ਲਈ ਮਜਬੂਰ ਹੋਣਾ ਪਿਆ ਸੀ ਉਦੋਂ ਉਸ ਨੂੰ ਭਾਰਤ ਦੀ ਸਥਿਤੀ ਕੌਮੀ ਦ੍ਰਿਸ਼ਟੀਕੋਣ ਤੋਂ ਇਸ ਪ੍ਰਕਾਰ ਜਾਪੀ ਸੀ ਕਿ ਕਾਂਗਰਸ ਦਾ ਸੱਜੇ ਪੱਖੀ ਧੜਾ ਅਤੇ ਮਹਾਤਮਾ ਗਾਂਧੀ ਜਨਤਕ ਅੰਦੋਲਨ ਰਾਹੀਂ ਅੰਗਰੇਜ਼ਾਂ ਦੇ ਨਾਲ ਟਾਕਰੇ ਦੇ ਪੂਰੀ ਤਰ੍ਹਾਂ ਖ਼ਿਲਾਫ਼ ਸਨ ਅਤੇ ਦੂਜੇ ਪਾਸੇ ਦੇਸ਼ ਦੀਆਂ ਖੱਬੇ ਪੱਖੀ ਤਾਕਤਾਂ ਨੂੰ ਇਕੱਠਾ ਅਤੇ ਇਕਸੁਰ ਕਰਨ ਦੀਆਂ ਉਸ ਦੀਆਂ ਆਪਣੀਆਂ ਕੋਸ਼ਿਸ਼ਾਂ ਅਸਫਲ ਰਹੀਆਂ ਸਨ। ਉਸ ਨੂੰ ਸਮਝ ਪਈ ਕਿ ਖੱਬੇ ਪੱਖ ਦਾ ਸਿਧਾਂਤਕ ਦਾਅਵਾ ਕਰਨ ਵਾਲੀਆਂ ਪਾਰਟੀਆਂ ਅਤੇ ਗਰੁੱਪ ਤਾਂ ਬੜੇ ਸਨ ਪਰ ਬ੍ਰਿਟਿਸ਼ ਸਮਾਜਵਾਦ ਵਿਰੁਧ ਕਠੋਰ ਅਤੇ ਅਡਿਗ ਸੰਘਰਸ਼ ਦਾ ਨਿਸ਼ਚੇ ਪੂਰਨ ਠੋਸ ਸੰਕਲਪ ਕਿਸੇ ਦੇ ਪੱਲੇ ਨਹੀਂ ਸੀ। ਇਹ ਵੇਖ ਕੇ ਉਸ ਨੂੰ ਬੜੀ ਨਿਰਾਸ਼ਾ ਹੋਈ ਸੀ ਕਿ ਬ੍ਰਿਟਿਸ਼ ਸਰਕਾਰ ਤਾਂ ਹਾਲਾਤ ਦਾ ਪੂਰਾ ਫ਼ਾਇਦਾ ਉਠਾ ਰਹੀ ਸੀ ਪਰ ਮੁਸਲਿਮ ਲੀਗ ਅਤੇ ਹਿੰਦੂ ਮਹਾਂਸਭਾ ਜਿਹੀਆਂ ਸੰਪ੍ਰਦਾਇਕ ਪਾਰਟੀਆਂ, ਆਜ਼ਾਦੀ ਦੇ ਕੌਮੀ ਮਸਲੇ ਅਤੇ ਵੱਖਵਾਦੀ ਮੰਗਾਂ ਲਈ ਤੁਰੀਆਂ ਫਿਰਦੀਆਂ ਸਨ। ਇਸ ਲਈ ਸੁਭਾਸ਼ ਚੰਦਰ, ਮੌਜੂਦਾ ਸਮੂਹ ਹਾਲਾਤ ਨੂੰ ਵੇਖਦਿਆਂ, ਵਿਦੇਸ਼ ਜਾ ਕੇ ਬਾਹਰੋਂ ਹਥਿਆਰਬੰਦ ਹਮਲਾ ਕਰਨ ਦੀ ਵਿਉਂਤ ਬਾਰੇ ਗੰਭੀਰਤਾ ਨਾਲ ਸੋਚਣ ਲੱਗਾ। ਇਸ ਹਮਲੇ ਦਾ ਉਦੇਸ਼ ਭਾਰਤ ਵਿਚ ਅੰਗਰੇਜ਼ਾਂ ਦੀ ਸੱਤਾ ਨੂੰ ਪੋਸ਼ਿਤ ਕਰਨ ਵਾਲੇ ਆਖ਼ਰੀ ਬਾਕੀ ਬਚਦੇ ਤੱਤਵ ਅਰਥਾਤ ਬ੍ਰਿਟਿਸ਼ ਰਾਜ ਪ੍ਰਤੀ ਸੁਆਰਥੀ ਭਾਰਤੀ ਫੌਜ ਦੀ ਵਫ਼ਾਦਾਰੀ ਨੂੰ ਬਰਬਾਦ ਕਰਨਾ ਸੀ।

1939 ਦੇ ਪਹਿਲੇ ਅੱਧ ਵਿਚ ਸੁਭਾਸ਼ ਚੰਦਰ ਨੇ ਚੀਨ ਜਾਣ ਦੀ ਯੋਜਨਾ ਬਣਾਈ ਤੇ ਬ੍ਰਿਟਿਸ਼ ਅਧਿਕਾਰੀਆਂ ਤੋਂ ਪਾਸਪੋਰਟ ਦੀ ਮੰਗ ਕੀਤੀ। ਪਾਸਪੋਰਟ ਦੇਣ ਤੋਂ ਇਨਕਾਰ ਹੋ ਗਿਆ। ਚੁੰਗਕਿੰਗ ਦੀ ਉਸ ਸਮੇਂ ਦੀ ਸਰਕਾਰ ਵੀ, ਚਲ ਰਹੀ ਭਾਰਤ-ਚੀਨ ਸੰਧੀ ਕਾਰਨ, ਉਸ ਦੇ ਚੀਨ ਵਿਚ ਰਾਜਨੀਤਿਕ ਸ਼ਰਣਾਰਥੀ ਬਣ ਕੇ ਰਹਿਣ ਦੇ ਹੱਕ ਵਿਚ ਨਹੀਂ ਸੀ। 1940 ਦੇ ਅਰੰਭ ਵਿਚ ਉਸ ਨੇ ਬੰਗਾਲ ਅਤੇ ਪੰਜਾਬ ਵਿਚ ਆਪਣੇ ਨੇੜੇ ਦੇ ਦੋਸਤਾਂ ਨੂੰ ਇਸ ਸੰਭਾਵਨਾ ਲਈ ਤਿਆਰ ਕੀਤਾ ਕਿ ਉਹ ਗੁਪਤ ਤੌਰ ਤੇ ਸੋਵੀਅਤ ਸੰਘ ਅਤੇ ਯੋਰਪ ਵੱਲ ਚਲਿਆ ਜਾਵੇ। ਇਸੇ ਦੌਰਾਨ ਅਪ੍ਰੈਲ 1940 ਵਿਚ ਫ਼ਾਰਵਰਡ ਵਲੋਂ ਅਰੰਭਿਆ ਸਿਵਲ ਨਾ-ਫਰਮਾਨੀ ਅੰਦੋਲਨ ਜ਼ੋਰ ਫੜਣ ਲੱਗਾ। ਸੁਭਾਸ਼ ਚੰਦਰ ਨੇ ਆਪ ਕਲਕੱਤੇ ਵਿਚਲਾ ਹੌਲਵੈਲ ਸਮਾਰਕ ਹਟਾਉਣ ਦੀ ਮੁਹਿੰਮ ਆਯੋਜਿਤ ਕੀਤੀ। ਇਹ ਸਮਾਰਕ ਬੰਗਾਲ ਦੇ ਆਖ਼ਰੀ ਆਜ਼ਾਦ ਬਾਦਸ਼ਾਹ ਸਿਰਾਜ-ਉਦ-ਦੌਲਾ ਦੇ ਨਾਂ ਤੇ ਇਕ ਕਲੰਕ ਵਾਂਗ ਖਲੋਤਾ ਸੀ। ਹਿੰਦੂ ਅਤੇ ਮੁਸਲਮਾਨ ਨੌਜਵਾਨ ਉਸ ਦੀ ਆਵਾਜ਼ ਤੇ ਇਕਮੁੱਠ ਹੋ ਕੇ ਅੱਗੇ ਵਧੇ। ਜੁਲਾਈ ਦੇ ਪਹਿਲੇ ਹਫ਼ਤੇ, ਜਿਸ ਦਿਨ ਸੁਭਾਸ਼ ਚੰਦਰ ਨੇ ਹੌਲਵੈਲ ਸਮਾਰਕ ਉੱਤੇ ਸਤਿਆਗ੍ਰਹਿ ਕਰਨ ਵਾਲੇ ਵਲੰਟੀਅਰਾਂ ਦੇ ਜੱਥੇ ਦੀ ਅਗਵਾਈ ਕਰਨੀ ਸੀ, ਉਸ ਨੂੰ ਡਿਫੈਂਸ ਆਫ਼ ਇੰਡੀਆ ਰੂਲਜ਼ ਦੇ ਤਹਿਤ ਹਿਰਾਸਤ ਵਿਚ ਲੈ ਕੇ ਕਲਕੱਤੇ ਦੀ ਪ੍ਰੈਜ਼ੀਡੈਂਸੀ ਜੇਲ੍ਹ ਵਿਚ ਡੱਕ ਦਿੱਤਾ ਗਿਆ। ਰਾਜਧ੍ਰੋਹ ਦਾ ਇਲਜ਼ਾਮ ਲਾ ਕੇ ਉਸ ਦੇ ਵਿਰੁੱਧ ਦੋ ਅਦਾਲਤੀ ਕਾਰਵਾਈਆਂ ਵੀ ਜਾਰੀ ਕਰ ਦਿੱਤੀਆਂ। ਜੇਲ੍ਹ ਅੰਦਰੋਂ ਹੀ ਉਸ ਨੂੰ ਪੂਰਬੀ ਬੰਗਾਲ ਦੇ ਢਾਕਾ ਚੋਣ ਹਲਕੇ ਤੋਂ ਸੈਂਟਰਲ ਲੈਜਿਸਲੇਟਿਵ ਅਸੰਬਲੀ ਲਈ ਬਿਨਾਂ ਮੁਕਾਬਿਲੇ ਚੁਣ ਲਿਆ ਗਿਆ।

ਕਲਕੱਤੇ ਦੀ ਪ੍ਰੈਜ਼ੀਡੈਂਸੀ ਜੇਲ੍ਹ ਵਿਚ ਹੀ ਸੁਭਾਸ਼ ਚੰਦਰ ਨੇ ਆਪਣੀ ਜ਼ਿੰਦਗੀ ਦਾ ਸਭ ਤੋਂ ਵੱਡਾ ਫੈਸਲਾ ਲਿਆ। ਉਸ ਦਾ ਪੱਕਾ ਨਿਸ਼ਚਾ ਸੀ ਕਿ ਯੁੱਧ ਦੇ ਨਤੀਜੇ ਵਜੋਂ ਬ੍ਰਿਟਿਸ਼ ਰਾਜ ਖੇਰੂੰ-ਖੇਰੂੰ ਹੋ ਜਾਵੇਗਾ, ਪਰ ਬ੍ਰਿਟਿਸ਼ ਸਾਮਰਾਜਵਾਦੀ ਬਿਨਾ ਲੜਾਈ ਤੋਂ ਭਾਰਤ ਦੀ ਜਨਤਾ ਨੂੰ ਸੱਤਾ ਨਹੀਂ ਸੌਂਪਣਗੇ। ਭਾਰਤ ਇਸੇ ਸੂਰਤ ਵਿਚ ਆਜ਼ਾਦ ਹੋ ਸਕਦਾ ਹੈ ਕਿ ਉਹ ਯੁੱਧ-ਸੰਕਟ ਦੇ ਦੌਰਾਨ ਤਕੜਾ ਹੋ ਕੇ ਅੰਤਰ-ਰਾਸ਼ਟ੍ਰੀ ਰਾਜਨੀਤੀ ਵਿਚ ਸ਼ਾਮਿਲ ਹੋਵੇ। ਉਸ ਨੇ ਮਹਿਸੂਸ ਕੀਤਾ ਕਿ ਅੱਜ ਜਦੋਂ ਇਤਿਹਾਸ ਕਿਧਰੇ ਹੋਰ ਥਾਂ ਤੇ ਬਣਾਇਆ ਜਾ ਰਿਹਾ ਹੈ ਉਸ ਦਾ ਜੇਲ੍ਹ ਅੰਦਰ ਨਿਠੱਲੇ ਬੈਠੇ ਰਹਿਣਾ ਬੜੀ ਭਾਰੀ ਰਾਜਨੀਤਿਕ ਭੁੱਲ ਹੈ। ਉਸ ਨੂੰ ਕਾਨੂੰਨੀ ਢੰਗ ਨਾਲ ਰਿਹਾਈ ਦੀ ਕੋਈ ਸੰਭਾਵਨਾ ਨਜ਼ਰ ਨਹੀਂ ਆ ਰਹੀ ਸੀ। ਇਸ ਲਈ ਉਸ ਨੇ ਸਰਕਾਰ ਨੂੰ ਇਕ ਚੇਤਾਵਨੀ ਲਿਖ ਭੇਜੀ ਕਿ ਕਿਉਂਕਿ ਸਰਕਾਰ ਕੋਲ ਉਸ ਨੂੰ ਹਿਰਾਸਤ ਵਿਚ ਰਖਣ ਦਾ ਕੋਈ ਨੈਤਿਕ ਜਾਂ ਕਾਨੂੰਨੀ ਜਵਾਜ਼ ਨਹੀਂ ਹੈ, ਇਸ ਲਈ ਜੇ ਉਸ ਨੂੰ ਫ਼ੌਰਨ ਰਿਹਾਅ ਨਾ ਕੀਤਾ ਗਿਆ ਤਾਂ ਉਹ ਮਰਨ-ਵਰਤ ਸ਼ੁਰੂ ਕਰ ਦੇਵੇਗਾ। ਇਸ ਸੰਬੰਧ ਵਿਚ ਉਸਨੇ ਸਰਕਾਰ ਨੂੰ ਕਈ ਇਤਿਹਾਸਕ ਚਿੱਠੀਆਂ ਲਿਖੀਆਂ। ਇਹਨਾਂ ਵਿਚੋਂ ਇਕ ਚਿੱਠੀ ਨੂੰ ਉਹ ਆਪਣੀ ਰਾਜਨੀਤਿਕ ਵਸੀਅਤ ਆਖਦਾ ਹੈ। ਇਸ ਚਿੱਠੀ ਵਿਚ ਉਸ ਨੇ ਲਿਖਿਆ :

"ਭਾਵੇਂ ਤੁਰੰਤ ਵਾਸਤਵਿਕ ਲਾਭ ਕੋਈ ਨਾ ਹੋਵੇ ਪਰ ਕੋਈ ਤਸੀਹਾ, ਕੋਈ ਕੁਰਬਾਨੀ ਵਿਅਰਥ ਨਹੀਂ ਜਾਂਦੀ ਹੈ...।"

"ਇਸ ਨਾਸ਼ਵਾਨ ਸੰਸਾਰ ਅੰਦਰ ਹਰ ਚੀਜ਼ ਸਮਾਪਤ ਹੋਣ ਵਾਲੀ ਹੈ ਤੇ ਸਮਾਪਤ ਹੋ ਕੇ ਰਹੇਗੀ, ਪਰ ਵਿਚਾਰ, ਆਦਰਸ਼ ਅਤੇ ਸੁਪਨੇ ਕਦੀ ਨਸ਼ਟ ਨਹੀਂ ਹੁੰਦੇ। ਇਕ ਵਿਚਾਰ ਦੇ ਲਈ ਇਕ ਵਿਅਕਤੀ ਮਰ ਸਕਦਾ ਹੈ, ਪਰ ਉਸ ਦੀ ਮੌਤ ਮਗਰੋਂ ਇਹੋ ਵਿਚਾਰ ਹਜ਼ਾਰਾਂ ਜ਼ਿੰਦਗੀਆਂ ਅੰਦਰ ਅਵਤਾਰ ਧਾਰਨ ਕਰ ਲੈਂਦਾ ...।"

"ਇਸ ਤੋਂ ਵੱਧ ਸੰਤੋਸ਼ ਦੇਣ ਵਾਲੀ ਗੱਲ ਹੋਰ ਕੀ ਹੋ ਸਕਦੀ ਹੈ ਕਿ ਕਿਸੇ ਨੇ ਸਿਧਾਂਤ ਲਈ ਜ਼ਿੰਦਗੀ ਜੀਵੀ ਹੈ ਤੇ ਸਿਧਾਂਤ ਲਈ ਮੌਤ ਨੂੰ ਗਲਵੱਕੜੀ ਪਾਈ ਹੈ। ਜ਼ਿੰਦਗੀ ਦੀ ਪੂਰਨਤਾ ਇਸ ਤੋਂ ਵੱਧ ਹੋਰ ਕੀ ਹੋ ਸਕਦੀ ਹੈ ਕਿ ਕੋਈ ਆਪਣੇ ਆਦਰਸ਼ ਦੀ ਦਹਿਲੀਜ਼ ਤੇ ਸ਼ਾਂਤੀਪੂਰਨ ਆਤਮ-ਦਾਹ ਕਰਦਾ ਹੈ।"

ਨਵੰਬਰ 1940 ਦੇ ਕਾਲੀ-ਪੂਜਾ ਦੇ ਦਿਨ ਸੁਭਾਸ਼ ਚੰਦਰ ਨੇ ਆਪਣਾ ਵਰਤ ਸ਼ੁਰੂ ਕੀਤਾ। ਪਹਿਲਾਂ ਤਾਂ ਸਰਕਾਰ ਨੇ ਬੜਾ ਕਠੋਰ ਰਵੱਈਆ ਅਪਣਾਇਆ ਤੇ ਉਸ ਦੇ ਚੇਤਾਵਨੀ-ਪੱਤਰ ਦਾ ਜਵਾਬ ਤਕ ਭੋਜਣ ਦੀ ਪਰਵਾਹ ਨਾ ਕੀਤੀ। ਦਿੱਲੀ ਦੀ ਕੇਂਦਰੀ ਸਰਕਾਰ ਪਹਿਲਾਂ ਹੀ ਬੰਗਾਲ ਸਰਕਾਰ ਨੂੰ ਦੱਸ ਚੁੱਕੀ ਸੀ ਕਿ ਯੁੱਧ ਦੇ ਦੌਰਾਨ ਸੁਭਾਸ਼ ਨੂੰ ਹਰ ਹਾਲ ਵਿਚ ਹਿਰਾਸਤ ਵਿਚ ਰੱਖਣਾ ਹੈ। ਇਸ ਲਈ ਬੰਗਾਲ ਸਰਕਾਰ ਨੇ ਉਸ ਦੇ ਭਰਾ ਸ਼ਰਤ ਚੰਦਰ ਨੂੰ ਬੇਨਤੀ ਕੀਤੀ ਕਿ ਉਹ ਸੁਭਾਸ਼ ਨੂੰ ਵਰਤ ਰਖਣੋਂ ਰੋਕੇ ਕਿਉਂਕਿ ਸਰਕਾਰ ਦਾ ਰੁਖ਼ ਬਹੁਤ ਹੀ ਕਠੋਰ ਸੀ। ਪਰ ਜਦੋਂ ਵਰਤ ਦਾ ਇਕ ਹਫ਼ਤਾ ਲੰਘ ਗਿਆ ਤਾਂ ਅਚਾਨਕ ਬੰਗਾਲ ਸਰਕਾਰ ਇਸ ਨਾਲ ਤ੍ਰਭਕ ਪਈ ਕਿ ਕਿਤੇ ਉਸਦਾ ਕੈਦੀ ਜੇਲ੍ਹ ਅੰਦਰ ਹੀ ਦਮ ਨਾ ਤੋੜ ਦੇਵੇ। ਉੱਚ-ਅਧਿਕਾਰੀਆਂ ਦੀ ਇਕ ਖ਼ੁਫ਼ੀਆ ਮੀਟਿੰਗ ਵਿਚ ਇਹ ਫ਼ੈਸਲਾ ਕੀਤਾ ਗਿਆ ਕਿ ਸੁਭਾਸ਼ ਚੰਦਰ ਨੂੰ ਰਿਹਾਅ ਕਰ ਦਿੱਤਾ ਜਾਵੇ ਤੇ ਉਸ ਦੀ ਸਿਹਤ ਵਿਚ ਸੁਧਾਰ ਹੁੰਦਿਆਂ ਹੀ ਉਸ ਨੂੰ ਮੁੜ ਗ੍ਰਿਫ਼ਤਾਰ ਕਰ ਲਿਆ ਜਾਵੇ। ਕੇਂਦਰੀ ਸਰਕਾਰ ਨੂੰ ਇਸ ਫ਼ੈਸਲੇ ਤੇ ਸਖ਼ਤ ਇਤਰਾਜ਼ ਸੀ। ਬੰਗਾਲ ਸਰਕਾਰ ਨੇ ਕੇਂਦਰ ਨੂੰ ਭਰੋਸਾ ਦੁਆਇਆ ਕਿ ਉਹ ਸੁਭਾਸ਼ ਨਾਲ ਚੂਹੇ-ਬਿੱਲੀ ਦੀ ਖੇਡ੍ਹ ਖੇਡ੍ਹਣ ਲੱਗੇ ਹਨ, ਇਸ ਲਈ ਚਿੰਤਾ ਦੀ ਕੋਈ ਗੱਲ ਨਹੀਂ ਹੈ।

ਰਿਹਾਅ ਹੁੰਦਿਆਂ ਹੀ ਸੁਭਾਸ਼ ਚੰਦਰ ਭਾਰਤ ਤੋਂ ਫ਼ਰਾਰ ਹੋਣ ਦੀ ਯੋਜਨਾ ਬਣਾਉਣ ਲੱਗਾ। ਇਸ ਵਕਫ਼ੇ ਦੌਰਾਨ ਉਸ ਨੇ ਮਹਾਤਮਾ ਗਾਂਧੀ ਨਾਲ ਆਖ਼ਰੀ ਚਿੱਠੀ-ਪੱਤਰ ਕੀਤਾ। ਇਹਨਾਂ ਚਿੱਠੀਆਂ ਵਿਚ ਸੁਭਾਸ਼ ਚੰਦਰ ਨੇ, ਆਖ਼ਰੀ ਵਾਰੀ, ਭਾਰਤ ਦੀ ਆਜ਼ਾਦੀ ਦੇ ਮਸਲੇ ਤੇ, ਇਥੋਂ ਤਕ ਕਿ ਵਿਅਕਤੀਗਤ ਸੱਤਿਆਗ੍ਰਹਿ ਬਾਰੇ ਵੀ, ਬਿਨਾਂ ਸ਼ਰਤ ਸਹਿਯੋਗ ਦੀ ਪੇਸ਼ਕਸ਼ ਕੀਤੀ। ਉਸ ਨੇ ਸੁਭਾਸ਼ ਚੰਦਰ ਪ੍ਰਤੀ ਵਫ਼ਾਦਾਰੀ ਰਖਣ ਵਾਲੇ ਵਿਅਕਤੀਆਂ ਅਤੇ ਕਮੇਟੀਆਂ ਪ੍ਰਤੀ ਹੋਈ ਅਯੋਗ ਅਨੁਸ਼ਾਸਨਿਕ ਕਾਰਵਾਈ ਕਾਰਨ ਖੇਰੂੰ-ਖੇਰੂੰ ਹੋਈ ਬੰਗਾਲ ਕਾਂਗਰਸ ਨੂੰ ਮੁੜ ਇਕਮੁੱਠ ਕਰਨ ਤੇ ਵੀ ਜ਼ੋਰ ਦਿੱਤਾ। ਜਵਾਬ ਵਿਚ ਮਹਾਤਮਾ ਗਾਂਧੀ ਨੇ ਲਿਖਿਆ ਕਿ ਸਾਡੇ ਦੋਵਾਂ ਵਿਚਕਾਰ ਬੁਨਿਆਦੀ ਮਤਭੇਦ ਹੈ, ਜਦੋਂ ਤਕ ਸਾਡੇ ਵਿਚੋਂ ਕੋਈ ਇਕ ਦੂਜੇ ਦਾ ਹਮ-ਖ਼ਿਆਲ

ਨਹੀਂ ਬਣਦਾ, ਆਪਣੀਆਂ ਰਾਹਾਂ ਵੱਖੋ ਵੱਖਰੀਆਂ ਰਹਿਣਗੀਆਂ।

ਆਪਣੀ ਰਿਹਾਈ ਦੇ ਨਾਲ ਹੀ ਸੁਭਾਸ਼ ਨੇ ਕਲਕੱਤੇ ਦੇ ਆਪਣੇ ਘਰੋਂ ਤੇ ਅਖੀਰ ਉੱਤਰ-ਪੱਛਮ ਦੀ ਕਬਾਇਲੀ ਸੀਮਾ ਵਲੋਂ ਦੀ ਲੰਘ ਕੇ ਭਾਰਤ ਤੋਂ ਫ਼ਰਾਰ ਹੋਣ ਦੀ ਯੋਜਨਾ ਨੂੰ ਅਮਲੀ ਰੂਪ ਦੇਣ ਲਈ ਦੋ ਬੰਦਿਆਂ ਨੂੰ ਆਪਣੀ ਮਦਦ ਲਈ ਸੱਦਿਆ। ਇਹਨਾਂ ਵਿਚੋਂ ਇਕ ਉਸ ਦਾ ਨੌਜਵਾਨ ਭਤੀਜਾ, ਸ਼ਰਤ ਚੰਦਰ ਦਾ ਬੇਟਾ ਸਿਸਿਰ ਸੀ ਤੇ ਦੂਜਾ ਪੇਸ਼ਾਵਰ ਦੇ ਫ਼ਾਰਵਰਡ ਬਲਾਕ ਦਾ ਉਸ ਦਾ ਨੇੜੇ ਦਾ ਸਾਥੀ ਮੀਆਂ ਅਕਬਰ ਸ਼ਾਹ ਸੀ। ਭਤੀਜਾ ਤਿਆਰ-ਬਰ-ਤਿਆਰ ਸੀ ਤੇ ਸੁਭਾਸ਼ ਨੇ ਇਸ ਨੌਜਵਾਨ ਨੂੰ ਆਪਣੀ ਯੋਜਨਾ ਵਿਚ ਸ਼ਾਮਿਲ ਕਰ ਲਿਆ। ਉਸ ਨੇ ਸਿਸਿਰ ਨਾਲ ਪੂਰਨ ਖ਼ੁਫ਼ੀਆ ਤੌਰ ਤੇ ਘਰੋਂ ਫ਼ਰਾਰ ਹੋਣ ਦੇ ਸੰਭਵ ਤਰੀਕਿਆਂ ਬਾਰੇ ਖੁੱਲ੍ਹ ਕੇ ਗੱਲਬਾਤ ਕੀਤੀ। ਇਕ ਰਾਤ ਨੂੰ ਉਸ ਨੂੰ ਕਾਰ ਤੇ ਬਿਠਾ ਕੇ ਘਰੋਂ ਲੈ ਜਾਣ ਦੀ ਅਤੇ ਕਿਸੇ ਸਟੇਸ਼ਨ ਤੋਂ ਪੇਸ਼ਾਵਰ ਦੀ ਗੱਡੀ ਵਿਚ ਸਵਾਰ ਕਰਨ ਦੀ ਜ਼ਿੰਮੇਦਾਰੀ ਸਿਸਿਰ ਨੇ ਆਪਣੇ ਸਿਰ ਲੈ ਲਈ। ਚਾਚੇ ਭਤੀਜੇ ਨੇ ਅਤਿਅੰਤ ਸਾਵਧਾਨੀ ਨਾਲ ਦੂਜੀਆਂ ਹੋਰ ਯੋਜਨਾਵਾਂ ਤੇ ਵੀ ਵਿਚਾਰ ਕੀਤੀ ਤੇ ਅਖੀਰ ਇਕ ਲਗਭਗ ਉੱਚਿਤ ਯੋਜਨਾ ਬਣਾ ਲਈ। ਸਿਸਿਰ ਨੂੰ ਦੱਸਿਆ ਗਿਆ ਕਿ ਸੁਭਾਸ਼ ਦੀ ਨੌਜਵਾਨ ਭਤੀਜੀ ਇਲਾ ਨੂੰ ਵੀ ਇਸ ਖ਼ੁਫ਼ੀਆ ਰਵਾਨਗੀ ਬਾਰੇ ਪਤਾ ਹੋਵੇਗਾ। ਇਕ ਮਿਥੇ ਸਮੇਂ ਲਈ ਘਰ ਅੰਦਰ ਇਹ ਛਲ ਕੀਤਾ ਜਾਵੇਗਾ ਕਿ ਸੁਭਾਸ਼ ਚੰਦਰ ਨੇ ਧਰਮ-ਅਭਿਆਸ ਲਈ ਏਕਾਂਤਵਾਸ ਲੈ ਲਿਆ ਹੈ। ਇਸ ਦੌਰਾਨ ਤਾਰ ਭੇਜ ਕੇ ਸੱਦਿਆ ਮੀਆਂ ਅਕਬਰ ਸ਼ਾਹ ਵੀ ਪੇਸ਼ਾਵਰੋਂ ਆ ਗਿਆ। ਸਿਸਿਰ ਤੇ ਅਕਬਰ ਬਾਦਸ਼ਾਹ ਦੀ ਮੁਲਾਕਾਤ ਹੋਈ ਤੇ ਸੁਭਾਸ਼ ਦੇ ਆਦੇਸ਼ ਅਨੁਸਾਰ ਉਹਨਾਂ ਨੇ ਬਾਜ਼ਾਰੋਂ ਭੇਸ ਬਦਲਣ ਲਈ ਕੁਝ ਲੋੜੀਂਦੀਆਂ ਚੀਜ਼ਾਂ ਖ਼ਰੀਦੀਆਂ। ਫੈਸਲਾ ਹੋਇਆ ਕਿ ਸੁਭਾਸ਼ ਚੰਦਰ ਇਕ ਅੰਤਰਦੇਸ਼ੀ ਮੁਸਲਮਾਨ ਦੇ ਭੇਸ ਵਿਚ ਯਾਤਰਾ ਕਰੇਗਾ ਤੇ ਉਹ ਕਿਸੇ ਬੀਮਾ ਕੰਪਨੀ ਦੇ ਯਾਤਰਾ ਇੰਸਪੈਕਟਰ ਮੁਹੰਮਦ ਜ਼ਿਆ-ਉਦ-ਦੀਨ ਦਾ ਨਾਂ ਧਾਰਨ ਕਰੇਗਾ। ਕਬਾਇਲੀ ਸੀਮਾਵਾਂ ਤੋਂ ਦੀ ਅਫ਼ਗਾਨਿਸਤਾਨ ਪਾਰ ਕਰਾਉਣ ਤਕ ਦੇ ਸਾਰੇ ਪ੍ਰਬੰਧ ਮੀਆਂ ਅਕਬਰ ਸ਼ਾਹ ਦੇ ਜ਼ਿੰਮੇ ਸਨ। ਦਸੰਬਰ ਦਾ ਬਹੁਤਾ ਸਮਾਂ ਕਲਕੱਤਿਉਂ ਬਾਹਰ ਬਤੀਤ ਕਰਕੇ ਸੁਭਾਸ਼ ਚੰਦਰ ਸ਼ੁਰੂ ਜਨਵਰੀ ਵਿਚ ਵਾਪਿਸ ਆਇਆ ਤੇ ਦੋਵਾਂ ਭਰਾਵਾਂ ਵਿਚ ਅਤਿਅੰਤ ਖ਼ੁਫ਼ੀਆ ਵਿਚਾਰ-ਵਟਾਂਦਰਾ ਹੋਇਆ। ਸ਼ਰਤ ਚੰਦਰ ਨੇ ਸਾਰੀ ਯੋਜਨਾ ਵਿਚ ਕੁਝ ਤਬਦੀਲੀਆਂ ਕਰਕੇ ਯੋਜਨਾ ਨੂੰ ਅੰਤਮ ਰੂਪ ਦੇ ਦਿੱਤਾ। ਰਵਾਨਗੀ ਦੀ ਮਿਤੀ ਸੁਭਾਸ਼ ਚੰਦਰ ਅਤੇ ਮੀਆਂ ਅਕਬਰ ਸ਼ਾਹ ਨੇ ਮਿਲ ਕੇ ਤੈ ਕੀਤੀ ਅਤੇ ਇਸ ਨੂੰ ਅਤਿਅੰਤ ਗੁਪਤ ਰੱਖਿਆ ਗਿਆ।

# 26

ਆਪਣੇ ਕਲਕੱਤਿਓਂ ਫ਼ਰਾਰ ਹੋਣ ਦੀ ਮਿਤੀ 16 ਜਨਵਰੀ 1941 ਤੋਂ ਕੁਝ ਦਿਨ ਪਹਿਲਾਂ ਸੁਭਾਸ਼ ਚੰਦਰ ਨੇ ਘਰ ਵਿਚ ਐਲਾਨ ਕੀਤਾ ਕਿ ਉਹ ਕੁਝ ਦਿਨਾਂ ਲਈ ਏਕਾਂਤ-ਵਾਸ ਕਰੇਗਾ। ਉਹ ਨਾ ਕਿਸੇ ਨੂੰ ਮਿਲੇਗਾ ਤੇ ਨਾ ਹੀ ਟੈਲੀਫ਼ੋਨ ਤੇ ਗੱਲਬਾਤ ਕਰੇਗਾ। ਪਰਦਾ ਟੰਗ ਕੇ ਉਸਦੇ ਕਮਰੇ ਨੂੰ ਦੋ ਭਾਗਾ ਵਿਚ ਵੰਡ ਦਿੱਤਾ ਗਿਆ। ਇੰਤਜ਼ਾਮ ਇਹ ਕੀਤਾ ਗਿਆ ਕਿ ਰਸੋਈਆ ਪਰਦੇ ਥੱਲਿਓਂ ਦੀ ਰੋਟੀ ਪਾਣੀ ਅੰਦਰ ਸਟਕਾ ਦਿਆ ਕਰੇਗਾ ਤੇ ਅਗਲੇ ਦਿਨ ਜੂਠੇ ਭਾਂਡੇ ਅਤੇ ਕੱਪ-ਪਲੇਟ ਚੁੱਕ ਲਿਆ ਕਰੇਗਾ। ਇਸ ਨਿਰਣੇਜਨਕ ਸ਼ਾਮ ਨੂੰ ਉਸਨੇ ਆਪਣੀ ਮਾਤਾ ਅਤੇ ਪਰਿਵਾਰ ਦੇ ਹੋਰ ਜੀਆਂ ਨਾਲ ਬੈਠ ਕੇ ਪਰੰਪਰਾਤਮਕ ਖਾਣਾ ਖਾਇਆ। ਜਦੋਂ ਪਰਿਵਾਰ ਦੇ ਬਹੁਤੇ ਜੀਅ ਆਪੋ ਆਪਣੇ ਕਮਰਿਆਂ ਨੂੰ ਚਲੇ ਗਏ ਤਾਂ ਸੁਭਾਸ਼ ਚੰਦਰ ਨੇ ਵਿਦਾ ਹੋਣ ਦੀ ਅੰਤਮ ਤਿਆਰੀ ਕੀਤੀ। ਇਹ ਇੰਤਜ਼ਾਮ ਕਰ ਲਿਆ ਗਿਆ ਸੀ ਕਿ ਉਸੇ ਘਰ ਵਿਚ ਰਹਿ ਰਹੇ ਉਸਦੇ ਦੋ ਹੋਰ ਭਤੀਜੇ ਏਕਾਤ ਵਾਲੀ ਛਲ-ਕਥਾ ਫੈਲਾਉਣ ਵਿਚ ਇਲਾ ਦੀ ਮਦਦ ਕਰਣਗੇ। ਸਿਸਿਰ ਰਾਤੀਂ ਨੌਂ ਵਜੇ ਦੇ ਲਗਭਗ ਆਇਆ। ਉਸਦੀ ਮਜ਼ਬੂਤ ਜਰਮਨ ਵਾਂਡਰਰ ਕਾਰ ਵਿਚ ਸੁਭਾਸ਼ ਦੇ ਸੂਟਕੇਸ ਪਏ ਸਨ, ਜਿਹਨਾਂ ਉੱਤੇ ਉਭਾਰ ਕੇ 'ਐਮ. ਜ਼ੈਡ' ਲਿਖਿਆ ਹੋਇਆ ਸੀ। ਘਰ ਦੇ ਦੋ ਇਕ ਜੀਆ ਨੂੰ ਸ਼ੱਕ ਜਿਹਾ ਪੈ ਗਿਆ ਸੀ ਕਿ ਹੋ ਕੀ ਰਿਹਾ ਹੈ ਅਤੇ ਉਹ ਅਜੇ ਆਪਣੇ ਕਮਰਿਆਂ ਨੂੰ ਨਹੀਂ ਗਏ ਸਨ, ਇਸ ਲਈ ਕਾਫ਼ੀ ਲੰਮਾ ਇੰਤਜ਼ਾਰ ਕਰਨਾ ਪਿਆ। 17 ਜਨਵਰੀ 1941 ਨੂੰ ਸਵੇਰੇ ਡੇਢ ਵਜੇ ਮੈਦਾਨ ਸਾਫ਼ ਨਜ਼ਰ ਆਇਆ ਤੇ ਸੁਭਾਸ਼ ਚੰਦਰ ਸਿਸਿਰ ਦੀ ਗੱਡੀ ਵਿਚ ਬੈਠ ਕੇ ਘਰੋਂ ਨਿਕਲ ਪਿਆ। ਉਸਨੇ ਗੂੜ੍ਹੇ ਭੂਰੇ ਰੰਗ ਦੀ ਸ਼ੇਰਵਾਨੀ, ਖੁਲ੍ਹਾ ਪਜਾਮਾ, ਫ਼ੀਤਿਆਂ ਵਾਲੇ ਯੋਰਪੀ ਬੂਟ ਅਤੇ ਫ਼ਰ ਵਾਲੀ ਕਾਲੀ ਅਸਤਰਖ਼ਾਨੀ ਟੋਪੀ ਪਹਿਨੀ ਹੋਈ ਸੀ।

ਘਰੋਂ ਤੁਰਦਿਆਂ ਹੀ ਸਿਸਿਰ ਨੇ ਜਾਣ ਬੁੱਝ ਕੇ ਕਾਰ ਦੱਖਣ ਵੱਲ ਨੂੰ ਮੋੜ ਲਈ ਤਾਂ ਜੋ ਇਹ ਪਤਾ ਲੱਗ ਸਕੇ ਕਿ ਸੁਭਾਸ਼ ਤੇ ਨਿਗਾਹ ਰੱਖਣ ਲਈ ਸਫ਼ੈਦ ਕਪੜਿਆਂ ਵਿਚ ਤੈਨਾਤ ਪੁਲੀਸ ਕਿਤੇ ਕਾਰ ਦਾ ਪਿੱਛਾ ਤਾਂ ਨਹੀਂ ਕਰ ਰਹੀ। ਹਾਲਾਂਕਿ ਸਰਕਾਰ ਨੇ ਮਜਬੂਰ ਹੋ ਕੇ ਸੁਭਾਸ਼ ਨੂੰ ਬਿਨਾਂ ਕਿਸੇ ਸ਼ਰਤ ਤੋਂ ਰਿਹਾਅ ਕੀਤਾ ਸੀ, ਪਰ ਦਿਨ-ਰਾਤ ਉਸ ਉੱਤੇ ਤਕੜੀ ਨਿਗਰਾਨੀ ਰੱਖੀ ਜਾ ਰਹੀ ਸੀ। ਹੁਣ ਪਤਾ ਲੱਗਾ ਹੈ ਕਿ ਪੁਲੀਸ

ਵਿਭਾਗ ਨੇ ਕੁਝ ਨੁਮਾਇੰਦੇ ਉਸਦੇ ਘਰ ਦੇ ਅੰਦਰ ਵੀ ਤੈਨਾਤ ਕਰ ਰੱਖੇ ਸਨ, ਪਰ ਉਹ ਕੌਣ ਸਨ, ਇਸਦਾ ਪਤਾ ਅਜੇ ਨਹੀਂ ਲੱਗਾ ਹੈ। ਦੂਜੇ ਪਾਸੇ ਸੁਭਾਸ਼ ਚੰਦਰ ਨੇ ਆਪਣੇ ਕਿਸੇ ਅਤਿਅੰਤ ਭਰੋਸੇਯੋਗ ਆਦਮੀ ਰਾਹੀਂ ਪੁਲੀਸ ਵਿਭਾਗ ਤੋਂ ਆਪਣੀ ਗੁਪਤ ਫ਼ਾਈਲ ਮੰਗ ਕੇ ਰਾਤੋਰਾਤ ਪੜ੍ਹ ਲਈ ਸੀ ਤੇ ਅਗਲੇ ਦਿਨ ਇਹ ਫ਼ਾਈਲ ਆਪਣੀ ਥਾਂ ਪੁੱਜ ਗਈ ਸੀ। ਇਸ ਤਰ੍ਹਾਂ ਉਸਨੂੰ ਗਿਆਤ ਸੀ ਕਿ ਪੁਲੀਸ ਵਿਭਾਗ ਉਸਦੇ ਬਾਰੇ ਕੀ ਜਾਣਦਾ ਸੀ ਤੇ ਵਿਭਾਗ ਦੇ ਜਾਣਕਾਰੀ ਪ੍ਰਾਪਤ ਕਰਨ ਦੇ ਸਾਧਨ ਕੀ ਸਨ।

ਲਿਸ਼ਕਦੀ ਚੰਨ ਚਾਨਣੀ ਵਿਚ ਦੋਵਾਂ ਮੁਸਾਫ਼ਿਰਾਂ ਦਾ ਜੀ. ਟੀ. ਰੋਡ ਦਾ ਕਾਰ ਦਾ ਸਫ਼ਰ ਬਹੁਤ ਅਨੰਦਦਾਇਕ ਸੀ। ਪਹੁ-ਫੁਟਾਲੇ ਸਮੇਂ ਉਹ ਆਸਨਸੋਲ ਪੁੱਜੇ ਤੇ ਉਹਨਾਂ ਕਾਰ ਵਿਚ ਪਟਰੋਲ ਪੁਆਇਆ। 17 ਜਨਵਰੀ 1941 ਨੂੰ ਸਵੇਰੇ ਨੌਂ ਵਜੇ ਉਹ ਧੰਨਬਾਦ ਤੋਂ ਕੁਝ ਮੀਲ ਪਰ੍ਹਾਂ ਲਾਭੇ ਜਿਹੇ ਪਏ ਬਰਾਰੀ ਨਾਮਕ ਸਥਾਨ ਤੇ ਪੁੱਜੇ। ਸ਼ਰਤ ਚੰਦਰ ਦਾ ਸਭ ਤੋਂ ਵੱਡਾ ਪੁੱਤਰ ਅਸ਼ੋਕ ਅਤੇ ਉਸਦਾ ਪਰਿਵਾਰ ਬਰਾਰੀ ਰਹਿੰਦਾ ਸੀ। ਸਿਸਿਰ ਨੇ ਸੁਭਾਸ਼ ਚੰਦਰ ਨੂੰ ਅਸ਼ੋਕ ਦੇ ਬੰਗਲੇ ਤੋਂ ਲਗਭਗ ਅੱਧ ਮੀਲ ਉਰ੍ਹਾਂ ਲਾਹ ਦਿੱਤਾ ਤੇ ਆਪ ਇਕੱਲਾ ਬੜੀ ਹੁਸ਼ਿਆਰੀ ਨਾਲ ਕਾਰ ਚਲਾਉਂਦਿਆਂ ਘਰ ਜਾ ਵੜਿਆ। ਉਸਨੇ ਆਪਣੇ ਭਰਾ ਨੂੰ ਚਾਚਾ ਜੀ ਦੇ ਭੇਸ ਬਦਲ ਕੇ ਛੇਤੀ ਹੀ ਪੁੱਜਣ ਬਾਰੇ ਖ਼ਬਰਦਾਰ ਕੀਤਾ। ਕੁਝ ਚਿਰ ਮਗਰੋਂ ਸੁਭਾਸ਼ ਚੰਦਰ ਇਕੱਲਾ ਆਇਆ ਤੇ ਉਸਨੇ ਆਪਣੇ ਆਪ ਨੂੰ ਬੀਮਾ ਕੰਪਨੀ ਦਾ ਵਪਾਰਕ ਏਜੰਟ ਦੱਸਿਆ। ਅਸ਼ੋਕ ਦੇ ਘਰੇਲੂ ਨੌਕਰਾਂ ਦੀ ਮੌਜੂਦਗੀ ਵਿਚ ਅਤੇ ਉਹਨਾਂ ਦੇ ਕੰਨਾਂ ਤਕ ਪੁਚਾਉਣ ਲਈ ਝੂਠ-ਮੂਠ ਦਾ ਨਾਟਕ ਖੇਡਿਆ ਗਿਆ। ਸਾਰੀ ਗੱਲਬਾਤ ਅੰਗਰੇਜ਼ੀ ਵਿਚ ਹੋਈ। ਇਥੋਂ ਤਕ ਕਿ ਅਸ਼ੋਕ ਨੇ ਸਿਸਿਰ ਦਾ ਅਜਨਬੀ ਨਾਲ ਰਸਮੀ ਪਰਿਚੈ ਕਰਾਇਆ। ਸਪਸ਼ਟ ਹੀ ਮਹਿਮਾਨ ਦੀ ਬੇਨਤੀ ਤੇ ਉਸਨੂੰ ਇਕ ਦਿਨ ਲਈ ਮਹਿਮਾਨਖ਼ਾਨੇ ਵਿਚ ਠਹਿਰਾਇਆ ਗਿਆ। ਸ਼ਾਮ ਨੂੰ ਸੁਭਾਸ਼ ਚੰਦਰ ਨੇ ਵਿਖਾਵਾ ਕਰਕੇ ਅਲਵਿਦਾ ਆਖੀ ਤੇ ਯੋਜਨਾ ਅਨੁਸਾਰ ਪੈਦਲ ਤੁਰ ਪਿਆ। ਥੋੜ੍ਹੀ ਦੇਰ ਮਗਰੋਂ ਸਿਸਿਰ, ਅਸ਼ੋਕ ਤੇ ਉਸਦੀ ਪਤਨੀ ਸਿਸਿਰ ਦੀ ਕਾਰ ਤੇ ਨਿੱਕਲੇ ਤੇ ਉਹਨਾਂ ਰਸਤੇ ਵਿਚੋਂ ਸੁਭਾਸ਼ ਨੂੰ ਚੁੱਕਿਆ ਤੇ ਕਾਰ ਗੋਮੋਹ ਵਾਲੀ ਸੜਕ ਤੇ ਪਾ ਲਈ। ਅੱਧੀ ਰਾਤ ਤੋਂ ਕਾਫ਼ੀ ਮਗਰੋਂ ਦਿੱਲੀ-ਕਾਲਕਾ ਮੇਲ ਗੱਡੀ ਗੋਮੋਹ ਪੁੱਜੀ। ਸੁਭਾਸ਼ ਚੰਦਰ ਨੇ ਆਪ ਜਾ ਕੇ ਟਿਕਟ ਖਰੀਦਿਆ ਤੇ ਫ਼ਸਟ ਕਲਾਸ ਦੇ ਡੱਬੇ ਸਵਾਰ ਹੋ ਕੇ ਆਪਣੀ ਰਾਹੇ ਤੁਰ ਪਿਆ।

ਇੰਤਜ਼ਾਮ ਇਹ ਕੀਤਾ ਗਿਆ ਕਿ ਸੁਭਾਸ਼ ਦਿੱਲੀਓਂ ਫਰੰਟੀਅਰ ਮੇਲ ਤੇ ਚੜ੍ਹ ਕੇ 19 ਜਨਵਰੀ 1941 ਨੂੰ ਪੇਸ਼ਾਵਰ ਪੁੱਜੇਗਾ। ਸਟੇਸ਼ਨ ਦੇ ਗੇਟ ਤੋਂ ਦੀ ਬਾਹਰ ਆ ਰਹੇ ਮੁਸਾਫ਼ਿਰਾਂ ਨੂੰ ਗਹੁ ਨਾਲ ਵੇਖ ਰਹੇ ਅਕਬਰ ਸ਼ਾਹ ਨੂੰ ਆਪਣੀ ਪਛਾਣ ਦਾ ਇਕ ਵੱਖ ਜਿਹਾ ਦਿਸ ਰਿਹਾ ਸ਼ਰੀਫ਼ ਮੁਸਲਮਾਨ ਨਜ਼ਰ ਪੈ ਗਿਆ। ਉਸਨੇ ਉਸਦੇ ਕੰਨ ਵਿਚ ਆਖਿਆ ਕਿ ਟਾਂਗੇ ਤੇ ਚੜ੍ਹ ਬੈਠੋ। ਉਸਨੇ ਟਾਂਗੇ ਵਾਲੇ ਨੂੰ ਡੀਨਜ਼ ਹੋਟਲ ਚੱਲਣ ਲਈ ਆਖਿਆ ਤੇ ਆਪ ਦੂਜਾ ਟਾਂਗਾ ਲੈ ਕੇ ਮਗਰ ਹੋ ਲਿਆ। ਰਸਤੇ ਵਿਚ ਉਹਨਾਂ ਦੀ ਸਲਾਹ ਬਦਲ ਗਈ ਤੇ ਉਸਨੂੰ ਤਾਜ ਮਹਿਲ ਹੋਟਲ ਲੈ ਗਏ। ਹੋਟਲ ਤੋਂ ਪੈਦਲ

ਵਾਪਿਸ ਮੁੜਦਿਆਂ ਅਕਬਰ ਸ਼ਾਹ ਪੇਸ਼ਾਵਰ ਸ਼ਹਿਰ ਵਿਚੋਂ ਦੀ ਲੰਘ ਰਿਹਾ ਸੀ ਤਾਂ ਉਸਨੂੰ ਆਪਣਾ ਪੁਰਾਣਾ ਭਰੋਸੇਯੋਗ ਮਿੱਤਰ ਅਬਦ ਖ਼ਾਂ ਮਿਲ ਪਿਆ। ਉਸਨੇ ਉਸ ਨਾਲ ਗੱਲ ਸਾਂਝੀ ਕਰ ਲਈ। ਅਬਦ ਖ਼ਾਂ ਨੂੰ ਇਹੋ ਜਿਹੇ ਖ਼ੁਫ਼ੀਆ ਸਫ਼ਰਾਂ ਦਾ ਪਹਿਲਾਂ ਹੀ ਬੜਾ ਲੰਮਾ ਤਜਰਬਾ ਸੀ। ਉਸ ਦੀ ਸਲਾਹ ਤੇ ਉਸੇ ਰਾਤ ਸੁਭਾਸ਼ ਚੰਦਰ ਨੂੰ ਹੋਟਲ ਤੋਂ ਚੁੱਕ ਕੇ ਅਬਦ ਖ਼ਾਂ ਦੇ ਘਰ ਪੁਚਾ ਦਿੱਤਾ ਗਿਆ। ਸੁਭਾਸ਼ ਏਥੇ ਛੇ ਦਿਨ ਰਿਹਾ। ਅਕਬਰ ਸ਼ਾਹ ਨੇ ਫੈਸਲਾ ਕੀਤਾ ਹੋਇਆ ਸੀ ਕਿ ਦੋ ਨੌਜਵਾਨਾਂ, ਮੁਹੰਮਦ ਸ਼ਾਹ ਅਤੇ ਭਗਤ ਰਾਮ ਤਲਵਾੜ ਵਿਚੋਂ ਕੋਈ ਇਕ ਨੌਜਵਾਨ ਸੁਭਾਸ਼ ਚੰਦਰ ਦਾ ਮੁਹਾਫਿਜ਼ ਬਣਕੇ ਉਸਨੂੰ ਕਬਾਇਲੀ ਸੀਮਾ ਪਾਰ ਕਰਾ ਕੇ ਕਾਬੁਲ ਤਕ ਛੱਡ ਆਵੇਗਾ। ਉਹਨਾਂ ਦੋਵਾਂ ਨੂੰ ਸੂਚਨਾ ਭੇਜੀ ਗਈ। ਅਖ਼ੀਰ ਇਹ ਜ਼ਿੰਮੇਦਾਰੀ ਭਗਤ ਰਾਮ ਨੂੰ ਸੌਂਪਣ ਦਾ ਫੈਸਲਾ ਹੋਇਆ।

ਪੇਸ਼ਾਵਰ ਆ ਕੇ ਸੁਭਾਸ਼ ਚੰਦਰ ਦੇ ਭੇਸ ਵਿਚ ਇਕ ਪ੍ਰੀਵਰਤਨ ਕਰਨਾ ਪਿਆ। ਹੁਣ ਤੋਂ ਉਸਨੇ ਪਠਾਣ ਹੋਣਾ ਸੀ। ਅਬਦ ਖ਼ਾਂ ਦੇ ਘਰ ਉਸਨੂੰ ਆਪਣਾ ਸਮਾਜਿਕ ਅਤੇ ਲੌਕਿਕ ਵਿਵਹਾਰ ਸਹੀ ਰੱਖਣ ਲਈ ਸਮਾਜੀ ਆਦਤਾਂ ਅਤੇ ਰਸਮਾਂ ਚੰਗੀ ਤਰ੍ਹਾਂ ਸਿਖਾ ਦਿੱਤੀਆਂ ਗਈਆਂ। ਉਸਨੇ ਆਪਣਾ ਪਹਿਲਾ ਪਹਿਰਾਵਾ ਛੱਡ ਕੇ ਪਠਾਣਾਂ ਦਾ ਪੂਰਾ ਲਿਬਾਸ ਪਹਿਨ ਲਿਆ ਤੇ ਸਿਰ ਤੇ ਪਗੜੀ ਬੰਨ੍ਹ ਲਈ। ਹੁਣ ਬੀਮਾ ਕੰਪਨੀ ਦਾ ਏਜੰਟ ਭਗਤ ਰਾਮ ਦਾ ਗੂਗਾ ਤੇ ਬੋਲਾ ਵੱਡਾ ਭਰਾ ਸੀ ਜਿਸਨੂੰ ਇਕ ਦਰਗਾਹ ਦੀ ਜ਼ਿਆਰਤ ਮਗਰੋਂ ਇਲਾਜ ਲਈ ਕਾਬੁਲ ਲਿਜਾਇਆ ਜਾ ਰਿਹਾ ਸੀ।

26 ਜਨਵਰੀ 1941 ਦੀ ਸਵੇਰ ਨੂੰ ਭਗਤ ਰਾਮ, ਮੁਹੰਮਦ ਸ਼ਾਹ ਅਤੇ ਇਕ ਪਥ-ਪ੍ਰਦਰਸ਼ਕ ਦੇ ਨਾਲ ਸੁਭਾਸ਼ ਚੰਦਰ ਅਬਦ ਖ਼ਾਂ ਦੀ ਮੰਗਾਈ ਕਾਰ ਤੇ ਬੈਠ ਕੇ ਆਫ਼ਰੀਦੀ ਕਬਾਇਲੀ ਇਲਾਕੇ ਦੀ ਸੀਮਾ ਵੱਲ ਨੂੰ ਤੁਰ ਪਿਆ। ਯੋਜਨਾ ਅਨੁਸਾਰ ਉਸੇ ਦਿਨ ਉਸਦੇ ਘਰਦਿਆਂ ਨੇ ਉਸਦੇ ਕਲਕੱਤੇ ਤੋਂ ਗ਼ਾਇਬ ਹੋਣ ਦੀ ਖ਼ਬਰ ਦਾ ਐਲਾਨ ਕਰ ਦਿੱਤਾ।

ਵਾਸਤਵਿਕ ਕਬਾਇਲੀ ਸੀਮਾ ਤੋਂ ਸਿਰਫ਼ ਇਕ ਫ਼ਰਲਾਂਗ ਪਹਿਲਾਂ ਇਹਨਾਂ ਤਿੰਨਾਂ ਮੁਸਾਫ਼ਿਰਾਂ ਨੇ ਪੈਦਲ ਸਫ਼ਰ ਸ਼ੁਰੂ ਕੀਤਾ। ਸੁਭਾਸ਼ ਚੰਦਰ ਨੂੰ ਅਫ਼ਗਾਨਿਸਤਾਨ ਲਿਜਾਣ ਲਈ ਸਭ ਤੋਂ ਛੋਟਾ ਪਰ ਬੜਾ ਹੀ ਔਖਾ ਰਸਤਾ ਚੁਣਿਆ ਗਿਆ। ਇਹ ਮੁਸਾਫ਼ਿਰਾਂ ਦਾ ਆਮ ਰਸਤਾ ਨਹੀਂ ਸੀ। ਇਥੋਂ ਤਕ ਕਿ ਪੁਰਾਣੇ ਕ੍ਰਾਂਤੀਕਾਰੀ ਵੀ ਇਸ ਰਸਤੇ ਦਾ ਇਸਤੇਮਾਲ ਨਹੀਂ ਕਰਦੇ ਸਨ। ਉਹਨਾਂ ਨੂੰ ਬੜੇ ਔਖੇ ਪਹਾੜ ਚੜ੍ਹਨੇ ਪਏ। ਇਹਨਾਂ ਪਹਾੜਾਂ ਦੇ ਕਾਫ਼ੀ ਹਿੱਸੇ ਬਰਫ਼ ਨਾਲ ਢੱਕੇ ਹੋਏ ਸਨ। ਅਗਲੀਆਂ ਦੋ ਰਾਤਾਂ ਉਹਨਾਂ ਰਸਤੇ ਦੇ ਛੋਟੇ-ਛੋਟੇ ਪਿੰਡਾਂ ਵਿਚ ਗੁਜ਼ਾਰੀਆਂ। 28 ਜਨਵਰੀ ਨੂੰ ਅੱਧੀ ਰਾਤ ਬੀਤਣ ਮਗਰੋਂ ਉਹ ਅਫ਼ਗਾਨ ਇਲਾਕੇ ਦੇ ਪਹਿਲੇ ਪਿੰਡ ਪੁੱਜੇ। ਚੜ੍ਹਾਈ ਦੇ ਮਗਰਲੇ ਦੌਰ ਵਿਚ ਸੁਭਾਸ਼ ਨੂੰ ਥਕੇਵੇਂ ਤੋਂ ਬਚਾਉਣ ਲਈ ਖੱਚਰ ਦੀ ਸਵਾਰੀ ਕਰਾਈ ਗਈ, ਪਰ ਬਰਫ਼ ਕਾਰਨ ਤਿਲ੍ਹਕਵੀਂ ਹੋਈ ਢਲਾਣ ਤੋਂ ਖੱਚਰ ਰਿੜ੍ਹ ਪਿਆ ਤੇ ਸੁਭਾਸ਼ ਡਿੱਗ ਪਿਆ। ਦੋ ਦਿਨਾਂ ਦੇ ਖੇਤਰਪਾਰ ਦੇ ਚਾਲੇ ਅਤੇ ਖੱਚਰ-ਸਵਾਰੀ ਮਗਰੋਂ ਉਹ ਪੇਸ਼ਾਵਰ—ਕਾਬੁਲ ਰਾਜਮਾਰਗ ਉੱਤੇ ਵਸਦੇ ਪਿੰਡ ਗਰਦੀ ਪੁੱਜੇ। ਅਫ਼ਗਾਨ ਇਲਾਕੇ

ਤਕ ਪੁਚਾ ਕੇ ਅਬਦ ਖ਼ਾਂ ਦਾ ਪਥ-ਪ੍ਰਦਰਸ਼ਕ ਮੁੜ ਗਿਆ ਸੀ। ਸੁਭਾਸ਼ ਚੰਦਰ ਅਤੇ ਭਗਤ ਰਾਮ ਜਲਾਲਾਬਾਦ ਜਾਣ ਵਾਲੇ ਰਾਜਮਾਰਗ ਤੇ ਜਾ ਰਹੇ ਚਾਹ ਦੀ ਪੇਟੀਆਂ ਨਾਲ ਭਰੇ ਇਕ ਟਰੱਕ ਵਿਚ ਧੱਕੇ-ਝਟਕੇ ਖਾਂਦੇ 28 ਜਨਵਰੀ ਨੂੰ ਰਾਤੀਂ ਦਸ ਵਜੇ ਜਲਾਲਾਬਾਦ ਪੁੱਜੇ। ਆਪਣਾ ਭੇਸ ਕਾਇਮ ਰੱਖਣ ਲਈ ਉਹ ਜਲਾਲਾਬਾਦ ਨੇੜੇ ਅੱਡਾ ਸ਼ਰੀਫ਼ ਦੀ ਦਰਗਾਹ ਤੇ ਗਏ। ਉਥੇ ਵੀ ਉਹਨਾਂ ਇਕ ਮਹੱਤਵਪੂਰਨ ਰਾਜਨੀਤਿਕ ਕਾਰਜਕਰਤਾ ਹਾਜੀ ਮੁਹੰਮਦ ਅਮੀਨ ਨਾਲ ਸੰਪਰਕ ਪੈਦਾ ਕਰ ਲਿਆ।

30 ਜਨਵਰੀ ਨੂੰ ਉਹ ਇਕ ਟਾਂਗੇ ਵਿਚ ਬੈਠ ਕੇ ਕਾਬੁਲ ਨੂੰ ਤੁਰ ਪਏ। ਰਾਹ ਵਿਚ ਸਵਾਰੀ ਬਦਲ ਕੇ ਉਹ ਇਕ ਟਰੱਕ ਰਾਹੀਂ ਅਗਲੀ ਸਵੇਰੇ ਬੁਦ ਖ਼ਾਕ ਪੜਤਾਲ ਚੌਕੀ ਪੁੱਜੇ। ਉਥੋਂ ਇਕ ਟਾਂਗਾ ਲੈ ਕੇ ਉਹ 31 ਜਨਵਰੀ ਨੂੰ ਸਵੇਰੇ ਗਿਆਰਾਂ ਵਜੇ ਕਾਬੁਲ ਪਹੁੰਚੇ।

ਕਾਬੁਲ ਵਿਚ ਉਹ ਦੋਵੇਂ ਬਿਲਕੁਲ ਅਜਨਬੀ ਸਨ। ਉਹ ਸਰਾਂ ਲੱਭਣ ਤੁਰੇ। ਕਿਸੇ ਨੇ ਉਹਨਾਂ ਨੂੰ ਲਾਹੌਰੀ ਗੇਟ ਨੇੜੇ ਦੀ ਸਰਾਂ ਵੱਲ ਜਾਣ ਦੀ ਰਾਹ ਦੱਸੀ। ਇਹ ਜਗ੍ਹਾ ਇਨਸਾਨਾਂ ਦੇ ਰਹਿਣ ਲਾਇਕ ਬਿਲਕੁਲ ਨਹੀਂ ਸੀ, ਪਰ ਹੋਰ ਕੋਈ ਚਾਰਾ ਵੀ ਨਹੀਂ ਸੀ। ਰੋਟੀ ਦੇ ਨਾਂ ਤੇ ਉਹਨਾਂ ਕੋਲ ਸੁਆਦਲੀ ਚਾਹ ਵਿਚ ਭਿਉਂ ਕੇ ਖਾਣ ਲਈ ਡਬਲਰੋਟੀ ਸੀ।

ਹੁਣ ਭਾਵੇਂ ਸੁਭਾਸ਼ ਚੰਦਰ ਬ੍ਰਿਟਿਸ਼ ਪੁਲੀਸ ਦੇ ਪ੍ਰਤੱਖ ਪੰਜਿਆਂ ਤੋਂ ਪਰ੍ਹਾਂ ਸੀ ਪਰ ਉਸਨੂੰ ਛੇਤੀ ਹੀ ਪਤਾ ਲੱਗਾ ਕਿ ਉਸਦੀ ਅਗਨੀ ਪਰੀਖਿਆ ਮੁੱਕੀ ਨਹੀਂ ਸਗੋਂ ਸ਼ੁਰੂ ਹੋਈ ਸੀ। ਅਤਿਅੰਤ ਰੁੱਖੇ ਚੌਗਿਰਦੇ ਵਿਚ ਰਹਿੰਦਿਆਂ ਅਤੇ ਹਰ ਸਮੇਂ ਅਫ਼ਗਾਨ ਪੁਲੀਸ ਜਾਂ ਬ੍ਰਿਟਿਸ਼ ਕਾਰਿੰਦਿਆਂ ਵਲੋਂ ਪਛਾਣੇ ਜਾਣ ਤੋਂ ਡਰਦਿਆਂ ਉਹਨਾਂ ਅਗਲੇ ਪੰਤਾਲੀ ਦਿਨ ਬੜੀ ਔਖਿਆਈ ਵਿਚ ਲੰਘਾਏ ਅਤੇ ਉਸਦੀ ਮੰਜ਼ਿਲ, ਮੱਧ ਯੋਰਪ, ਦੇ ਵਿਚਕਾਰ ਸੋਵੀਅਤ ਯੂਨੀਅਨ ਪੱਸਰਿਆ ਪਿਆ ਸੀ। ਉਸਨੇ ਪਹਿਲਾਂ ਤੋਂ ਮਾਸਕੋ ਵਿਚ ਮੌਜੂਦ ਪੰਜਾਬ ਦੀ ਕਿਰਤੀ ਕਿਸਾਨ ਪਾਰਟੀ ਦੇ ਮਧਿਅਸਥਾਂ ਰਾਹੀਂ ਕੋਸ਼ਿਸ਼ ਕੀਤੀ ਸੀ ਕਿ ਸੋਵੀਅਤ ਸਰਕਾਰ ਨਾਲ ਸੰਪਰਕ ਸਥਾਪਿਤ ਕਰਕੇ ਘੱਟੋ ਘੱਟ ਕੋਈ ਕੰਮ-ਚਲਾਊ ਪ੍ਰਬੰਧ ਹੀ ਕਰ ਲਿਆ ਜਾਵੇ, ਪਰ ਕੋਈ ਗੱਲ ਸਿਰੇ ਨਹੀਂ ਚੜ੍ਹੀ ਸੀ। ਜੋ ਕੁਝ ਸਚਮੁਚ ਵਾਪਰਿਆ, ਉਹ ਅਜੇ ਬੰਦ ਕਿਤਾਬ ਵਾਂਗ ਗੁੱਝਾ ਹੈ। ਹਾਲਤ ਇਹ ਸੀ ਕਿ ਸੁਭਾਸ਼ ਨੇ ਨਵੇਂ ਸਿਰਿਓਂ ਸ਼ੁਰੂ ਕਰਨਾ ਸੀ ਤੇ ਗ੍ਰਿਫ਼ਤਾਰੀ ਤੋਂ ਬਚਣ ਲਈ ਛੇਤੀ ਤੋਂ ਛੇਤੀ ਕਾਬੁਲ ਛਡ ਤੁਰਨਾ ਸੀ।

# 27

ਕਾਬੁਲ ਦੀ ਲਾਹੌਰੀ ਗੇਟ ਲਾਗਲੀ ਸਰਾਂ ਵਿਚ ਰਹਿੰਦਿਆਂ ਸੁਭਾਸ਼ ਚੰਦਰ ਨੇ ਆਪਣਾ ਗੁੰਗੇ-ਬੋਲੇ ਹੋਣ ਦਾ ਨਾਟਕ ਜਾਰੀ ਰੱਖਿਆ, ਪਰ ਇਕ ਅਫ਼ਗਾਨ ਸਿਪਾਹੀ ਨੂੰ ਸ਼ਕ ਪੈ ਗਿਆ ਤੇ ਉਹ ਉਥੋਂ ਦੇ ਫੇਰੇ ਮਾਰਨ ਲੱਗਾ। ਉਸ ਨੂੰ ਸ਼ਾਂਤ ਕਰਨ ਲਈ ਸੁਭਾਸ਼ ਚੰਦਰ ਨੇ ਹੱਥੋਂ ਲਾਹ ਕੇ ਆਪਣੀ ਸੋਨੇ ਦੀ ਘੜੀ ਉਸ ਨੂੰ ਦੇ ਦਿੱਤੀ ਪਰ ਤਾਂ ਵੀ ਉਹ ਮੁੜ-ਮੁੜ ਆ ਕੇ ਦੋਵਾਂ ਅਜਨਬੀਆਂ ਨੂੰ ਕੋਤਵਾਲੀ ਲਿਜਾਣ ਦੀ ਜਿਦ ਕਰਦਾ ਰਿਹਾ। ਇਸ ਦੌਰਾਨ ਭਗਤ ਰਾਮ ਨੇ ਸੋਵੀਅਤ ਰਾਜਦੂਤ ਨਾਲ ਸੰਪਰਕ ਸਥਾਪਿਤ ਕਰਨ ਦਾ ਯਤਨ ਕੀਤਾ, ਪਰ ਉਧਰੋਂ ਕੋਈ ਹੁੰਗਾਰਾ ਨਾ ਮਿਲਿਆ। 6 ਫ਼ਰਵਰੀ ਨੂੰ ਸੁਭਾਸ਼ ਚੰਦਰ ਧੱਕੇ ਨਾਲ ਜਰਮਨ ਸਿਫ਼ਾਰਤਖਾਨੇ ਜਾ ਵੜਿਆ ਅਤੇ ਜਰਮਨ ਰਾਜਦੂਤ ਪਿਲਗਰ ਨਾਲ ਸੰਪਰਕ ਸਥਾਪਿਤ ਕਰਨ ਵਿਚ ਸਫਲ ਹੋ ਗਿਆ। ਰਾਜਦੂਤ ਦਾ ਆਪਣਾ ਵਤੀਰਾ ਤਾਂ ਦੋਸਤੀ ਵਾਲਾ ਸੀ ਪਰ ਉਹ ਆਪਣੇ ਆਪ ਕੋਈ ਫ਼ੈਸਲਾ ਨਹੀਂ ਕਰ ਸਕਦਾ ਸੀ। ਉਸ ਨੇ ਬਰਲਿਨ ਤੋਂ ਆਦੇਸ਼ ਲੈਣ ਲਈ ਥੋੜ੍ਹੀ ਦੇਰ ਇੰਤਜ਼ਾਰ ਕਰਨ ਲਈ ਆਖਿਆ। ਕਾਬੁਲ ਵਿਚ ਸੀਮਨਜ਼ ਕੰਪਨੀ ਦਾ ਇਕ ਪ੍ਰਤੀਨਿਧ ਸੁਭਾਸ਼ ਚੰਦਰ ਅਤੇ ਜਰਮਨ ਸਿਫ਼ਾਰਤਖ਼ਾਨੇ ਵਿਚਕਾਰ ਮਧਿਅਸਥਤਾ ਕਰਨ ਲੱਗਾ।

ਸੁਭਾਸ਼ ਚੰਦਰ ਅਤੇ ਭਗਤ ਰਾਮ ਦੋਵਾਂ ਨੇ ਮਹਿਸੂਸ ਕੀਤਾ ਕਿ ਇਸੇ ਸਰਾਂ ਵਿਚ ਟਿਕੇ ਰਹਿਣਾ ਖ਼ਤਰਨਾਕ ਹੁੰਦਾ ਜਾ ਰਿਹਾ ਹੈ। ਇਸ ਲਈ ਭਗਤ ਰਾਮ ਨੇ ਕਾਬੁਲ ਵਿਚ ਕਾਰੋਬਾਰ ਚਲਾ ਰਹੇ ਪੇਸ਼ਾਵਰ ਦੇ ਆਪਣੇ ਇਕ ਪੁਰਾਣੇ ਵਾਕਿਫ਼ ਉੱਤਮ ਚੰਦ ਮਲਹੋਤਰਾ ਨੂੰ ਲੱਭ ਲਿਆ। ਮੱਧ ਫ਼ਰਵਰੀ ਵਿਚ ਸੁਭਾਸ਼ ਚੰਦਰ ਉੱਤਮ ਚੰਦ ਦੇ ਘਰ ਰਹਿਣ ਲੱਗਾ ਤੇ ਉਸ ਨੇ ਆਪਣੇ ਆਪ ਨੂੰ ਉਸ ਘਰ ਦੇ ਇਕ ਕਮਰੇ ਵਿਚ ਡੱਕ ਲਿਆ। ਇਹ ਪਨਾਹਗਾਹ ਉਸ ਨੂੰ ਦੋਸਤਾਨਾ ਅਤੇ ਆਰਾਮਦੇਹ ਮਹਿਸੂਸ ਹੋਈ। ਤਾਂ ਵੀ ਉਹ ਆਪਣੇ ਕਾਬੁਲ ਪਰਵਾਸ ਦੀ ਮਿਆਦ ਦੇ ਵਧੀ ਜਾਣ ਤੇ ਨਿਰਾਸ਼ ਹੋਣ ਲੱਗਾ। ਇਹ ਨਿਰਾਸਤਾ ਏਨੀ ਵਧੀ ਕਿ ਉਸ ਨੇ ਪੇਸ਼ਾਵਰ ਤੋਂ ਇਕ ਭਗੌੜੇ ਦੀ ਮਦਦ ਨਾਲ ਆਪਣੇ ਬਿੱਤੇ ਤੇ ਹੀ ਸੋਵੀਅਤ ਯੂਨੀਅਨ ਦੀ ਸੀਮਾ ਵਿਚ ਦਾਖ਼ਲ ਹੋਣ ਦੀ ਯੋਜਨਾ ਤਕ ਬਣਾ ਲਈ। ਭਗੌੜਾ ਅਫ਼ਗਾਨ-ਰੂਸ ਸੀਮਾ ਤੇ ਰਹਿੰਦਾ ਸੀ। ਜਦੋਂ ਉਹ ਇਸ ਯੋਜਨਾ ਬਾਰੇ ਸੋਚ-ਵਿਚਾਰ ਕਰ ਰਿਹਾ ਸੀ ਤਾਂ

ਉਸ ਨੂੰ 23 ਫਰਵਰੀ ਨੂੰ ਸੀਮਨਜ਼ ਦਫ਼ਤਰ ਤੋਂ ਅਗਲੇ ਪ੍ਰਬੰਧਾਂ ਬਾਰੇ ਇਤਾਲਵੀ ਰਾਜਦੂਤ ਅਲਬਰਟੋ ਕਾਰੋਨੀ ਨਾਲ ਸੰਪਰਕ ਸਥਾਪਿਤ ਕਰਨ ਦਾ ਸੁਨੇਹਾ ਮਿਲਿਆ। ਕਾਰੋਨੀ ਨਾਲ ਸੁਭਾਸ਼ ਚੰਦਰ ਦੀ ਪਹਿਲੀ ਮੁਲਾਕਾਤ ਰਾਤ ਭਰ ਚਲਦੀ ਰਹੀ। ਆਪਣੀ ਭਵਿੱਖ ਦੀ ਸੰਘਰਸ਼-ਪ੍ਰਣਾਲੀ ਬਾਰੇ ਸੁਭਾਸ਼ ਦੇ ਦਿਮਾਗ ਵਿਚ ਕਿਸੇ ਕਿਸਮ ਦਾ ਕੋਈ ਕਿੰਤੂ-ਪਰੰਤੂ ਨਹੀਂ ਸੀ। ਉਸ ਨੇ ਕਾਰੋਨੀ ਨੂੰ ਯੋਰਪ ਵਿਚ ਆਜ਼ਾਦ ਹਿੰਦ ਸਰਕਾਰ ਕਾਇਮ ਕਰਨ ਦੀ ਅਤੇ ਜਰਮਨੀ ਤੇ ਇਟਲੀ ਦੇ ਭਾਰਤੀ ਜੰਗੀ ਕੈਦੀਆਂ ਦੀ ਆਜ਼ਾਦ ਹਿੰਦ ਫੌਜ ਖੜੀ ਕਰਨ ਦੀ ਆਪਣੀ ਯੋਜਨਾ ਦੱਸੀ। ਕਾਰੋਨੀ ਨੇ ਇਕ ਹਿਤਕਾਰੀ ਰਿਪੋਰਟ ਰੋਮ ਭੇਜੀ। ਪ੍ਰਬੰਧ ਇਹ ਕੀਤਾ ਗਿਆ ਕਿ ਚਿੱਠੀਆਂ ਪੁਚਾਣ ਅਤੇ ਲਿਜਾਣ ਲਈ ਕਾਰੋਨੀ ਸਮੇਂ-ਸਮੇਂ ਉੱਤਮ ਚੰਦ ਦੀ ਦੁਕਾਨ ਤੇ ਫੇਰਾ ਮਾਰਦਾ ਰਹੇਗਾ।

ਜਰਮਨ ਅਤੇ ਇਤਾਲਵੀ ਸਰਕਾਰਾਂ ਨੇ ਸੁਭਾਸ਼ ਚੰਦਰ ਦੇ ਯੋਰਪ ਜਾਣ ਦੇ ਸਵਾਲ ਤੇ ਮਾਸਕੋ ਦੀ ਸੋਵੀਅਤ ਸਰਕਾਰ ਨਾਲ ਗੱਲਬਾਤ ਕੀਤੀ। ਇਸ ਗੱਲਬਾਤ ਵਿਚ ਉਸ ਦਾ ਰੂਸ ਵਿਚੋਂ ਦੀ ਲੰਘਣਾ ਵੀ ਸ਼ਾਮਿਲ ਸੀ। ਜਦੋਂ ਮਾਸਕੋ ਵਿਚ ਖ਼ੁਫ਼ੀਆ ਗੱਲਬਾਤ ਚਲ ਰਹੀ ਸੀ, ਉਸ ਦੌਰਾਨ ਸੁਭਾਸ਼ ਚੰਦਰ ਅਫ਼ਗਾਨਿਸਤਾਨ ਅਤੇ ਕਬਾਇਲੀ ਇਲਾਕਿਆਂ ਵਿਚ ਕੀਤੇ ਜਾਣ ਵਾਲੇ ਭਵਿੱਖ ਦੇ ਕੰਮਾਂ ਲਈ ਭਰੋਸੇਯੋਗ ਸੰਪਰਕ ਕਾਇਮ ਕਰਨ ਦਾ ਯਤਨ ਕਰਦਾ ਰਿਹਾ। ਸੋਵੀਅਤ ਯੂਨੀਅਨ ਵਲੋਂ ਹਾਂ-ਮੁਖੀ ਜਵਾਬ ਪ੍ਰਾਪਤ ਕਰਨ ਵਿਚ ਚਾਰ ਹਫ਼ਤਿਆਂ ਦਾ ਸਮਾਂ ਲੱਗਾ। ਤਿੰਨ ਸਰਕਾਰਾਂ ਦਾ ਸਾਂਝਾ ਫਾਰਮੂਲਾ ਇਹ ਸੀ ਕਿ ਸੁਭਾਸ਼ ਕਾਬੁਲ ਦੇ ਇਤਾਲਵੀ ਸਿਫ਼ਾਰਤਖ਼ਾਨੇ ਦੇ ਅਫ਼ਸਰ ਓਰਲੈਂਡੋ ਮਜ਼ੋਟਾ ਦੇ ਭੇਸ ਵਿਚ ਇਤਾਲਵੀ ਸਿਫਾਰਤੀ ਪਾਸਪੋਰਟ ਤੇ ਰੂਸ ਆ ਜਾਵੇਗਾ। ਕਾਬੁਲ ਤੋਂ ਉਸਦੀ ਵਾਸਤਵਿਕ ਰਵਾਨਗੀ ਤੋਂ ਇਕ ਹਫ਼ਤਾ ਪਹਿਲਾਂ ਕਾਰੋਨੀ ਦੀ ਪਤਨੀ ਉੱਤਮ ਚੰਦ ਦੀ ਦੁਕਾਨ ਤੇ ਇਕ ਮਹੱਤਵਪੂਰਨ ਸੁਨੇਹਾ ਦੇ ਗਈ। ਮਜ਼ੋਟਾ ਦੇ ਅਸਲੀ ਪਾਸਪੋਰਟ ਉੱਤੇ ਉਸ ਦੀ ਆਪਣੀ ਤਸਵੀਰ ਦੀ ਥਾਂ ਤੇ ਸੁਭਾਸ਼ ਚੰਦਰ ਦੀ ਤਸਵੀਰ ਲੱਗ ਗਈ ਸੀ। ਉਸ ਦੇ ਲਈ ਨਵੇਂ ਕਪੜੇ ਸਿਲਾਏ ਗਏ। ਉਸ ਦੇ ਭੇਸ ਵਿਚ ਇਕ ਹੋਰ ਪ੍ਰੀਵਰਤਨ ਹੋਇਆ। ਹੁਣ ਉਸ ਨੇ ਗੂੰਗੇ-ਬੋਲੇ ਪਠਾਣ ਤੋਂ ਇਤਾਲਵੀ ਰਾਜਦੂਤ ਬਣਨਾ ਸੀ। 17 ਮਾਰਚ ਨੂੰ ਸੁਭਾਸ਼ ਚੰਦਰ ਇਤਾਲਵੀ ਸਿਫ਼ਾਰਤਖ਼ਾਨੇ ਦੇ ਕਰੈਸਿਨੀ ਦੇ ਜ਼ਾਤੀ ਮਕਾਨ ਵਿਚ ਚਲਾ ਗਿਆ। ਅਗਲੀ ਸਵੇਰੇ ਤਿੰਨ ਜਰਮਨਾਂ ਦੇ ਨਾਲ ਕਾਰ ਦੁਆਰਾ ਸੋਵੀਅਤ ਸੀਮਾ ਵੱਲ ਚਲ ਪਿਆ। ਰਸਤੇ ਵਿਚ, ਹਿੰਦੂਕੁਸ਼ ਦੇ ਭੀੜੇ ਪਹਾੜੀ ਰਸਤਿਆਂ ਅਤੇ ਅਫ਼ਗਾਨ ਰੜੇ ਮੈਦਾਨਾਂ ਦੇ ਪ੍ਰਸਾਰ ਵਿਚੋਂ ਲੰਘਦਿਆਂ ਸੁਭਾਸ਼ ਚੰਦਰ ਨੇ ਦੋ ਰਾਤਾਂ ਜਰਮਨ ਘਰਾਂ ਵਿਚ ਗੁਜ਼ਾਰੀਆਂ। ਉਹਨਾਂ ਅਫ਼ਗਾਨ ਸੀਮਾ ਚੌਕੀ ਤੇ ਔਕਸਸ ਨਦੀ ਪਾਰ ਕੀਤੀ ਅਤੇ ਉਸ ਦੇ ਕੰਢੇ ਕੰਢੇ ਸਫ਼ਰ ਕਰਦਿਆਂ ਸਮਰਕੰਦ ਪੁੱਜੇ। ਸਮਰਕੰਦ ਤੋਂ ਉਹ ਰੇਲ ਰਾਹੀਂ ਮਾਸਕੋ ਗਏ, ਜਿਥੋਂ ਅਗਲੀ ਸਵੇਰ ਉਹ ਹਵਾਈ ਜਹਾਜ਼ ਰਾਹੀਂ ਬਰਲਿਨ ਲਈ ਚੱਲ ਪਏ। ਇਹ ਅਪਰੈਲ 1941 ਦੇ ਸ਼ੁਰੂ ਦੇ ਦਿਨ ਸਨ।

31 ਮਾਰਚ 1941 ਦੀ ਸ਼ਾਮ ਨੂੰ ਭਗਤ ਰਾਮ ਤਲਵਾੜ ਸਿਸਿਰ ਨੂੰ ਮਿਲਣ

ਲਈ ਸ਼ਰਤ ਚੰਦਰ ਦੇ ਕਲਕੱਤੇ ਦੇ 1 ਵੁਡਬਰਨ ਪਾਰਕ ਵਾਲੇ ਘਰ ਪੁੱਜਾ। ਸਿਸਿਰ ਨੇ ਤੁਰੰਤ ਆਪਣੇ ਪਿਤਾ ਨੂੰ ਬੁਲਾ ਲਿਆ। ਭਗਤ ਰਾਮ ਤਿੰਨ ਦਸਤਾਵੇਜ਼ ਲੈ ਕੇ ਆਇਆ ਸੀ—ਬੰਗਲਾ ਵਿਚ ਸ਼ਰਤ ਦੇ ਨਾਂ ਲਿਖੀ ਸੁਭਾਸ਼ ਦੀ ਚਿੱਠੀ, ਸੁਭਾਸ਼ ਦਾ ਰਾਜਨੀਤਿਕ ਖੋਜ-ਪ੍ਰਬੰਧ 'ਫਾਰਵਰਡ ਬਲਾਕ-ਇਟਸ ਜਸ਼ਟੀਫ਼ਿਕੇਸ਼ਨ', ਅਤੇ 'ਯੋਰਪ ਦੀ ਕਿਸੇ ਥਾਂ ਤੋਂ ਦੇਸ਼ ਵਾਸੀਆਂ ਦੇ ਨਾਂ ਮੇਰਾ ਸੰਦੇਸ਼।' ਇਸ ਸੰਦੇਸ਼ ਉੱਪਰ 22 ਮਾਰਚ 1941 ਦੀ ਤਾਰੀਖ਼ ਪਈ ਹੋਈ ਸੀ। ਸੁਭਾਸ਼ ਚੰਦਰ ਨੇ ਇਹ ਸਭ ਕੁੱਝ ਆਪਣੇ ਮਜਬੂਰੀ ਦੇ ਕਾਬੁਲ ਪੜਾਅ ਦੌਰਾਨ ਲਿਖਿਆ ਸੀ। ਅਗਲੀ ਸਵੇਰੇ ਭਗਤ ਰਾਮ ਵਿਕਟੋਰੀਆ ਮੈਮੋਰੀਅਲ ਗਾਰਡਨਜ਼ ਜਾ ਕੇ ਸ਼ਰਤ ਚੰਦਰ ਨੂੰ ਮਿਲਿਆ ਤੇ ਪੇਸ਼ਾਵਰ ਤੋਂ ਰੂਸੀ ਸੀਮਾ ਤਕ ਦੀ ਸਾਰੀ ਕਹਾਣੀ ਉਸ ਨੂੰ ਸੁਣਾਈ। ਸ਼ਰਤ ਚੰਦਰ ਨੇ ਭਵਿਖ ਵਿਚ ਕੋਈ ਵੀ ਕੰਮ ਪੈਣ ਤੇ ਸੰਪਰਕ ਕਰਨ ਲਈ ਉਸਦੀ ਮੁਲਾਕਾਤ ਅਨੁਭਵੀ, ਕ੍ਰਾਂਤੀਕਾਰੀ ਤੇ ਸੁਭਾਸ਼ ਦੇ ਭਰੋਸੇਯੋਗ ਨਾਇਬ ਸੱਤਿਆ ਰੰਜਨ ਬਖ਼ਸ਼ੀ ਨਾਲ ਕਰਾ ਦਿੱਤੀ। ਨਵੰਬਰ 1941 ਤਕ ਬੋਸ ਭਰਾਵਾਂ ਦਾ ਇਕ ਦੂਜੇ ਨਾਲ ਸੰਪਰਕ ਕਲਕੱਤੇ ਦੇ ਕੌਂਸੂਲੇਟ ਜਨਰਲ ਦੀ ਗੁਪਤ ਮਦਦ ਨਾਲ ਟੋਕੀਓ ਰਾਹੀਂ ਆਉਣ ਜਾਣ ਵਾਲੇ ਵਾਇਰਲੈਸ ਸੁਨੇਹਿਆਂ ਰਾਹੀਂ ਬਣਿਆ ਰਿਹਾ।

ਬਰਲਿਨ ਜਾਂਦਿਆਂ ਮਾਸਕੋ ਦੇ ਸੰਖੇਪ ਪੜਾਅ ਦੌਰਾਨ ਸੁਭਾਸ਼ ਚੰਦਰ ਦੀ ਸੋਵੀਅਤ ਸਰਕਾਰ ਨਾਲ ਕੋਈ ਗੱਲਬਾਤ ਹੋਈ ਸੀ ਜਾਂ ਨਹੀਂ ਤੇ ਜੇ ਹੋਈ ਸੀ ਤਾਂ ਉਹ ਕੀ ਸੀ, ਇਸ ਬਾਰੇ ਅਜੇ ਤਕ ਗਿਆਤ ਨਹੀਂ ਹੋ ਸਕਿਆ। ਕਾਬੁਲ ਠਹਿਰਿਆਂ ਲਿਖੇ ਆਪਣੇ ਖੋਜ-ਪ੍ਰਬੰਧ ਵਿਚ ਉਸ ਨੇ ਸੋਵੀਅਤ ਯੂਨੀਅਨ ਨੂੰ ਦੁਨੀਆ ਦੀ ਸਭ ਤੋਂ ਵੱਡੀ ਕ੍ਰਾਂਤੀਕਾਰੀ ਸ਼ਕਤੀ ਆਖਿਆ ਹੈ ਤੇ ਲਿਖਿਆ ਹੈ ਕਿ ਬੀਤੇ ਦਿਨੀਂ ਉਸ ਨੇ ਭਾਰਤ ਦੀ ਆਜ਼ਾਦੀ ਦੀ ਲੜਾਈ ਵਿਚ ਰੂਸੀਆਂ ਦੀ ਮਦਦ ਮੰਗੀ ਸੀ। ਇਹ ਮਦਦ ਉਹਨਾਂ ਦੀ ਸਿੱਧੀ ਦਖ਼ਲਅੰਦਾਜ਼ੀ ਦੇ ਰੂਪ ਵਿਚ ਵੀ ਉਸ ਨੂੰ ਕਬੂਲ ਸੀ।

ਦੂਜੇ ਵਿਸ਼ਵ-ਯੁੱਧ ਦੌਰਾਨ ਸੁਭਾਸ਼ ਚੰਦਰ ਦੀਆਂ ਯੋਰਪ ਅਤੇ ਪੂਰਬ ਏਸ਼ੀਆ ਦੀਆਂ ਗਤੀਵਿਧੀਆਂ ਨੂੰ ਤਿੰਨ ਬੁਨਿਆਦੀ ਤੱਤਵਾਂ ਦੇ ਰੂਪ ਵਿਚ ਸਮਝਣ ਦੀ ਲੋੜ ਹੈ। ਪਹਿਲਾ, ਉਸ ਦੀ ਸਿਧਾਂਤਕ ਪ੍ਰਤੀਬੱਧਤਾ, ਦੂਜਾ ਇਸ ਪ੍ਰਤੀਬੱਧਤਾ ਸੰਬੰਧੀ ਉਸ ਦੇ ਫ਼ੌਜੀ ਉਦੇਸ਼ ਤੇ ਤੀਜਾ, ਉਸ ਸਮੇਂ ਦੀ ਅੰਤਰ-ਰਾਸ਼ਟ੍ਰੀ ਸਥਿਤੀ ਵਿਚ ਫ਼ੌਜੀ ਉਦੇਸ਼ ਦੀ ਪ੍ਰਾਪਤੀ ਲਈ ਅਪਣਾਏ ਅਤਿਅੰਤ ਢੁੱਕਵੇਂ ਢੰਗ। ਉਸ ਦੀ ਸਿਧਾਂਤਕ ਪ੍ਰਤੀਬੱਧਤਾ ਸੰਪੂਰਨ ਕੌਮੀ ਆਜ਼ਾਦੀ ਅਤੇ ਆਜ਼ਾਦੀ ਦੀ ਪ੍ਰਾਪਤੀ ਰਾਹੀਂ ਨਿਰੋਲ ਆਧੁਨਿਕ ਤੇ ਸਮਾਜਵਾਦੀ ਰਾਜ ਦੀ ਸਥਾਪਨਾ ਲਈ ਸਾਮਰਾਜਵਾਦ ਵਿਰੋਧੀ ਹਠਪੂਰਨ ਸੰਘਰਸ਼ ਨਾਮਕ ਦੋ ਪੂਰਕ ਤੱਤਵਾਂ ਤੇ ਆਧਾਰਿਤ ਸੀ। ਉਸਦੇ ਫ਼ੌਜੀ ਉਦੇਸ਼ ਦੂਜੇ ਵਿਸ਼ਵ-ਯੁੱਧ ਦੌਰਾਨ ਭਾਰਤ ਦੇ ਰਾਸ਼ਟਰੀ ਅੰਦੋਲਨ ਦੇ ਸੰਦਰਭ ਵਿਚ ਅੰਗਰੇਜ਼ਾਂ ਦੀ ਸਥਿਤੀ ਦੇ ਤਕੜੇ ਅਤੇ ਕਮਜ਼ੋਰ ਪੱਖਾਂ ਦੇ ਵਿਗਿਆਨਕ ਪਰੀਖਣ ਤੇ ਆਧਾਰਿਤ ਸਨ। ਉਸ ਦਾ ਵਿਸ਼ਵਾਸ ਸੀ ਕਿ ਭਾਰਤ ਤਾਂ ਕ੍ਰਾਂਤੀ ਲਈ ਪੂਰੀ ਤਰ੍ਹਾਂ ਤਿਆਰ ਸੀ, ਪਰ ਭਾਰਤ ਦੀ ਸੱਜੇ ਅਤੇ ਖੱਬੇ ਪੱਖਾਂ ਦੀ ਲੀਡਰਸ਼ਿਪ ਅੰਗਰੇਜ਼ਾਂ ਨਾਲ ਟੱਕਰ ਲੈਣ ਲਈ ਤਿਆਰ ਨਹੀਂ ਸੀ। ਇਹਨਾਂ ਹਾਲਾਤ ਅੰਦਰ ਸੁਭਾਸ਼

ਚੰਦਰ ਨੇ ਉਹ ਬੁਨਿਆਦੀ ਤੱਤਵ ਲੱਭ ਲਿਆ ਸੀ ਜਿਸ ਕਾਰਨ ਭਾਰਤ ਵਿਚ ਅੰਗਰੇਜ਼ਾਂ ਦੀ ਹਕੂਮਤ ਤੁਰੀ ਜਾ ਰਹੀ ਸੀ। ਇਹ ਸੀ—ਸੁਆਰਥੀ ਬ੍ਰਿਟਿਸ਼ ਇੰਡੀਆ ਫੌਜ ਦੀ ਬ੍ਰਿਟਿਸ਼ ਰਾਜ ਪ੍ਰਤੀ ਵਫ਼ਾਦਾਰੀ। ਉਸ ਦਾ ਫੌਜੀ ਉਦੇਸ਼ ਅੰਤਰ-ਰਾਸ਼ਟਰੀ ਯੁੱਧ-ਸੰਕਟ ਦਾ ਲਾਭ ਉਠਾਉਂਦਿਆਂ ਹੋਇਆਂ ਇਸ ਤੱਤਵ ਦਾ ਸਫ਼ਾਇਆ ਕਰਕੇ ਇਸ ਦੀ ਥਾਂ ਤੇ ਭਾਰਤ ਦੀ ਆਜ਼ਾਦੀ ਪ੍ਰਤੀ ਨਵੀਂ ਵਫ਼ਾਦਾਰੀ ਦੀ ਜੜ੍ਹ ਲਾਉਣਾ ਸੀ। ਉਸ ਦੇ ਢੰਗ ਸਨ—ਅੰਗਰੇਜ਼ਾਂ ਦੇ ਦੁਸ਼ਮਣ ਰਾਜਾਂ ਦੀ ਧਰਤੀ ਦਾ ਅਤੇ ਆਜ਼ਾਦੀ ਲਈ ਕ੍ਰਾਂਤੀਕਾਰੀ ਫੌਜ ਖੜ੍ਹੀ ਕਰਨ ਵਿਚ ਉਹਨਾਂ ਵਲੋਂ ਮਿਲੀਆਂ ਸੁਵਿਧਾਵਾਂ ਦਾ ਪ੍ਰਯੋਗ ਕਰਨਾ ਅਤੇ ਜਿਵੇਂ-ਕਿਵੇਂ ਵੀ ਭਾਰਤ ਵਿਚ ਦਾਖ਼ਿਲ ਹੋਣਾ।

ਜਰਮਨੀ ਪੁੱਜਣ ਤੋਂ ਇਕ ਹਫ਼ਤੇ ਮਗਰੋਂ ਸੁਭਾਸ਼ ਨੇ ਜਰਮਨ ਸਰਕਾਰ ਨੂੰ ਭਾਰਤ ਦੇ ਆਜ਼ਾਦੀ ਅੰਦੋਲਨ ਬਾਰੇ ਇਕ ਸਰਬੰਗੀ ਗਿਆਪਨ ਅਤੇ ਦੂਜੇ ਵਿਸ਼ਵ-ਯੁੱਧ ਦੌਰਾਨ ਭਾਰਤ ਅਤੇ ਜਰਮਨੀ ਵਿਚਕਾਰ ਸਹਿਯੋਗ ਬਾਰੇ ਯੋਜਨਾ ਪੇਸ਼ ਕੀਤੀ। ਪਹਿਲੇ ਚਰਣ ਵਿਚ ਉਸ ਨੇ ਯੋਰਪ ਅੰਦਰ ਆਜ਼ਾਦ ਹਿੰਦ ਸਰਕਾਰ ਕਾਇਮ ਕਰਨ ਦੀ ਅਤੇ ਇਕ ਪਾਸੇ ਜਰਮਨੀ ਅਤੇ ਇਟਲੀ ਵਿਚਕਾਰ ਤੇ ਦੂਜੇ ਪਾਸੇ ਆਜ਼ਾਦ ਹਿੰਦ ਸਰਕਾਰ ਨਾਲ ਇਸ ਸੰਧੀ ਦੀ ਤਜਵੀਜ਼ ਪੇਸ਼ ਕੀਤੀ ਕਿ ਜੰਗ ਜਿੱਤਣ ਮਗਰੋਂ ਭਾਰਤ ਦੀ ਆਜ਼ਾਦੀ ਦੀ ਗਾਰੰਟੀ ਹੋਵੇਗੀ। ਉਸਨੇ ਅਫ਼ਗਾਨਿਸਤਾਨ, ਕਬਾਇਲੀ ਇਲਾਕਿਆਂ ਅਤੇ ਭਾਰਤ ਵਿਚ ਆਯੋਜਿਤ ਕੀਤੇ ਜਾਣ ਵਾਲੇ ਕੰਮ ਦੀ ਰੂਪਰੇਖਾ ਵੀ ਪੇਸ਼ ਕੀਤੀ। ਜਿਥੋਂ ਤਕ ਖ਼ਰਚਿਆਂ ਦਾ ਸੰਬੰਧ ਸੀ, ਉਸ ਨੇ ਵਿਦੇਸ਼ੀ ਤਾਕਤਾਂ ਵਲੋਂ ਲੋੜੀਂਦੀ ਸਹਾਇਤਾ ਨੂੰ ਕਰਜ਼ੇ ਦੇ ਤੌਰ ਤੇ ਪ੍ਰਾਪਤ ਕਰਨ ਦੀ ਤਜਵੀਜ਼ ਪੇਸ਼ ਕੀਤੀ, ਜਿਸ ਨੂੰ ਜੰਗ ਮੁੱਕਣ ਤੇ ਆਜ਼ਾਦ ਹਿੰਦ ਸਰਕਾਰ ਵਾਪਿਸ ਕਰੇਗੀ। ਉਸ ਨੇ ਇਹ ਤਜਵੀਜ਼ ਵੀ ਪੇਸ਼ ਕੀਤੀ ਕਿ ਬ੍ਰਿਟਿਸ਼ ਇੰਡੀਆ ਫੌਜ ਦੀ ਬਗ਼ਾਵਤ ਦਾ ਝੰਡਾ ਚੁੱਕਣ ਲਈ ਇਕ ਫੌਜ ਤਿਆਰ ਕੀਤੀ ਜਾਵੇਗੀ ਅਤੇ ਸੰਕਟ ਦੀ ਘੜੀ ਵਿਚ ਜਨਤਕ ਵਿਦਰੋਹ ਆਯੋਜਿਤ ਕੀਤਾ ਜਾਵੇਗਾ। ਉਸ ਨੇ ਭਾਰਤ ਵਿਚ ਰੇਡੀਓ ਰਾਹੀਂ ਪ੍ਰਚਾਰ ਕਰਨ ਲਈ ਸਹੂਲਤਾਂ ਵੀ ਮੰਗੀਆਂ।

ਗਿਆਪਨ ਪੇਸ਼ ਕਰਨ ਤੋਂ ਤਿੰਨ ਹਫ਼ਤੇ ਮਗਰੋਂ ਉਸ ਨੇ ਇਕ ਜ਼ਮੀਮੇ ਦਾ ਨੋਟ ਪੇਸ਼ ਕੀਤਾ। ਇਸ ਵਿਚ ਉਸ ਨੇ ਭਾਰਤ ਦੀ ਆਜ਼ਾਦੀ ਦੇ ਸਵਾਲ ਤੇ ਜਰਮਨ ਸਰਕਾਰ ਵਲੋਂ ਖੁਲ੍ਹ ਕੇ ਐਲਾਨ ਕਰਨ ਦੀ ਅਤਿਅੰਤ ਮਹੱਤਤਾ ਨੂੰ ਬਿਆਨ ਕੀਤਾ। ਜਰਮਨ ਫ਼ਾਰਨ ਆਫ਼ਿਸ ਤੋਂ ਸੁਭਾਸ਼ ਚੰਦਰ ਦੇ ਗਿਆਪਨ ਤੇ ਫ਼ੌਰੀ ਹਾਂ-ਮੁਖੀ ਹੁੰਗਾਰਾ ਨਾ ਮਿਲਿਆ। ਇਸ ਲਈ ਉਸ ਨੇ ਆਪਣੀ ਸ਼ਕਤੀ ਜਰਮਨੀ ਅਤੇ ਹੋਰ ਯੋਰਪੀ ਦੇਸ਼ਾਂ ਵਿਚ ਜਲ੍ਹਾਵਤਨਾਂ ਵਾਂਗ ਰਹਿ ਰਹੇ ਭਾਰਤੀਆਂ ਅਤੇ ਭਾਰਤੀ ਵਿਦਿਆਰਥੀਆਂ ਦਾ ਇਕ ਸਿਰੜੀ ਗਰੁਪ ਤਿਆਰ ਕਰਨ ਤੇ ਲਾ ਦਿੱਤੀ। ਆਪਣੇ ਸਮਰਥਕ ਪੈਦਾ ਕਰਨ ਅਤੇ ਦੋਸਤਾਨਾ ਸੰਬੰਧ ਬਣਾਉਣ ਦੇ ਉਦੇਸ਼ ਨਾਲ ਉਸ ਨੇ ਇਟਲੀ, ਫਰਾਂਸ ਅਤੇ ਆਸਟਰੀਆ ਜਿਹੇ ਦੇਸ਼ਾਂ ਦਾ ਦੌਰਾ ਵੀ ਕੀਤਾ।

# 28

ਸੁਭਾਸ਼ ਚੰਦਰ ਦਾ ਬਰਲਿਨ ਪੁੱਜਣਾ ਭਾਵੇਂ ਜਰਮਨ ਸਰਕਾਰ ਦੇ ਮੈਂਬਰਾਂ ਅਤੇ ਨਾਜ਼ੀ ਪਾਰਟੀ ਦੇ ਉਚੇਰੇ ਤਬਕੇ ਵਿਚ ਕੋਈ ਵਿਸ਼ੇਸ਼ ਉਤਸ਼ਾਹ ਜਾਗ੍ਰਤ ਨਹੀਂ ਕਰ ਸਕਿਆ, ਪਰ ਸੁਭਾਗਵਸ ਜਰਮਨ ਫ਼ਾਰਨ ਆਫ਼ਿਸ ਵਿਚ ਨਵੇਂ ਗਠਿਤ ਕੀਤੇ ਸੂਚਨਾ ਵਿਭਾਗ ਦੇ ਮੈਂਬਰਾਂ ਦੀ ਪ੍ਰਤੀਕ੍ਰਿਆ ਇਸ ਤੋਂ ਭਿੰਨ ਸੀ। ਇਸ ਵਿਭਾਗ ਵਿਚ, ਰੋਜ਼ੀ-ਪੇਸ਼ਾ ਸਿਫ਼ਾਰਤਕਾਰੀਆਂ ਤੋਂ ਇਲਾਵਾ, ਬ੍ਰਿਟਨ, ਬ੍ਰਿਟਿਸ਼ ਰਾਜ, ਦੱਖਣ-ਪੂਰਬੀ ਏਸ਼ੀਆ ਅਤੇ ਅਮਰੀਕਾ ਬਾਰੇ ਵਿਸ਼ੇਸ਼ ਗਿਆਨ ਰੱਖਣ ਵਾਲੇ, ਉਚੇਚ ਨਾਲ ਲਿਆਂਦੇ ਹੋਏ ਕਈ ਵਿਸ਼ੇਸ਼ੱਗ ਵੀ ਸਨ। ਇਸ ਵਿਭਾਗ ਦਾ ਡਾਇਰੈਕਟਰ, ਔਕਸਫੋਰਡ ਦਾ ਪੜ੍ਹਿਆ ਅਤੇ ਭਾਰਤੀ ਸਮੱਸਿਆਵਾਂ ਦਾ ਚੰਗਾ ਜਾਣਕਾਰ, ਐਡਮ ਵੌਨ ਟਰੌਟ ਸੀ। ਇੰਗਲੈਂਡ ਤੋਂ ਬੈਰਿਸਟਰੀ ਪਾਸ ਅਤੇ ਭਾਰਤੀ ਮਾਮਲਿਆਂ ਵਿਚ ਡੂੰਘੀ ਹਮਦਰਦਾਨਾ ਰੁਚੀ ਰੱਖਣ ਵਾਲਾ ਅਲੈਗਜ਼ੈਂਡਰ ਵਰਥ ਡਿਪਟੀ ਡਾਇਰੈਕਟਰ ਸੀ। ਸੁਭਾਸ਼ ਦੀਆਂ ਆਕਾਂਖਿਆਵਾਂ ਪ੍ਰਤੀ ਪੂਰੀ ਹਮਦਰਦੀ ਰੱਖਣ ਵਾਲੇ ਇਹ ਦੋਵੇਂ ਸੱਜਣ ਉਸਦੇ ਡੂੰਘੇ ਮਿੱਤਰ ਬਣ ਗਏ ਤੇ ਉਹਨਾਂ ਸੁਭਾਸ਼ ਦੇ ਕਾਰਜ ਨੂੰ ਹਰ ਸੰਭਵ ਤਰੀਕੇ ਨਾਲ ਅੱਗੇ ਵਧਾਉਣ ਵਿਚ ਪੂਰੀ ਕੋਸ਼ਿਸ਼ ਕੀਤੀ। ਸੁਭਾਸ਼ ਚੰਦਰ ਦੀ ਸਹਾਇਤਾ ਨਾਲ ਜਰਮਨ ਉੱਚ-ਅਧਿਕਾਰੀਆ ਨੂੰ ਭਾਰਤ ਦੇ ਸੁਤੰਤਰਤਾ ਸੰਗਰਾਮ ਬਾਰੇ ਚੰਗੀ ਤਰ੍ਹਾਂ ਸਮਝਾਉਣ ਦੀ ਅਤੇ ਉਹਨਾਂ ਦੀ ਪਾਲੀ ਹੋਈ ਏਸ਼ੀਆ ਦੇ ਲੋਕਾਂ ਵਿਰੁੱਧ ਨਸਲੀ ਨਫ਼ਰਤ ਨਾਲ ਨਜਿੱਠਣ ਦੀ ਜ਼ਿੰਮੇਦਾਰੀ ਇਹਨਾਂ ਦੋਵਾ ਸੱਜਣਾਂ ਨੇ ਲੈ ਲਈ। ਉਹਨਾਂ ਬੜੀ ਹੁਸ਼ਿਆਰੀ ਨਾਲ ਨਾਜ਼ੀ ਪਾਰਟੀ ਦੇ ਮੈਂਬਰਾਂ ਨਾਲ ਸੁਭਾਸ਼ ਚੰਦਰ ਦੇ ਸੰਬੰਧਾਂ ਨੂੰ ਅਣਸੁਖਾਵੇਂ ਹੋਣ ਤੋਂ ਬਚਾਇਆ। ਉਹਨਾਂ ਦਾ ਪਹਿਲਾ ਕੰਮ ਸੁਭਾਸ਼ ਨੂੰ ਉਹ ਰੁਤਬਾ ਤੇ ਸਥਾਨ ਦੁਆਉਣਾ ਸੀ, ਜਿਸਦੀ ਮੰਗ ਉਸਦੀ ਸ਼ਖ਼ਸੀਅਤ, ਸਨਮਾਨ ਅਤੇ ਭਾਰਤ ਵਿਚ ਉਸਦਾ ਮੁਕਾਮ ਕਰਦਾ ਸੀ।

ਮੱਧ 1941 ਤੋਂ ਇਕ ਨਵੀਂ ਗੱਲ ਨੇ ਸੁਭਾਸ਼ ਚੰਦਰ ਦੇ ਹੱਕ ਵਿਚ ਸਥਿਤੀ ਨੂੰ ਸੁਖਾਵਾਂ ਕਰ ਦਿੱਤਾ। ਭਾਰਤੀ ਜਲਾਵਤਨਾਂ ਦਾ ਇਕ ਹੜ੍ਹ ਜਿਹਾ ਜਰਮਨੀ ਆਉਣ ਲੱਗਾ ਤੇ ਉੱਤਰੀ ਅਫ਼ਰੀਕਾ ਤੋਂ ਭਾਰਤੀ ਜੰਗੀ ਕੈਦੀ ਵੀ ਵੱਡੀ ਗਿਣਤੀ ਵਿਚ ਜਰਮਨੀ ਲਿਆਏ ਜਾਣ ਲੱਗੇ। ਜਰਮਨਾਂ ਨੂੰ ਪਤਾ ਸੀ ਕਿ ਇਹ ਲੋਕ ਬੁਨਿਆਦੀ ਤੌਰ ਤੇ ਅੰਗਰੇਜ਼ ਵਿਰੋਧੀ ਵਤੀਰੇ ਦੇ ਲੋਕ ਸਨ। ਪਰ ਤਾਂ ਵੀ ਜਰਮਨਾਂ ਨੇ ਇਸਦਾ

ਆਪਣੇ ਲਈ ਕੋਈ ਲਾਭ ਉਠਾਉਣ ਦੀ ਕੋਸ਼ਿਸ਼ ਨਹੀਂ ਕੀਤੀ ਸੀ । ਇਸ ਸਥਿਤੀ ਤੋਂ ਉਤਪੰਨ ਸੰਭਾਵਨਾਵਾਂ ਬਾਰੇ ਜਰਮਨ ਫੌਜ ਦੇ ਆਗੂਆਂ ਅਤੇ ਜਰਮਨ ਫ਼ਾਰਨ ਆਫ਼ਿਸ ਨੂੰ ਸੁਭਾਸ਼ ਚੰਦਰ ਦੀ ਆਮਦ ਅਤੇ ਸੂਚਨਾ ਵਿਭਾਗ ਦੇ ਉਸਦੇ ਮਿੱਤਰਾਂ ਦੀ ਪ੍ਰੇਰਣਾ ਨੇ ਇਕ ਨਵੀਂ ਸੋਚ ਦਿੱਤੀ । ਛੇਤੀ ਹੀ ਸੂਚਨਾ ਵਿਭਾਗ ਵਿਚ ਇਕ 'ਵਰਕਿੰਗ ਗਰੁਪ ਇੰਡੀਆ' ਖੋਹਲਿਆ ਗਿਆ, ਜਿਸਨੇ ਅੱਗੇ ਚਲ ਕੇ ਵੋਨ ਟਰੋਟ ਅਤੇ ਵਰਥ ਦੀ ਸਿੱਧੀ ਦੇਖਰੇਖ ਹੇਠਾਂ 'ਵਿਸ਼ੇਸ਼ ਭਾਰਤ ਵਿਭਾਗ' ਵਿਚ ਬਦਲ ਦਿੱਤਾ ਗਿਆ । ਹੌਲੀ-ਹੌਲੀ, ਜਰਮਨ ਫ਼ਾਰਨ ਆਫ਼ਿਸ ਅਤੇ ਜਰਮਨ ਫੌਜੀ ਕਮਾਨ ਵਿਚ ਸੁਭਾਸ਼ ਚੰਦਰ ਦੇ ਦੋਸਤਾਂ ਦਾ ਘੇਰਾ ਵਿਸ਼ਾਲ ਹੋਣ ਲੱਗਾ । ਉਹਨਾਂ ਮਹਿਸੂਸ ਕੀਤਾ ਕਿ ਸੁਭਾਸ਼ ਪਾਸ ਅਲੌਕਿਕ ਇੱਛਾ ਸ਼ਕਤੀ ਹੈ ਤੇ ਉਸਦੀ ਈਮਾਨਦਾਰੀ ਤੇ ਨੇਕਨੀਤੀ ਤੇ ਸ਼ੱਕ ਨਹੀਂ ਕੀਤਾ ਜਾ ਸਕਦਾ । ਉਹਨਾਂ ਇਹ ਵੀ ਮਹਿਸੂਸ ਕੀਤਾ ਕਿ ਉਹ ਕਦੀ ਵੀ ਨਾਜ਼ੀ ਪਾਰਟੀ ਦੇ ਅਖੌਤੀ ਉੱਚ ਆਗੂਆ ਦੀ ਮਨ-ਮਰਜ਼ੀ ਸਾਮ੍ਹਣੇ ਲੰਮਾ ਨਹੀਂ ਪਵੇਗਾ ਤੇ ਭਾਰਤ ਦੀ ਆਜ਼ਾਦੀ ਦੇ ਸਵਾਲ ਤੇ ਕਦੀ ਵੀ ਕੋਈ ਸਮਝੌਤਾ ਜਾਂ ਸਮਰਪਣ ਨਹੀਂ ਕਰੇਗਾ ।

ਜੂਨ 1941 ਦੇ ਅੰਤਮ ਦਿਨਾਂ ਵਿਚ ਜਦੋਂ ਜਰਮਨੀ ਨੇ ਸੋਵੀਅਤ ਰੂਸ ਉੱਤੇ ਹਮਲਾ ਕੀਤਾ ਤਾਂ ਸੁਭਾਸ਼ ਚੰਦਰ ਰੋਮ ਵਿਚ ਸੀ । ਬਿਨਾਂ ਸਮਾਂ ਗਵਾਇਆਂ ਸੁਭਾਸ਼ ਚੰਦਰ ਨੇ ਜਰਮਨ ਫ਼ਾਰਨ ਆਫ਼ਿਸ ਨੂੰ ਖ਼ਬਰ ਭੇਜੀ ਕਿ ਭਾਰਤੀਆਂ ਦੀ ਦ੍ਰਿਸ਼ਟੀ ਵਿਚ ਜਰਮਨੀ ਧਾੜਵੀ ਬਣਿਆ ਹੈ ਤੇ ਉਹਨਾਂ ਦੀ ਹਮਦਰਦੀ ਰੂਸੀਆਂ ਨਾਲ ਹੈ ਕਿਉਂਕਿ ਉਹ ਸੋਵੀਅਤ ਰੂਸ ਨੂੰ ਸਾਮਰਾਜਵਾਦ ਵਿਰੋਧੀ ਸ਼ਕਤੀ ਮੰਨਦੇ ਹਨ । ਉਹ ਆਪਣੇ ਗਿਆਪਨ ਵਿਚ ਜਰਮਨਾਂ ਨੂੰ ਸਾਫ਼ ਤੌਰ ਤੇ ਦੱਸ ਚੁੱਕਾ ਸੀ ਕਿ ਭਾਰਤ ਦੀ ਆਜ਼ਾਦੀ ਸੰਬੰਧੀ ਉਸ ਦੀਆਂ ਯੋਜਨਾਵਾਂ ਦੀ ਪੂਰਤੀ ਲਈ ਸੋਵੀਅਤ ਰੂਸ ਦੀ ਅਪ੍ਰਤੱਖ ਮਦਦ ਦੀ ਲੋੜ ਪਵੇਗੀ ।

ਜਰਮਨੀ ਅਤੇ ਸੋਵੀਅਤ ਰੂਸ ਦੇ ਇਕ ਦੂਜੇ ਤੇ ਹਮਲਾ ਨਾ ਕਰਨ ਦੇ ਸਮਝੌਤੇ ਨੂੰ ਆਧਾਰ ਬਣਾ ਕੇ ਸੁਭਾਸ਼ ਚੰਦਰ ਨੇ ਉੱਤਰ-ਪੱਛਮ ਵਲੋਂ ਦੀ ਭਾਰਤ ਤੇ ਫੌਜੀ ਚੜ੍ਹਾਈ ਦੀ ਯੋਜਨਾ ਬਣਾ ਰੱਖੀ ਸੀ । ਜੋ ਵੀ ਸੀ, ਉਹ ਆਪਣੇ ਜੰਗੀ ਉਦੇਸ਼ਾਂ ਵਿਚ ਅਗਾਂਹ ਵਧਣ ਲਈ ਇਸ ਅਣਸੁਖਾਵੀਂ ਸਥਿਤੀ ਤੋਂ ਵੀ ਪੂਰਾ-ਪੂਰਾ ਲਾਭ ਉਠਾਉਣਾ ਚਾਹੁੰਦਾ ਸੀ । 1941 ਦਾ ਵਰ੍ਹਾ ਮੁੱਕਣ ਦੇ ਨਾਲ-ਨਾਲ ਉਹ ਬਰਲਿਨ ਵਿਚ ਆਜ਼ਾਦ ਹਿੰਦ ਸੈਂਟਰ ਕਾਇਮ ਕਰਨ ਵਿਚ ਸਫਲ ਹੋ ਗਿਆ । ਉਸਦੇ ਪਾਸ ਸਹਾਇਕਾਂ ਦੀ ਇਕ ਅਤਿਅੰਤ ਯੋਗ ਅਤੇ ਸਮਰਪਿਤ ਭਾਰਤੀਆਂ ਦੀ ਇਕ ਢਾਣੀ ਸੀ, ਜਿਸ ਵਿਚ ਏ. ਸੀ. ਐਨ. ਨੈਂਬੀਆਰ, ਐਨ. ਜੀ. ਗੰਪੁਲੇ, ਆਬਿਦ ਹਸੈਨ, ਐਨ. ਜੀ. ਸਵਾਮੀ, ਐਨ. ਆਰ. ਵਿਆਸ, ਗਿਰਿਜਾ ਮੁਖਰਜੀ ਵਰਗੇ ਲੋਕ ਸ਼ਾਮਿਲ ਸਨ । ਆਜ਼ਾਦ ਹਿੰਦ ਸੈਂਟਰ ਨੂੰ ਵਿਦੇਸ਼ੀ ਸਿਫ਼ਾਰਤੀ ਮਿਸ਼ਨ ਦਾ ਦਰਜਾ ਪ੍ਰਾਪਤ ਹੋਇਆ ਤੇ ਉਸਦੇ ਮੈਂਬਰਾਂ ਨੂੰ ਸਾਰੇ ਸੰਬੰਧਿਤ ਅਧਿਕਾਰ ਦਿੱਤੇ ਗਏ । ਇਸ ਸੈਂਟਰ ਦੀਆਂ ਗਤੀਵਿਧੀਆਂ ਨੂੰ ਨਿਮਨ-ਲਿਖਤ ਲੀਹਾਂ ਤੇ ਵਿਸਤ੍ਰਿਤ ਕੀਤਾ ਗਿਆ :

(i) 'ਆਜ਼ਾਦ ਹਿੰਦ ਰੇਡੀਓ', 'ਨੈਸ਼ਨਲ ਕਾਂਗਰਸ ਰੇਡੀਓ' ਅਤੇ 'ਆਜ਼ਾਦ ਮੁਸਲਿਮ

ਰੇਡੀਓ' ਉਤੇ ਪ੍ਰਸਾਰਨਾਂ ਦਾ ਪ੍ਰਬੰਧ ਕਰਨਾ ।

(ii) ਜਰਮਨ ਅਤੇ ਅੰਗ੍ਰੇਜ਼ੀ ਵਿਚ 'ਆਜ਼ਾਦ ਹਿੰਦ' ਨਾਂ ਦੇ ਦੁਭਾਸ਼ੀ ਰਸਾਲੇ ਦਾ ਸੰਪਾਦਨ ਅਤੇ ਪ੍ਰਕਾਸ਼ਨ ਕਰਨਾ। ਇਸ ਵਿੱਚ ਭਾਰਤ ਦੀ ਰਾਜਨੀਤੀ, ਆਰਥਿਕਤਾ, ਸੱਭਿਆਚਾਰ, ਦਰਸ਼ਨ ਅਤੇ ਕਲਾਵਾਂ ਦੇ ਹਰ ਸੰਭਵ ਪੱਖ ਤੇ ਸੂਚਨਾਵਾਂ ਅਤੇ ਲੇਖ ਛਪਦੇ ਸਨ ਤੇ ਇਹ ਰਸਾਲਾ ਸਾਰੇ ਯੋਰਪ ਵਿਚ ਭੇਜਿਆ ਜਾਂਦਾ ਸੀ ।

(iii) ਜਰਮਨੀ ਵਿਚ ਵਸਦੇ ਭਾਰਤੀ ਸਮਾਜ ਨੂੰ ਜੱਥੇਬੰਦ ਕਰਨਾ ਤੇ ਉਹਨਾਂ ਦਾ ਧਿਆਨ ਰੱਖਣਾ ।

(iv) ਯੋਰਪ ਦੇ ਸਾਰੇ ਦੇਸ਼ਾਂ ਵਿਚ ਕੰਮ ਕਰ ਰਹੇ ਆਜ਼ਾਦ ਹਿੰਦ ਸੈਂਟਰਾਂ ਦੀਆਂ ਗਤੀਵਿਧੀਆਂ ਦਾ ਸਮੀਕਰਣ ਕਰਨਾ ।

(v) ਉੱਤਰੀ ਅਫਰੀਕਾ ਦੇ ਭੂਤਪੂਰਵ ਭਾਰਤੀ ਜੰਗੀ ਕੈਦੀਆਂ ਨੂੰ ਲੈ ਕੇ ਤਿਆਰ ਕੀਤੀ ਜਾ ਰਹੀ 'ਹਿੰਦੀ ਲਸ਼ਕਰ' ਜਾਂ 'ਆਜ਼ਾਦ ਹਿੰਦ ਫੌਜ' ਨਾਲ ਤਾਲਮੇਲ ਅਤੇ ਡੂੰਘਾ ਸੰਪਰਕ ਕਾਇਮ ਕਰਨਾ ਤੇ ਇਸਦੇ ਫੌਜੀਆਂ ਦੀ ਦੇਖਭਾਲ ਕਰਨੀ ।

(vi) ਮੱਧ ਫਰਵਰੀ 1942 ਵਿਚ ਸਿੰਗਾਪੁਰ ਦੇ ਹਾਰਣ ਮਗਰੋਂ ਵਿਸ਼ੇਸ਼ ਤੌਰ ਤੇ ਮਹੱਤਵਪੂਰਨ ਬਣੀ ਦੱਖਣ-ਪੂਰਬੀ ਏਸ਼ੀਆ ਦੀ ਇੰਡੀਅਨ ਇੰਡੀਪੈਂਡੈਂਸ ਲੀਗ ਨਾਲ ਤਾਲਮੇਲ ਲਈ ਇਕ ਕੇਂਦਰ ਸਥਾਪਿਤ ਕਰਨਾ ।

ਆਜਾਦ ਹਿੰਦ ਸੈਂਟਰ ਨੇ ਇਕ ਯੋਜਨਾ ਆਯੋਗ ਵੀ ਬਣਾਇਆ, ਜਿਸਦਾ ਕੰਮ ਆਜ਼ਾਦ ਭਾਰਤ ਵਿਚ ਲਾਗੂ ਕਰਨ ਲਈ ਸਮਾਜਿਕ ਅਤੇ ਆਰਥਿਕ ਪੁਨਰਗਠਨ ਦੀ ਯੋਜਨਾ ਬਣਾਉਣਾ ਸੀ । ਇਸ ਸੈਂਟਰ ਨੇ ਕਾਂਗਰਸ ਦੇ ਤਿਰੰਗੇ ਤੋਂ ਆਪਣਾ ਅਧਿਕਾਰ ਚਿੰਨ੍ਹ ਬਣਾਇਆ, ਜਿਸ ਉੱਪਰ ਇਕ ਭੁੜਕਦੇ ਸ਼ੇਰ ਦਾ ਰੇਖਾ ਚਿੱਤਰ ਉੱਭਰਿਆ ਹੋਇਆ ਸੀ । ਇਸ ਸੈਂਟਰ ਨੇ ਰਾਬਿੰਦਰਨਾਥ ਟੈਗੋਰ ਦੇ 'ਜਨ ਗਣ ਮਨ' ਨੂੰ ਆਪਣਾ ਰਾਸ਼ਟਰ ਗੀਤ ਬਣਾਇਆ ਤੇ ਭਾਰਤ ਦੇ ਆਧੁਨਿਕ ਇਤਿਹਾਸ ਵਿਚ ਪਹਿਲੀ ਵਾਰੀ ਇਕ ਦੂਜੇ ਨੂੰ ਮਿਲਣ ਤੇ 'ਜੈ ਹਿੰਦ' ਆਖਣ ਦਾ ਸਾਂਝਾ ਅਤੇ ਸਦੀਵੀ ਢੰਗ ਜਾਰੀ ਕੀਤਾ । ਹੁਣ ਤੋਂ ਸੁਭਾਸ਼ ਚੰਦਰ ਨੂੰ ਪਿਆਰ ਅਤੇ ਸਤਿਕਾਰ ਦੀ ਮਿਲੀ-ਜੁਲੀ ਭਾਵਨਾ ਨਾਲ 'ਨੇਤਾ ਜੀ' ਦਾ ਨਾਂ ਪ੍ਰਾਪਤ ਹੋਇਆ । ਫਰਵਰੀ 1942 ਦੀ ਸਿੰਗਾਪੁਰ ਦੀ ਹਾਰ ਤੋਂ ਤੁਰੰਤ ਮਗਰੋਂ ਹੀ ਸੁਭਾਸ਼ ਚੰਦਰ ਨੇ ਰੇਡੀਓ ਉੱਤੇ ਭਾਰਤੀਆਂ ਨੂੰ ਸੰਬੋਧਨ ਕਰਨਾ ਸ਼ੁਰੂ ਕਰ ਦਿੱਤਾ । ਆਪਣੇ ਪਹਿਲੇ ਸੰਬੋਧਨ ਵਿਚ ਉਸਨੇ ਆਪਣੇ ਦੇਸ਼ ਵਾਸੀਆਂ ਨੂੰ ਦੱਸਿਆ : "ਭਾਰਤ ਦੀ ਮੁਕਤੀ ਦਾ ਸਮਾਂ ਆ ਗਿਆ ਹੈ । ਹੁਣ ਭਾਰਤ ਉਠੇਗਾ ਤੇ ਚਿਰਾਂ ਤੋਂ ਪਈਆਂ ਗ਼ੁਲਾਮੀ ਦੀਆਂ ਬੇੜੀਆਂ ਤੋੜ ਸੁੱਟੇਗਾ । ਭਾਰਤ ਦੀ ਆਜ਼ਾਦੀ ਰਾਹੀਂ ਏਸ਼ੀਆ ਅਤੇ ਸਾਰੀ ਦੁਨੀਆ ਮਾਨਵਤਾ ਦੀ ਮੁਕਤੀ ਦੀ ਉਚੇਰੀ ਮੰਜ਼ਿਲ ਵਲ ਵਧੇਗੀ ।"

'ਹਿੰਦੀ ਲਸ਼ਕਰ' ਇਕ ਨਿਰੋਲ ਵਲੰਟੀਅਰ ਫੌਜ ਸੀ । ਇਹਨਾਂ ਫੌਜੀਆਂ ਦੀ ਚੋਣ ਭਾਰਤੀ ਜੰਗੀ ਕੈਦੀਆਂ ਵਿਚੋਂ ਦੇਸ਼ ਭਗਤੀ ਦੀ ਪ੍ਰੇਰਣਾ ਅਤੇ ਸਿੱਖਿਆ ਦੇ ਆਧਾਰ ਤੇ ਨੇਤਾ ਜੀ ਆਪ ਕਰਦੇ ਸਨ । ਬਿਨਾਂ ਕਿਸੇ ਰੰਗ, ਜ਼ਾਤ ਜਾਂ ਸ੍ਰੇਣੀ ਦੇ ਭੇਦ

ਤੋਂ ਹਿੰਦੂ, ਮੁਸਲਮਾਨ, ਸਿੱਖ, ਪੰਜਾਬੀ, ਮਰਾਠੀ, ਬੰਗਾਲੀ ਤੇ ਹੋਰਨਾਂ ਸਮੁਦਾਇਆਂ ਦੇ ਲੋਕਾਂ ਨੂੰ ਇਕਮੁੱਠ ਇਕਾਈ ਦੇ ਰੂਪ ਵਿਚ ਢਾਲਿਆ ਜਾਂਦਾ ਸੀ।

ਸੋਵੀਅਤ-ਜਰਮਨ ਯੁੱਧ ਨੇ ਭਾਰਤ ਦੀ ਉੱਤਰ-ਪੱਛਮੀ ਸੀਮਾ ਤੇ ਹਿੰਦੀ ਲਸ਼ਕਰ ਦੀ ਕ੍ਰਾਂਤੀਕਾਰੀ ਭੂਮਿਕਾ ਨਿਭਾਉਣ ਦੀ ਸੰਭਾਵਨਾ ਨਸ਼ਟ ਕਰ ਦਿੱਤੀ। ਪਰ ਤਾਂ ਵੀ ਉਸਨੇ 1944 ਵਿਚ ਫਰਾਂਸ ਪੁੱਜੀਆਂ ਐਂਗਲੋ-ਅਮਰੀਕੀ ਫੌਜਾਂ ਦਾ ਬਹਾਦਰੀ ਨਾਲ ਮੁਕਾਬਿਲਾ ਕੀਤਾ।

1941 ਵਿਚ ਧੁਰ ਪੂਰਬ ਵਿਚ ਛਿੜੇ ਯੁੱਧ ਨੇ ਅਤੇ 1942 ਵਿਚ ਸਿੰਗਾਪੁਰ ਨੂੰ ਹਰਾਉਣ ਵਿਚ ਸਫਲ ਜਾਪਾਨੀ ਫੌਜਾਂ ਦੇ ਵੇਖਣਯੋਗ ਤੀਬਰ ਹਮਲਿਆਂ ਨੇ ਭਾਰਤ ਦੀ ਆਜ਼ਾਦੀ ਦੇ ਸੰਘਰਸ਼ ਵਿਚ ਇਕ ਨਵਾਂ ਦਿਸਹਿੱਦਾ ਖੋਲ੍ਹ ਦਿੱਤਾ। ਸੁਭਾਸ਼ ਚੰਦਰ ਨੇ ਤੁਰੰਤ ਧੁਰ ਪੂਰਬ ਵਲੋਂ ਦੀ ਭਾਰਤ ਉਤੇ ਫੌਜੀ ਧਾਵੇ ਦਾ ਪ੍ਰਬੰਧ ਕਰਨ ਬਾਰੇ ਸੋਚਣਾ ਸ਼ੁਰੂ ਕਰ ਦਿੱਤਾ। ਜਦੋਂ ਬਰਮਾ ਵਿਚ ਜਾਪਾਨੀ ਫੌਜਾਂ ਭਾਰਤ ਦੇ ਬੂਹੇ ਤੇ ਖੜੋਤੀਆਂ ਸਨ, ਉਸਨੇ ਮਈ 1942 ਵਿਚ, ਜਰਮਨੀ ਦੇ ਵਿਦੇਸ਼ ਮੰਤਰੀ ਨੂੰ ਲਿਖਿਆ: "ਸਮਾਂ ਆ ਗਿਆ ਹੈ ਕਿ ਭਾਰਤ ਦੀ ਰਾਜਨੀਤਿਕ ਮੁਕਤੀ ਲਈ ਆਖ਼ਰੀ ਹੰਭਲਾ ਮਾਰਿਆ ਜਾਵੇ। ਇਸ ਕੰਮ ਲਈ ਮੇਰਾ ਧੁਰ ਪੂਰਬ ਵਿਚ ਮੌਜੂਦ ਹੋਣਾ ਅਤਿਅੰਤ ਜ਼ਰੂਰੀ ਹੈ।"

ਇਧਰ ਭਾਰਤ ਵਿਚ, ਮਹਾਤਮਾ ਗਾਂਧੀ ਦੀ ਪ੍ਰੇਰਨਾ ਤੇ, ਅਪਰੈਲ-ਮਈ 1942 ਵਿਚ, ਕਾਂਗਰਸ ਨੇ ਆਜ਼ਾਦੀ ਨੂੰ ਛੱਡ ਕੇ ਯੁੱਧ-ਸਮੇਂ ਦੌਰਾਨ ਸਮਝੌਤੇ ਬਾਰੇ ਅਖੌਤੀ ਕ੍ਰਿਸਪ ਪੇਸ਼ਕਸ਼ ਨੂੰ ਨਾ-ਮਨਜ਼ੂਰ ਕਰ ਦਿੱਤਾ। ਵਿਸ਼ੇਸ਼ ਇਹ ਕਿ ਮਹਾਤਮਾ ਗਾਂਧੀ ਅੰਗਰੇਜ਼ਾਂ ਵਿਰੁੱਧ ਆਖ਼ਰੀ ਸੰਘਰਸ਼ ਦੀ ਦਿਸ਼ਾ ਵੱਲ ਵਧ ਰਹੇ ਸਨ, ਜਿਸ ਤੋਂ ਸੁਭਾਸ਼ ਚੰਦਰ ਸੰਤੁਸ਼ਟ ਸੀ। ਕਾਂਗਰਸ ਲਈ ਗਾਂਧੀ ਜੀ ਦੇ ਤਿਆਰ ਕੀਤੇ ਮਤੇ ਦੇ ਮੂਲ ਖਰੜੇ ਵਿਚ ਉਹਨਾਂ ਆਖਿਆ: "ਭਾਰਤੀ ਫੌਜ ਇਕ ਵੱਖ ਕਿਸਮ ਦੀ ਜਮਾਤ ਹੈ ਜੋ ਨਾ ਭਾਰਤ ਦੀ ਜਨਤਾ ਦੀ ਪ੍ਰਤਿਨਿਧਤਾ ਕਰਦੀ ਹੈ ਤੇ ਨਾ ਕੋਈ ਉਸਨੂੰ ਕਿਸੇ ਪ੍ਰਕਾਰ ਵੀ ਆਪਣੀ ਸਮਝ ਸਕਦਾ ਹੈ। ਜਾਪਾਨ ਦਾ ਭਾਰਤ ਨਾਲ ਕੋਈ ਝਗੜਾ ਨਹੀਂ ਹੈ। ਜੇ ਭਾਰਤ ਆਜ਼ਾਦ ਹੋ ਜਾਂਦਾ ਹੈ ਤਾਂ ਸ਼ਾਇਦ ਸਾਡਾ ਪਹਿਲਾ ਕੰਮ ਜਾਪਾਨ ਨਾਲ ਗੱਲਬਾਤ ਕਰਨਾ ਹੋਵੇਗਾ।" ਇਸ ਤਰ੍ਹਾਂ, ਇਤਿਹਾਸ ਦੇ ਕਠੋਰ ਤਰਕ ਕਾਰਨ, ਭਾਰਤ ਦੇ ਕੌਮੀ ਅੰਦੋਲਨ ਦੀਆਂ ਦੋ ਪ੍ਰਮੁੱਖ ਲਹਿਰਾਂ ਹੌਲੀ-ਹੌਲੀ ਨੇੜੇ ਆ ਰਹੀਆਂ ਸਨ ਤੇ ਅਖ਼ੀਰ ਉਹਨਾਂ ਅਗਸਤ 1942 ਵਿਚ ਇਕ ਮਹਾਨ ਕ੍ਰਾਂਤੀ ਵਿਚ ਸਮਾਹਿਤ ਹੋ ਕੇ 944 ਵਿਚ ਆਜ਼ਾਦ ਹਿੰਦ ਫੌਜ ਦੇ ਬਹਾਦਰੀਪੂਰਨ ਹਮਲੇ ਦੇ ਰੂਪ ਵਿਚ ਢਲਣਾ ਸੀ।

ਮਈ 1942 ਦੇ ਅੰਤ ਵਿਚ ਸੁਭਾਸ਼ ਪਹਿਲੀ ਤੇ ਅੰਤਮ ਵਾਰੀ ਐਡੋਲਫ ਹਿਟਲਰ ਨੂੰ ਮਿਲਿਆ। ਉਹ ਭਾਵੇਂ ਇਸ ਮੁਲਾਕਾਤ ਤੋਂ ਸੰਤੁਸ਼ਟ ਨਹੀਂ ਸੀ ਪਰ ਇਸ ਮੁਲਾਕਾਤ ਦਾ ਇਕ ਲਾਭ ਇਹ ਹੋਇਆ ਕਿ ਹਿਟਲਰ ਨੇ ਉਸਦੇ ਪੂਰਬ ਏਸ਼ੀਆ ਜਾਣ ਲਈ ਸਹੂਲਤਾਂ ਦੇਣ ਦਾ ਫ਼ੈਸਲਾ ਪ੍ਰਵਾਨ ਕਰ ਲਿਆ। ਜਰਮਨ ਅਤੇ ਜਾਪਾਨੀ ਫੌਜੀ ਕਮਾਨਾਂ ਵਿਚਕਾਰ ਸੁਭਾਸ਼ ਦੀ ਇਕ ਹੋਰ ਕਸ਼ਟਪੂਰਨ ਯਾਤਰਾ—ਜਰਮਨੀ ਤੋਂ ਧੁਰ ਪੂਰਬ ਦੀ ਪਨਡੁੱਬੀ ਵਿਚ ਸਮੁੰਦਰ-ਯਾਤਰਾ—ਦੀ ਕੱਚ ਰਹਿਤ ਯੋਜਨਾ ਬਾਰੇ ਗੱਲਬਾਤ ਸ਼ੁਰੂ ਹੋ ਗਈ।

# 29

26 ਜਨਵਰੀ 1943 ਨੂੰ ਬਰਲਿਨ ਵਿਖੇ ਭਾਰਤ ਦੀ ਆਜ਼ਾਦੀ ਦਾ ਦਿਨ ਬੜੇ ਸ਼ਾਨਦਾਰ ਪੈਮਾਨੇ ਤੇ ਮਨਾਇਆ ਗਿਆ ਜਿਸ ਵਿਚ ਮੁੱਖ ਭਾਸ਼ਨ ਨੇਤਾ ਜੀ ਨੇ ਦਿੱਤਾ। ਦੋ ਦਿਨ ਮਗਰੋਂ ਉਸ ਨੇ ਆਖ਼ਰੀ ਵਾਰ ਭਾਰਤੀ ਲਸ਼ਕਰ ਨੂੰ ਸੰਬੋਧਨ ਕੀਤਾ। ਇਸ ਤੋਂ ਮਗਰੋਂ ਉਹ ਯੋਰਪ ਵਿਚ ਕਿਧਰੇ ਨਜ਼ਰ ਨਹੀਂ ਆਇਆ। 8 ਫ਼ਰਵਰੀ 1943 ਨੂੰ ਸੁਭਾਸ਼, ਆਬਿਦ ਹੁਸੈਨ ਨੂੰ ਨਾਲ ਲੈ ਕੇ, ਉੱਤਰੀ ਜਰਮਨੀ ਦੀ ਕੀਲ ਨਾਮਕ ਬੰਦਰਗਾਹ ਤੇ ਪੁੱਜਾ, ਜਿੱਥੇ ਫ਼ਾਰਨ ਆਫ਼ਿਸ ਦੇ ਸਕੱਤਰ ਕੈਪਲਰ, ਨੌਂਬੀਆਰ ਅਤੇ ਵਰਥ ਨੇ ਉਸ ਦਾ ਸਵਾਗਤ ਕੀਤਾ।

ਅਣਜਾਣੀ ਥਾਂ ਦੀ ਆਪਣੀ ਦੂਜੀ ਯਾਤਰਾ ਦੇ ਅਪੂਰਬ ਅਨੁਭਵ ਤੇ ਨਿਕਲਣ ਤੋਂ ਪਹਿਲਾਂ ਉਸ ਨੇ ਆਪਣੀ ਲਿਖਾਵਟ ਵਿਚ ਇਕ ਤਿੱਖਾ ਸੁਨੇਹਾ ਦਿੱਤਾ। ਇਹ ਉਸਦੀ ਆਪਣੇ ਭਰਾ ਸ਼ਰਤ ਦੇ ਨਾਂ ਬੰਗਾਲੀ ਵਿਚ ਲਿਖੀ ਇਕ ਚਿੱਠੀ ਸੀ। ਉਸਨੇ ਆਪਣੇ ਭਰਾ ਨੂੰ ਲਿਖਿਆ ਕਿ ਉਹ ਇਕ ਬੜੇ ਖ਼ਤਰਨਾਕ ਸਫ਼ਰ ਤੇ ਤੁਰਨ ਲੱਗਾ ਹੈ, ਜਿਸ ਤੋਂ ਸ਼ਾਇਦ ਉਹ ਜ਼ਿੰਦਾ ਵਾਪਿਸ ਨਾ ਆ ਸਕੇ। ਉਸ ਨੇ ਆਪਣੇ ਭਰਾ ਨੂੰ ਉਸ ਦੀ ਪਤਨੀ ਅਤੇ ਬੇਟੀ ਨੂੰ ਉਹੋ ਜਿਹਾ ਪਿਆਰ ਤੇ ਖ਼ਿਆਲ ਦੇਣ ਲਈ ਆਖਿਆ, ਜਿਹੋ ਜਿਹਾ ਉਹ ਸਾਰੀ ਉਮਰ ਸੁਭਾਸ਼ ਨੂੰ ਦਿੰਦਾ ਰਿਹਾ ਸੀ।

9 ਫਰਵਰੀ ਨੂੰ ਅਜੇ ਹਨੇਰਾ ਹੀ ਸੀ ਜਦੋਂ ਪਨਡੁੱਬੀ ਦੇ ਕਮਾਂਡਰ ਮਿਊਜ਼ਿਨਬਰਗ ਨੇ ਨੇਤਾ ਜੀ ਅਤੇ ਆਬਿਦ ਹੁਸੈਨ ਦਾ ਪਨਡੁੱਬੀ ਤੇ ਸਵਾਗਤ ਕੀਤਾ। ਉਹਨਾਂ ਦੋਵਾਂ ਦੇ ਕਿਸ਼ਤੀ ਵਿਚ ਦਾਖ਼ਿਲ ਹੁੰਦਿਆਂ ਹੀ ਦਰਵਾਜ਼ੇ ਬੰਦ ਹੋ ਗਏ ਤੇ ਕਿਸ਼ਤੀ ਸਮੁੰਦਰ ਵਿਚ ਅਲੋਪ ਹੋ ਗਈ। ਇਹ ਪਨਡੁੱਬੀ ਨੌਂ ਟਾਈਪ ਦੀ ਛੋਟੀ ਜਿਹੀ ਕਿਸ਼ਤੀ ਸੀ। ਇਸ ਕਿਸ਼ਤੀ ਅੰਦਰ ਡੀਜ਼ਲ ਦੀ ਦੁਰਗੰਧ ਭਰੀ ਸੀ ਤੇ ਮਾਹੌਲ ਗਲਘੋਟੂ ਹੋ ਰਿਹਾ ਸੀ। ਖਾਣੇ ਤਕ 'ਚੋਂ ਡੀਜ਼ਲ ਦੀ ਬੋ ਆਉਂਦੀ ਸੀ। ਇਸ ਤਰ੍ਹਾਂ ਦੇ ਮਾਹੌਲ ਵਿਚ ਨੇਤਾ ਜੀ ਨੂੰ ਤਿੰਨ ਮਹੀਨੇ ਰਹਿਣਾ ਪਿਆ। ਇਹ ਪਨਡੁੱਬੀ ਪਹਿਲਾਂ ਡੈਨਮਾਰਕ ਦੇ ਸਾਗਰਾਂ ਵਿਚੋਂ ਦੀ ਲੰਘੀ, ਫਿਰ ਨਾਰਵੇ ਤਟ ਦੇ ਭੀੜੇ ਰਸਤੇ ਅਤੇ ਉੱਤਰੀ ਸਾਗਰ ਵਿਚੋਂ ਹੁੰਦੀ ਹੋਈ ਤੇੜ ਅੰਧ ਮਹਾਂਸਾਗਰ ਜਾ ਪੁੱਜੀ। ਸ਼ੁਰੂ ਦੇ ਕੁੱਝ ਪੜਾਵਾਂ ਤਕ ਪਨਡੁੱਬੀਆਂ ਦਾ ਇਕ ਦਸਤਾ ਤੇ ਇਕ ਸੁਰੰਗ ਭੇਦੀ ਪੋਤ ਇਸ ਦੀ ਸੁਰੱਖਿਆ ਲਈ ਨਾਲ ਰਿਹਾ ਪਰ ਜਰਮਨ ਅਧਿਕਾਰ ਦੇ ਸਾਗਰ ਲੰਘ ਜਾਣ ਮਗਰੋਂ ਇਹ ਦੁਸ਼ਮਣ

ਦੇ ਤਲੀ ਅਤੇ ਹਵਾਈ, ਦੋਵਾਂ ਪ੍ਰਕਾਰ ਦੇ ਹਮਲਿਆਂ ਦਾ ਸ਼ਿਕਾਰ ਹੋ ਸਕਦੀ ਸੀ। ਹਰ ਰਾਤ ਆਪਣੀਆਂ ਬੈਟਰੀਆਂ ਚਾਰਜ ਕਰਨ ਲਈ ਪਨਡੁੱਬੀ ਨੂੰ ਤਲ ਉੱਤੇ ਆ ਕੇ ਤਰਨਾ ਪੈਂਦਾ ਸੀ। ਦਿਨ ਸਮੇਂ ਇਹ ਸਮੁੰਦਰ ਵਿਚ ਡੁੱਬ ਕੇ ਸਫ਼ਰ ਕਰਦੀ ਸੀ। ਇਸ ਸਮੁੰਦਰੀ ਸਫ਼ਰ ਤੇ ਤੁਰਨ ਤੋਂ ਪਹਿਲਾਂ ਨੇਤਾ ਜੀ ਨੂੰ ਸਾਫ਼ ਤੌਰ ਤੇ ਦੱਸ ਦਿੱਤਾ ਗਿਆ ਸੀ ਕਿ ਉਹ ਆਪਣੀ ਜ਼ਿੰਮੇਦਾਰੀ ਤੇ ਸਫ਼ਰ ਕਰ ਰਿਹਾ ਸੀ ਤੇ ਉਸਨੂੰ ਸੁਰੱਖਿਆ ਯਾਤਰਾ ਦਾ ਕੋਈ ਯਕੀਨ ਨਹੀਂ ਦੁਆਇਆ ਜਾ ਰਿਹਾ ਸੀ। ਉਸਨੇ ਬਿਨਾਂ ਕਿਸੇ ਝਿਜਕ ਤੋਂ ਇਹ ਸ਼ਰਤ ਪਰਵਾਨ ਕਰ ਲਈ ਸੀ।

ਪਨਡੁੱਬੀ ਵਿਚ ਜ਼ਿੰਦਾ ਰਹਿਣ ਦੇ ਅਤਿਅੰਤ ਕਰੜੇ ਹਾਲਾਤ ਵਿੱਚ ਵੀ ਨੇਤਾ ਜੀ ਨੇ ਇਕ ਦਿਨ ਵੀ ਆਰਾਮ ਨਹੀਂ ਕੀਤਾ। ਪਹਿਲੇ ਦਿਨ ਤੋਂ ਹੀ ਉਹ ਪੂਰਬ ਏਸ਼ੀਆ ਵਿਚ ਹੋਣ ਵਾਲੇ ਸੰਘਰਸ਼ ਦੀਆਂ ਯੋਜਨਾਵਾਂ ਤੇ ਕੰਮ ਕਰਨ ਲੱਗ ਪਿਆ। ਆਪਣੀ ਆਦਤ ਅਨੁਸਾਰ ਉਸ ਨੇ ਇਸ ਕੰਮ ਨੂੰ ਪੂਰੇ ਗਹੁ ਨਾਲ ਤੇ ਇਸ ਦੀਆਂ ਸਾਰੀਆਂ ਬਾਰੀਕੀਆਂ ਨੂੰ ਸਮਝ ਕੇ ਕਰਨਾ ਸੀ। ਇਸ ਦਿਨ ਜਦੋਂ ਉਹ 'ਰਾਣੀ ਝਾਂਸੀ ਰੈਜਮੰਟ' ਬਣਾਉਣ ਦੇ ਆਪਣੇ ਪਿਆਰੇ ਵਿਸ਼ੇ ਤੇ ਕੰਮ ਕਰ ਰਿਹਾ ਸੀ ਤਾ ਦੁਸ਼ਮਣ ਦਾ ਇਕ ਸਾਮਾਨ ਢੋਣ ਵਾਲਾ ਜਹਾਜ਼ ਨਜ਼ਰੀਂ ਪਿਆ। ਫੌਰਨ ਉਸ ਉੱਤੇ ਹਮਲਾ ਕਰਨ ਦਾ ਆਦੇਸ਼ ਦਿੱਤਾ ਗਿਆ। ਚਾਲਕਾਂ ਵਿਚੋਂ ਇਕ ਆਦਮੀ ਦੀ ਗਲਤੀ ਨਾਲ ਪਨਡੁੱਬੀ ਤਲ ਤੇ ਆ ਗਈ। ਪਨਡੁੱਬੀ ਵੇਖਦਿਆਂ ਹੀ ਸਾਮਾਨ ਵਾਲੇ ਜਹਾਜ਼ ਨੇ ਫ਼ੌਰਨ ਆਪਣੀ ਦਿਸ਼ਾ ਬਦਲੀ ਤੇ ਪਨਡੁੱਬੀ ਵਿਚ ਵੱਜਣ ਦੇ ਇਰਾਦੇ ਨਾਲ ਪੂਰੀ ਰਫ਼ਤਾਰ ਨਾਲ ਦੌੜਿਆ। ਕੈਪਟਨ ਨੇ ਚੀਕ ਕੇ ਡੁਬਕੀ ਲਾਉਣ ਦਾ ਹੁਕਮ ਦਿੱਤਾ। ਪਰ ਪਹਿਲਾਂ ਹੋਈ ਗਲਤੀ ਕਾਰਨ ਉਸ ਦੇ ਉਦੇਸ਼ ਦੀ ਤੁਰੰਤ ਪਾਲਣਾ ਨਹੀਂ ਹੋ ਸਕਦੀ ਸੀ। ਕੁੱਝ ਪਲਾਂ ਦੇ ਅੰਤਰ ਨੇ ਹੀ ਇਸ ਪਨਡੁੱਬੀ ਨੂੰ ਤਬਾਹ ਹੋਣੋਂ ਬਚਾ ਲਿਆ। ਕੁਦਰਤੀ ਤੌਰ ਤੇ ਹੀ ਹਰ ਕੋਈ ਸਹਿਮਿਆ ਪਿਆ ਸੀ। ਪਰ ਹਸਨ ਨੇ ਵੇਖਿਆ ਕਿ ਹਰ ਕੋਈ ਸਹਿਮਿਆ ਹੋਇਆ ਨਹੀਂ ਸੀ। ਜਦੋਂ ਬਹੁਤੇ ਚਿਹਰਿਆਂ ਤੇ ਮੌਤ ਲਿਖੀ ਪਈ ਦਿਸ ਰਹੀ ਸੀ ਤਾਂ ਸੁਭਾਸ਼ ਖਿਝ ਕੇ ਆਖ ਰਿਹਾ ਸੀ : "ਹਸਨ ! ਮੈਂ ਇਹ ਗੱਲ ਦੋ ਵਾਰ ਦੁਹਰਾਈ ਹੈ। ਤੂੰ ਲਿਖ ਕਿਉਂ ਨਹੀਂ ਰਿਹਾ ?" ਇਸੇ ਦੌਰਾਨ ਹੁਣੇ-ਹੁਣੇ ਡੁਬਕੀ ਮਾਰਨ ਵਾਲੀ ਪਨਡੁੱਬੀ ਨੂੰ ਹਲੂਣਾ ਦਿੰਦਾ ਦੁਸ਼ਮਣ ਦਾ ਸਾਮਾਨ ਵਾਲਾ ਜਹਾਜ਼ ਘਰ-ਘਰ ਕਰਦਾ ਪਨਡੁੱਬੀ ਦੇ ਉੱਤੋਂ ਦੀ ਲੰਘ ਰਿਹਾ ਸੀ। ਮਗਰੋਂ ਅਮਲੇ-ਫੈਲੇ ਨੂੰ ਸੰਬੋਧਨ ਕਰਦਿਆਂ ਕੈਪਟਨ ਨੇ ਆਖਿਆ ਕਿ ਉਹਨਾਂ ਸਭਨਾਂ ਨੂੰ ਸਤਿਕਾਰਤ ਭਾਰਤੀ ਮਹਿਮਾਨ ਅਜੀਟਨ ਤੋਂ ਮੌਤ ਜਿਹੇ ਭਿਆਨਕ ਸੰਕਟ ਵਿਚ ਵੀ ਧੀਰਜ ਤੋਂ ਕੰਮ ਕਰਨ ਦਾ ਸਬਕ ਸਿੱਖਣਾ ਚਾਹੀਦਾ ਹੈ।

ਦੁਸ਼ਮਣ ਦੇ ਸਮੁੰਦਰੀ ਅਤੇ ਹਵਾਈ ਜਹਾਜ਼ਾਂ ਨੂੰ ਧੋਖਾ ਦਿੰਦੀ ਹੋਈ ਪਨਡੁੱਬੀ ਅੰਧ ਮਹਾਸਾਗਰ ਵਿਚੋਂ ਦੀ ਤਰਦੀ ਗੁਡ ਹੋਪ ਅੰਤਰੀਪ ਦੇ ਦੁਆਲਿਓਂ ਲੰਘ ਕੇ, ਮੱਧ ਅਪਰੈਲ ਵਿਚ, ਹਿੰਦ ਮਹਾਂਸਾਗਰ ਵਿਚ ਜਾ ਵੜੀ। ਪਨਡੁੱਬੀ ਦੇ ਇਕ ਜਾਪਾਨੀ ਪਨਡੁੱਬੀ ਨਾਲ ਮੇਲ ਦੀ ਥਾਂ ਮੈਡਾਗਾਸਕਰ ਤੋਂ ਦੱਖਣ-ਪੱਛਮ ਵਲ ਕੋਈ ਚਾਰ ਸੌ ਸਮੁੰਦਰੀ ਮੀਲਾਂ ਦੀ ਵਿੱਥ ਤੇ ਮੋਜ਼ੰਮਬਿਕ ਖਾੜੀ ਵਿਚ ਨਿਸ਼ਚਿਤ ਕੀਤੀ ਗਈ ਸੀ।

ਇਹ ਜਾਪਾਨੀ 1-29 ਪਨਡੁੱਬੀ ਪੀਨਾਂਗ ਤੋਂ ਚੱਲ ਕੇ ਆਪਣੇ ਸਮੇਂ ਤੋਂ ਕੋਈ ਅੱਧਾ ਦਿਨ ਪਹਿਲਾਂ ਟਿਕਾਣੇ ਤੇ ਜਾ ਪੁੱਜੀ। ਇਸ ਦਾ ਕਮਾਂਡਰ ਜ਼ੂਚੀ ਇਜ਼ੂ ਸੀ। ਕਈ ਘੰਟੇ ਉਸ ਇਲਾਕੇ ਵਿਚ ਭੌਣ ਮਗਰੋਂ ਉਹਨਾਂ ਨੂੰ ਛੋਟੀ ਜਰਮਨ ਪਨਡੁੱਬੀ ਸ਼ਾਮ ਦੇ ਘੁਸਮੁਸੇ ਵਿਚੋਂ ਉਭਰਦੀ ਵਿਖਾਈ ਪਈ। ਦੋਵਾਂ ਪਨਡੁੱਬੀਆਂ ਨੂੰ ਸੂਰਜ ਚੜ੍ਹਣ ਦੀ ਉਡੀਕ ਕਰਨੀ ਪਈ। ਪਰ ਜਦੋਂ ਸੂਰਜ ਦੀ ਟਿੱਕੀ ਦਿਸੀ ਤਾਂ ਸਮੁੰਦਰ ਐਨਾ ਅਣਪੱਧਰਾ ਸੀ ਕਿ ਦੋਵਾਂ ਪਨਡੁੱਬੀਆਂ ਦਾ ਇਕੱਠੇ ਹੋਣਾ ਅਸੰਭਵ ਸੀ। ਰੇਡੀਓ ਰਾਹੀਂ ਗੱਲਬਾਤ ਕਰਨ ਵਿਚ ਬੜਾ ਖ਼ਤਰਾ ਸੀ। ਨਿਰਾਸਤਾ ਦੀ ਸਥਿਤੀ ਵਿਚ ਜਰਮਨ ਪਨਡੁੱਬੀ ਵਿਚੋਂ ਦੋ ਆਦਮੀ ਸਮੁੰਦਰ ਵਿਚ ਕੁੱਦ ਪਏ ਤੇ ਤੈਰ ਕੇ ਜਾਪਾਨੀ ਪਨਡੁੱਬੀ ਤਕ ਜਾ ਪੁੱਜੇ। ਹੱਥ ਹਿਲਾ-ਹਿਲਾ ਕੇ ਦੋਵਾਂ ਕਿਸ਼ਤੀਆਂ ਵਿਚੋਂ ਇਸ਼ਾਰੇ ਕੀਤੇ ਜਾਂਦੇ ਰਹੇ, ਪਰ ਸਮੁੰਦਰ ਪੱਧਰਾ ਨਾ ਹੋਇਆ। ਅਖ਼ੀਰ ਦੋਵੇਂ ਜਰਮਨਾਂ ਨੇ ਇਕ ਰਬੜ ਦਾ ਬੇੜਾ ਇਕ ਮਜ਼ਬੂਤ ਰੱਸੇ ਨਾਲ ਕਿਸ਼ਤੀ ਨੂੰ ਬੰਨ੍ਹਿਆ ਤੇ ਉਸ ਤੇ ਸਵਾਰ ਹੋ ਕੇ ਆਪਣੀ ਪਨਡੁੱਬੀ ਵਲ ਤੁਰੇ। ਨੇਤਾ ਜੀ ਅਤੇ ਹਸਨ ਰੱਸੇ ਨੂੰ ਚੰਮੜ ਕੇ ਉਭਰਦੀਆਂ ਲਹਿਰਾਂ ਅਤੇ ਲਪਕਦੇ ਮਗਰਮੱਛਾਂ ਵਿਚੋਂ ਦੀ ਹੌਲੀ-ਹੌਲੀ ਅੱਗੇ ਵਧੇ ਤੇ ਰਬੜ ਦੇ ਬੇੜੇ ਤੇ ਜਾ ਚੜ੍ਹੇ। ਇਹ ਕਿਸ਼ਤੀ ਪ੍ਰੀਵਰਤਨ 24 ਅਪਰੈਲ ਨੂੰ ਹੋਇਆ ਅਤੇ ਤੁਰੰਤ ਰੇਡੀਓ ਰਾਹੀਂ ਬਰਲਿਨ ਖ਼ਬਰ ਕਰ ਦਿੱਤੀ ਗਈ।

ਦੂਜੇ ਵਿਸ਼ਵ-ਯੁੱਧ ਦੇ ਸਾਰੇ ਇਤਿਹਾਸ ਵਿਚ ਦੁਸ਼ਮਣ ਦੇ ਹਵਾਈ ਅਤੇ ਸਮੁੰਦਰੀ ਫੌਜਾਂ ਦੇ ਅਧਿਕਾਰ ਖੇਤਰ ਵਿਚ ਮੁਸਾਫ਼ਿਰਾਂ ਦੇ ਇਕ ਪਨਡੁੱਬੀ ਤੋਂ ਦੂਜੀ ਪਨਡੁੱਬੀ ਵਿਚ ਪ੍ਰੀਵਰਤਨ ਦੀ ਇਹ ਇਕੋ ਇਕ ਗਿਆਤ ਘਟਨਾ ਹੈ। ਜਾਪਾਨੀ ਪਨਡੁੱਬੀ ਦੇ ਅੰਗਰੇਜ਼ਾਂ ਦੀ ਗਸ਼ਤ ਵਾਲੇ ਇਲਾਕੇ ਤੋਂ ਨਿਕਲਣ ਮਗਰੋਂ ਪੀਨਾਂਗ ਤੋਂ ਰੇਡੀਓ ਰਾਹੀਂ ਸੁਨੇਹਾ ਮਿਲਿਆ ਕਿ ਮੁਸਾਫ਼ਿਰਾਂ ਨੂੰ ਸੁਮਾਤਰਾ ਦੇ ਉੱਤਰ ਵਿਚ ਸਮੁੰਦਰ ਦੇ ਤਟ ਤੋਂ ਪਰ੍ਹਾਂ ਦੇ ਛੋਟੇ ਜਿਹੇ ਸੁਨਸਾਨ ਟਾਪੂ ਸਬਾਂਗ ਉਤਾਰਿਆ ਜਾਵੇ। ਨੇਤਾ ਜੀ ਅਤੇ ਹਸਨ ਪੱਤਣ ਰੋਗ ਨਾਲ ਗ੍ਰਸਿਤ ਸਨ ਇਸ ਲਈ ਉਹਨਾਂ ਕੁੱਝ ਦਿਨ ਆਰਾਮ ਕੀਤਾ ਤੇ ਫਿਰ ਹਵਾਈ ਜਹਾਜ਼ ਰਾਹੀਂ ਉਹਨਾਂ ਨੂੰ 13 ਮਈ 1943 ਨੂੰ ਟੋਕੀਓ ਪੁਚਾਇਆ ਗਿਆ। ਪ੍ਰਸਿੱਧ ਇੰਪੀਰੀਅਲ ਹੋਟਲ ਵਿਚ ਉਹਨਾਂ ਦੇ ਠਹਿਰਨ ਦਾ ਪ੍ਰਬੰਧ ਕੀਤਾ ਗਿਆ।

ਪਨਡੁੱਬੀ ਦੀ ਲੰਮੀ ਯਾਤਰਾ ਦੌਰਾਨ ਸੁਭਾਸ਼ ਨੇ ਇਕ ਤਾਂ ਜਾਪਾਨੀ ਲੀਡਰਾਂ ਨਾਲ ਹੋਣ ਵਾਲੀ ਗੱਲਬਾਤ ਦੀ ਪੂਰੀ ਤਿਆਰੀ ਕੀਤੀ ਤੇ ਦੂਜੇ ਆਪਣਾ ਨਿਸ਼ਾਨਾ ਬਣਾ ਕੇ ਰੱਖੇ ਬੁਨਿਆਦੀ ਕੰਮ ਦੀਆਂ ਸਮੱਸਿਆਵਾਂ ਦੇ ਹੱਲ ਲੱਭਣ ਤੇ ਦਿਮਾਗ਼ ਲਗਾਇਆ। ਇਹ ਕੰਮ ਸੀ—ਪੂਰਬ ਏਸ਼ੀਆ ਦੇ ਅਰੂਪ ਅਤੇ ਭਾਂਤ-ਭਾਂਤ ਦੇ ਭਾਰਤੀ ਇਕੱਠ ਵਿਚੋਂ ਇਕ ਅਨੁਸ਼ਾਸਿਤ, ਇਕਸੁਰ ਫੌਜੀ ਜੱਥੇਬੰਦੀ ਗਠਿਤ ਕਰਕੇ ਬ੍ਰਿਟਨ ਨਾਲ ਯੁੱਧ ਕਰਨਾ।

ਨੇਤਾ ਜੀ ਨੇ ਪ੍ਰਧਾਨ ਮੰਤਰੀ ਤੋਜੋ ਨਾਲ ਹੋਣ ਵਾਲੀ ਸਿਖਰ ਵਾਰਤਾ ਦੀ ਤਿਆਰੀ ਤੇ ਪੂਰਾ ਇਕ ਮਹੀਨਾ ਕੰਮ ਕੀਤਾ। ਉਹ ਜਾਪਾਨੀ ਫੌਜ ਦੀਆਂ ਸਮੂਹ ਸ਼ਾਖਾਵਾਂ ਦੀਆਂ ਪ੍ਰਮੁਖ ਹਸਤੀਆਂ ਨੂੰ, ਮਹੱਤਵਪੂਰਨ ਰਾਜਨੀਤਿਕ ਅਤੇ ਸਿਫ਼ਾਰਤੀ

ਅਫਸਰਾਂ ਨੂੰ, ਵਿਦਵਾਨਾਂ ਅਤੇ ਪ੍ਰਮੁੱਖ ਸਿਆਸਤਦਾਨਾਂ ਨੂੰ ਮਿਲਿਆ। ਉਸ ਨੇ ਕਾਰਖਾਨਿਆਂ, ਫ਼ਾਰਮਾਂ, ਸਕੂਲਾਂ ਅਤੇ ਹਰ ਪ੍ਰਕਾਰ ਦੇ ਵਪਾਰਕ ਸਥਾਨਾਂ ਦਾ ਦੌਰਾ ਵੀ ਕੀਤਾ। ਕਿਹਾ ਜਾਂਦਾ ਹੈ ਕਿ ਮੱਧ ਜੂਨ 1943 ਵਿਚ ਹੋਈ ਪਹਿਲੀ ਮੁਲਾਕਾਤ ਵਿਚ ਹੀ ਤੋਜ਼ੋ ਉੱਪਰ 'ਨੇਤਾ ਜੀ ਦਾ ਜਾਦੂ' ਚਲ ਗਿਆ ਤੇ ਉਸਨੇ ਉਹਨਾਂ ਦੀਆਂ ਬਹੁਤ ਸਾਰੀਆਂ ਮੰਗਾਂ ਮੰਨ ਲਈਆਂ। ਅਜਿਹੀਆਂ ਦੋ ਮੁਲਾਕਾਤਾਂ ਮਗਰੋਂ ਤੋਜ਼ੋ ਨੇ ਸੁਭਾਸ਼ ਨੂੰ ਜਾਪਾਨੀ ਡੀਤ (ਪਾਰਲੀਮੈਂਟ) ਆਉਣ ਦਾ ਸੱਦਾ ਦਿੱਤਾ ਤੇ ਉਸਦੀ ਮੌਜੂਦਗੀ ਵਿਚ ਪ੍ਰਧਾਨ ਮੰਤਰੀ ਤੋਜ਼ੋ ਨੇ ਭਾਰਤ ਦੀ ਸੰਪੂਰਨ ਆਜ਼ਾਦੀ ਦੇ ਕੰਮ ਲਈ ਪੂਰਨ ਅਤੇ ਬਿਨਾਂ ਸ਼ਰਤ ਸਹਾਇਤਾ ਦੇਣ ਦਾ ਸਰਕਾਰੀ ਐਲਾਨ ਕੀਤਾ। ਦੂਜੇ ਵਿਸ਼ਵ-ਯੁੱਧ ਦੌਰਾਨ ਕਿਸੇ ਵੀ ਵਿਦੇਸ਼ੀ ਰਾਜ ਦੇ ਪ੍ਰਮੁੱਖ ਵਲੋਂ ਜਾਰੀ ਕੀਤਾ ਇਹ ਪਹਿਲਾ ਆਪਣੀ ਕਿਸਮ ਦਾ ਐਲਾਨ ਸੀ। ਇਹੋ ਜਿਹਾ ਐਲਾਨ ਨਾ ਸੁਭਾਸ਼ ਹੀ ਹਿਟਲਰ ਦੀ ਜਰਮਨੀ ਤੋਂ ਕਰਾ ਸਕਿਆ ਸੀ ਤੇ ਨਾ ਹੀ ਗਾਂਧੀ ਜੀ ਤੇ ਹੋਰ ਭਾਰਤੀ ਨੇਤਾ ਯੁੱਧ ਦੌਰਾਨ ਬ੍ਰਿਟਿਸ਼ ਸਰਕਾਰ ਜਾਂ ਉਸ ਦੇ ਕਿਸੇ ਮਿੱਤਰ ਦੇਸ਼ ਤੋਂ ਅਜਿਹੀ ਬਚਨ-ਬੱਧਤਾ ਕਢਵਾ ਸਕੇ ਸਨ।

ਪਹਿਲਾ ਦੌਰ ਜਿੱਤ ਲੈਣ ਮਗਰੋਂ ਨੇਤਾ ਜੀ ਨੇ ਸਾਰੀ ਦੁਨੀਆ ਨੂੰ ਆਪਣੇ ਜਾਪਾਨ ਵਿਚ ਮੌਜੂਦ ਹੋਣ ਦੀ ਖ਼ਬਰ ਦੇ ਦਿੱਤੀ। ਇਸ ਖ਼ਬਰ ਤੋਂ ਏਸ਼ੀਆ ਭਰ ਦੇ ਭਾਰਤੀਆਂ ਅੰਦਰ ਖ਼ੁਸ਼ੀ ਦੀ ਲਹਿਰ ਦੌੜ ਗਈ ਤੇ ਦੁਸ਼ਮਣ ਧੜੇ ਵਿਚ ਤਰਥੱਲੀ ਪੈ ਗਈ। ਉਸ ਨੇ ਭਾਰਤ ਦੀ ਆਜ਼ਾਦੀ ਦੀ ਲਹਿਰ ਵਿਚ ਕ੍ਰਿਆਤਮਕ ਅਤੇ ਸੰਪੂਰਨ ਸਹਾਇਤਾ ਲਈ ਪੂਰਬ ਏਸ਼ੀਆ ਵਿਚ ਵਸਦੇ ਆਪਣੇ ਦੇਸ਼ ਵਾਸੀਆਂ ਦੇ ਨਾਂ ਰੇਡੀਓ ਤੇ ਪੁਰਜੋਸ਼ ਭਾਸ਼ਨ ਕੀਤਾ। ਆਪਣੇ ਪ੍ਰਸਾਰਿਤ ਭਾਸ਼ਨ ਵਿਚ ਉਸ ਨੇ ਆਖਿਆ :

"ਸਾਡੇ ਦੇਸ਼ਵਾਸੀ ਭਰਾ ਤੇ ਭੈਣਾਂ ਆਪਣੇ ਹਾਲਾਤ ਦੇ ਮੁਤਾਬਿਕ ਭਾਰਤ ਵਿਚ ਆਪਣਾ ਪੂਰਾ ਜ਼ੋਰ ਲਾ ਰਹੇ ਹਨ ਪਰ ਦੁਸ਼ਮਣ ਬੜਾ ਜ਼ਾਲਿਮ ਤੇ ਬੁਖਲਾਇਆ ਹੋਇਆ ਹੈ। ਉਸ ਦੇ ਪਾਸ ਬੜਾ ਗੋਲੀ-ਸਿੱਕਾ ਹੈ। ਅਜਿਹੇ ਜ਼ਾਲਿਮ ਦੁਸ਼ਮਣ ਦੇ ਸਾਹਮਣੇ ਕਿੱਡੀ-ਵੱਡੀ ਸਿਵਲ ਨਾ-ਫ਼ਰਮਾਨੀ, ਤੋੜ-ਫੋੜ ਜਾਂ ਕ੍ਰਾਂਤੀਕਾਰੀ ਦਹਿਸ਼ਤ-ਗਰਦੀ ਹੋਵੇ, ਕਿਸੇ ਕੰਮ ਨਹੀਂ ਆਉਂਦੀ। ਦੁਸ਼ਮਣ ਪਹਿਲਾਂ ਹੀ ਤਲਵਾਰ ਖਿੱਚੀ ਖਲੋਤਾ ਹੈ। ਇਸ ਲਈ ਤਲਵਾਰ ਨਾਲ ਹੀ ਉਸ ਦਾ ਮੁਕਾਬਲਾ ਕਰਨਾ ਬਣਦਾ ਹੈ। ਭਾਰਤ ਵਿਚ ਵਸਦੇ ਆਪਣੇ ਦੇਸ਼ਵਾਸੀਆਂ ਲਈ ਹਥਿਆਰਬੰਦ ਕ੍ਰਾਂਤੀ ਦਾ ਆਯੋਜਨ ਜਾਂ ਆਧੁਨਿਕ ਹਥਿਆਰਾਂ ਨਾਲ ਲੈਸ ਬ੍ਰਿਟਿਸ਼ ਫੌਜਾਂ ਨਾਲ ਲੋਹਾ ਲੈਣਾ ਸੰਭਵ ਨਹੀਂ ਹੈ। ਇਸ ਲਈ ਇਸ ਕੰਮ ਦੀ ਜ਼ਿੰਮੇਦਾਰੀ ਵਿਦੇਸ਼ਾਂ ਵਿਚ ਰਹਿੰਦੇ ਭਾਰਤੀਆ ਨੂੰ ਤੇ ਵਿਸ਼ੇਸ਼ ਤੌਰ ਤੇ ਪੂਰਬ ਏਸ਼ੀਆ ਵਿਚ ਰਹਿੰਦੇ ਭਾਰਤੀਆਂ ਨੂੰ ਆਪਣੇ ਸਿਰ ਲੈਣੀ ਚਾਹੀਦੀ ਹੈ।..."

"ਸਮਾਂ ਆ ਚੁੱਕਾ ਹੈ। ਹਰ ਦੇਸ਼ ਭਗਤ ਭਾਰਤੀ ਲਈ ਮੈਦਾਨੇ-ਜੰਗ ਵੱਲ ਵਧਣਾ ਲਾਜ਼ਮੀ ਹੈ। ਜਦੋਂ ਸੁਤੰਤਰਤਾ ਪ੍ਰੇਮੀ ਭਾਰਤੀਆਂ ਦਾ ਲਹੂ ਧਰਤੀ ਤੇ ਵਗੇਗਾ, ਉਦੋਂ ਹੀ ਭਾਰਤ ਆਜ਼ਾਦ ਹੋਵੇਗਾ।"

3 ਜੁਲਾਈ 1943 ਨੂੰ ਸੁਭਾਸ਼ ਪੁਰਾਣੇ ਭਾਰਤੀ ਕ੍ਰਾਂਤੀਕਾਰੀ ਰਾਸ ਬਿਹਾਰੀ ਬੋਸ ਨੂੰ ਨਾਲ ਲੈ ਕੇ ਸਿੰਗਾਪੁਰ ਪੁੱਜਾ। ਇੰਡੀਅਨ ਇੰਡੀਪੈਂਡੈਂਸ ਲੀਗ ਦੇ ਨੇਤਾਵਾਂ ਅਤੇ ਆਜ਼ਾਦ ਹਿੰਦ ਫੌਜ ਦੇ ਅਫ਼ਸਰਾਂ ਅਤੇ ਸਿਪਾਹੀਆਂ ਨੇ ਉਨ੍ਹਾਂ ਦਾ ਪੁਰਜੋਸ਼ ਸਵਾਗਤ ਕੀਤਾ।

# 30

ਨੇਤਾ ਜੀ ਦੇ ਪੂਰਬ ਏਸ਼ੀਆ ਪੁੱਜਣ ਤੋਂ ਇਕ ਵਰ੍ਹਾ ਪਹਿਲਾਂ ਤਕ ਇਥੋਂ ਦੇ ਭਾਰਤੀ ਦੇਸ਼ ਭਗਤਾਂ ਨੇ ਭਾਰਤ ਦੇ ਸੁਤੰਤਰਤਾ ਸੰਗਰਾਮ ਨੂੰ ਜੱਥੇਬੰਦ ਕਰਨ ਲਈ ਬੜੀਆਂ ਭਾਰੀ ਕੋਸ਼ਿਸ਼ਾਂ ਕੀਤੀਆਂ ਸਨ। ਮੋਹਨ ਸਿੰਘ ਦੀ ਪਹਿਲ ਤੇ ਇਕ ਨੌਜਵਾਨ ਉਤਸ਼ਾਹੀ ਜਾਪਾਨੀ ਅਫ਼ਸਰ ਇਵੈਚੀ ਫੁਜ਼ੀਵਾਰਾ ਦੀ ਸ਼ਕਤੀਸ਼ਾਲੀ ਸਹਾਇਤਾ ਨਾਲ ਆਜ਼ਾਦ ਹਿੰਦ ਫੌਜ ਖੜ੍ਹੀ ਕਰਨ ਦੀ ਕੋਸ਼ਿਸ਼ ਵੀ ਹੋਈ ਸੀ। ਇੰਡੀਅਨ ਇੰਡੀਪੈਂਡੈਂਸ ਲੀਗ ਦੇ ਆਗੂ ਰਾਸ ਬਿਹਾਰੀ ਬੋਸ ਸਨ ਤੇ ਆਜ਼ਾਦ ਹਿੰਦ ਫੌਜ ਮੋਹਨ ਸਿੰਘ ਦੀ ਕਮਾਨ ਵਿਚ ਸੀ। ਦੁਰਭਾਗਵਸ ਆਗੂਆਂ ਦੀ ਅਯੋਗਤਾ ਅਤੇ ਅੰਤਰ-ਰਾਸ਼ਟਰੀ ਮਾਮਲਿਆਂ ਬਾਰੇ ਨਾ-ਤਜਰਬੇਕਾਰੀ ਕਾਰਨ ਅੰਦੋਲਨ ਸਫਲ ਨਾ ਹੋ ਸਕਿਆ। ਜਦੋਂ ਸੁਭਾਸ਼ ਇਥੇ ਪੁੱਜਿਆ ਤਾਂ ਇਸਦੀ ਹਾਲਤ ਖੇਰੂੰ-ਖੇਰੂੰ ਸੀ ਤੇ ਆਜ਼ਾਦ ਹਿੰਦ ਫੌਜ ਢਹਿੰਦੀ ਕਲਾ ਵਿਚ ਸੀ। ਸੁਭਾਸ਼ ਨੇ ਬਿਨਾਂ ਸਮਾਂ ਗੁਆਇਆਂ, ਪੂਰਬ ਏਸ਼ੀਆ ਵਿਚ ਆਜ਼ਾਦੀ ਦੀ ਲਹਿਰ ਨੂੰ ਮੁੜ ਜੱਥੇਬੰਦ ਅਤੇ ਪੱਕੇ ਪੈਰੀਂ ਕਰਨ ਲਈ ਅਤੇ ਆਜ਼ਾਦ ਹਿੰਦ ਫੌਜ ਨੂੰ ਨਵੇਂ ਸਿਰਿਓਂ ਗਠਿਤ ਕਰਨ ਲਈ ਲਗਾਤਾਰ, ਅਣਥੱਕ ਅਤੇ ਖੁਰਾ-ਖੋਜ ਮੁਹਿੰਮ ਚਲਾ ਦਿੱਤੀ।

4 ਜੁਲਾਈ 1943 ਨੂੰ ਇੰਡੀਅਨ ਇੰਡੀਪੈਂਡੈਂਸ ਲੀਗ ਦਾ ਆਮ ਇਜਲਾਸ ਸਿੰਗਾਪੁਰ ਵਿਖੇ ਹੋਇਆ, ਜਿਸ ਵਿਚ ਸਾਰੇ ਪੂਰਬ ਏਸ਼ੀਆ ਦੇ ਪ੍ਰਤੀਨਿਧਾਂ ਨੇ ਭਾਗ ਲਿਆ। ਰਾਸ ਬਿਹਾਰੀ ਬੋਸ ਨੇ ਬੜੇ ਸ਼ਾਨਦਾਰ ਅਤੇ ਨੀਤੀਵਾਨ ਢੰਗ ਨਾਲ ਸਾਰੇ ਅੰਦੋਲਨ ਦੀ ਅਗਵਾਈ ਸੁਭਾਸ਼ ਚੰਦਰ ਦੇ ਹਵਾਲੇ ਕਰ ਦਿੱਤੀ। ਲੀਗ ਦੇ ਨਵੇਂ ਪ੍ਰਧਾਨ ਰੂਪ ਵਿਚ ਨੇਤਾ ਜੀ ਨੇ ਆਪਣੇ ਭਾਸ਼ਨ ਵਿਚ ਭਾਰਤ ਅੰਦਰ ਭਾਰਤੀ ਜਨਤਾ ਵਲੋਂ ਕੀਤੇ ਜਾ ਰਹੇ ਵੀਰਤਾਪੂਰਨ ਸੰਘਰਸ਼ ਦੀ ਚਰਚਾ ਕੀਤੀ ਅਤੇ ਪੂਰਬ ਏਸ਼ੀਆ ਵਿਚ ਵਸਦੇ ਭਾਰਤੀਆਂ ਸਾਮ੍ਹਣੇ ਪਏ ਕੰਮਾਂ ਦੀ ਰੂਪਰੇਖਾ ਉਲੀਕੀ। ਉਸਨੇ ਕਿਹਾ : ''ਭਾਰਤ ਦੇ ਸੁਤੰਤਰਤਾ ਸੰਗਰਾਮ ਦੇ ਇਤਿਹਾਸ ਵਿਚ ਅਪ੍ਰਤੱਖ ਤੋਂ ਪ੍ਰਤੱਖ ਵਿਰੋਧ ਵਿਚ ਬਦਲੀ ਮਾਨਸਿਕਤਾ ਦੇ ਪ੍ਰਤੀਕ ਵੱਜੋਂ ਅਗਸਤ 1942 ਇਕ ਨਾ ਭੁਲਾਏ ਜਾਣ ਯੋਗ ਮੀਲ-ਪੱਥਰ ਹੋਵੇਗਾ। ਸਮਾਂ ਆ ਗਿਆ ਹੈ ਕਿ ਹੁਣ ਅਸੀਂ ਆਪਣੇ ਸੰਘਰਸ਼ ਦੇ ਅਗਲੇ ਪੜਾਅ ਵੱਲ ਵਧੀਏ। ਇਸ ਜੱਥੇਬੰਦੀ ਦਾ ਉਦੇਸ਼ ਅਤੇ ਟੀਚਾ ਬ੍ਰਿਟਿਸ਼ ਸਾਮਰਾਜਵਾਦ ਦੇ ਵਿਰੁੱਧ ਹਥਿਆਰ ਚੁੱਕਣਾ ਹੋਵੇਗਾ।'' ਨੇਤਾ ਜੀ ਦੀ ਭਾਸ਼ਨ-ਕਲਾ

ਤੇ ਸਾਰੇ ਸ੍ਰੋਤੇ ਮੁਗਧ ਹੋਏ ਬੈਠੇ ਸਨ। ਉਸਦਾ ਭਾਸ਼ਨ ਬੜਾ ਸਪਸ਼ਟ ਤੇ ਖਰਾ-ਖਰਾ ਸੀ, ਜੋ ਸਿੱਧਾ ਲੋਕਾਂ ਦੇ ਦਿਲ-ਦਿਮਾਗ਼ ਨੂੰ ਛੋਹ ਰਿਹਾ ਸੀ। ਉਸਨੇ ਆਪਣੇ ਕ੍ਰਾਂਤੀਕਾਰੀ ਅਨੁਭਵਾਂ ਦਾ ਸਾਰਾਂਸ਼ ਬਹੁਤ ਸਰਲ ਸ਼ਬਦਾਂ ਵਿਚ ਬਿਆਨ ਕੀਤਾ। ਉਸਨੇ ਆਖਿਆ ਕਿ ਆਜ਼ਾਦੀ ਦੀ ਆਖ਼ਰੀ ਲੜਾਈ ਦੋ ਥੁੜ੍ਹਾਂ ਕਾਰਨ ਰੁਕੀ ਹੋਈ ਹੈ; ਇਕ, ਆਜ਼ਾਦੀ ਦੀ ਫੌਜ ਬਾਝੋਂ ਤੇ ਦੂਜੇ, ਉਸ ਅਸਥਾਈ ਸਰਕਾਰ ਬਾਝੋਂ ਜਿਸਦੇ ਝੰਡੇ ਹੇਠਾਂ ਇਸ ਫੌਜ ਨੇ ਜੰਗ ਵਿਚ ਕੁੱਦਣਾ ਹੈ। ਪੂਰਬ ਏਸ਼ੀਆ ਦੇ ਭਾਰਤੀਆਂ ਨੇ ਆਪਣੇ ਚੁਣੇ ਹੋਏ ਆਗੂ ਨੂੰ ਭਰਪੂਰ ਸਮਰਥਨ ਦਿੱਤਾ। ਉਹੋ ਰਾਸ਼ਟ੍ਰੀ ਤਿਰੰਗਾ ਜਿਸਨੂੰ 1942 ਵਿਚ ਭਾਰਤ ਅੰਦਰ ਬ੍ਰਿਟਿਸ਼ ਸਾਮਰਾਜਵਾਦੀਆਂ ਨੇ ਪੈਰਾਂ ਹੇਠ ਮਿਧਿਆ ਅਤੇ ਲਤਾੜਿਆ ਸੀ, ਇਕ ਵਾਰੀ ਫਿਰ ਪੂਰਬ ਏਸ਼ੀਆ ਦੇ ਭਾਰਤੀਆਂ ਨੇ ਉੱਚਾ ਚੁੱਕ ਕੇ ਝੁਲਾਇਆ ਤੇ ਜੰਗ ਮੁੜ ਆਰੰਭ ਹੋ ਗਈ।

ਸੰਘਰਸ਼ ਨੂੰ ਕਾਮਿਆਬ ਅੰਤ ਤਕ ਪੁਚਾਣ ਲਈ ਨੇਤਾ ਜੀ ਨੇ ਤਨ, ਮਨ, ਧਨ ਨਾਲ ਹਰ ਸੰਭਵ ਸਾਧਨ ਜੁਟਾਉਣ ਦੀ ਮੰਗ ਕੀਤੀ। ਪੂਰਬ ਏਸ਼ੀਆ ਵਿਚ ਵਸਦੇ ਉਸਦੇ ਦੇਸ਼ ਵਾਸੀਆਂ ਨੇ ਉਸਦੀ ਮੰਗ ਤੇ ਇਹੋ ਜਿਹਾ ਸ਼ਾਨਦਾਰ ਹੁੰਗਾਰਾ ਭਰਿਆ ਜਿਸਦੀ ਮਿਸਾਲ 1857 ਤੋਂ ਲੈ ਕੇ ਅੱਜ ਤਕ ਦੇ ਸੰਘਰਸ਼ ਦੇ ਭਾਰਤੀ ਇਤਿਹਾਸ ਵਿਚ ਹੋਰ ਨਹੀਂ ਮਿਲਦੀ। ਇਸਤੋਂ ਜਨਮ ਲਿਆ ਸਮੂਹ ਪਰਵਾਸੀ ਕੌਮ ਦੀ ਵੀਰ-ਗਾਥਾ ਨੇ ਕਿ ਕਿਵੇਂ ਆਦਮੀ-ਔਰਤਾਂ, ਬੱਚੇ-ਬੁੱਢੇ, ਸਿਪਾਹੀ, ਮਜ਼ਦੂਰ, ਕਿਸਾਨ, ਵਪਾਰੀ, ਕਾਰੀਗਰਾਂ ਤੇ ਹੋਰ ਸਾਰਿਆਂ ਨੇ ਆਪਣੀ-ਆਪਣੀ ਹਸਤੀ ਨੂੰ ਭਾਰਤ ਮਾਤਾ ਦੀ ਹਸਤੀ ਵਿਚ ਰਲਾ ਦਿੱਤਾ ਤੇ ਉਸਦੀ ਮੁਕਤੀ ਲਈ ਆਪਣੇ ਸਮੂਹ ਸਾਧਨ ਪੇਸ਼ ਕਰ ਦਿੱਤੇ।

1943 ਦੀ 5 ਜੁਲਾਈ ਨੂੰ ਸੁਭਾਸ਼ ਚੰਦਰ ਨੇ 'ਆਪਣੇ ਜੀਵਨ ਦਾ ਸਭ ਤੋਂ ਵੱਧ ਗੌਰਵਪੂਰਨ ਦਿਨ' ਆਖਿਆ ਹੈ। ਇਹ ਉਹ ਦਿਨ ਹੈ ਜਦੋਂ ਉਸਨੇ ਸਰਬਉੱਚ ਕਮਾਂਡਰ ਦੇ ਤੌਰ ਤੇ ਸਿੰਗਾਪੁਰ ਦੇ ਟਾਊਨ ਹਾਲ ਦੇ ਸਾਮ੍ਹਣੇ ਵਾਲੇ ਖੁੱਲ੍ਹੇ ਮੈਦਾਨ ਵਿਚ ਜੰਗੀ ਵਿਉਂਤਾਂ ਅਨੁਸਾਰ ਖਲੋਤੀ ਆਜ਼ਾਦ ਹਿੰਦ ਫੌਜ ਦਾ ਪਹਿਲੀ ਵਾਰੀ ਮੁਆਇਨਾ ਕੀਤਾ ਸੀ। ਆਪਣੀ ਫੌਜ ਨੂੰ ਸੰਬੋਧਨ ਕਰਦਿਆਂ ਉਸਨੇ ਆਖਿਆ ਸੀ :

"ਆਪਣੇ ਹਥਿਆਰਾਂ ਦੀ ਸ਼ਕਤੀ ਨਾਲ ਤੇ ਆਪਣੇ ਲਹੂ ਨਾਲ ਮੁੱਲ ਤਾਰ ਕੇ ਤੁਸੀਂ ਆਜ਼ਾਦੀ ਨੂੰ ਵਰਨਾ ਹੈ। ਭਾਰਤ ਦੀ ਆਜ਼ਾਦੀ ਮਗਰੋਂ ਤੁਸੀਂ ਆਪਣੀ ਆਜ਼ਾਦੀ ਦੀ ਰਾਖੀ ਲਈ ਆਜ਼ਾਦ ਭਾਰਤ ਦੀ ਸਥਾਈ ਫੌਜ ਦਾ ਗਠਨ ਕਰਨਾ ਹੈ। ਅਸੀਂ ਆਪਣੇ ਦੇਸ਼ ਦੀਆਂ ਸੀਮਾਵਾਂ ਅਜਿਹੀਆਂ ਮਜ਼ਬੂਤ ਬੁਨਿਆਦਾਂ ਤੇ ਉਸਾਰਨੀਆਂ ਹਨ ਕਿ ਮੁੜ ਕਦੀ ਇਤਿਹਾਸ ਵਿਚ ਸਾਡੀ ਆਜ਼ਾਦੀ ਦੇ ਖੁੱਸਣ ਦਾ ਜ਼ਿਕਰ ਨਾ ਹੋ ਸਕੇ।..."

"ਰਾਜਨੀਤਿਕ ਗ਼ੁਲਾਮੀ ਕਾਰਨ ਸਾਡੇ ਕੋਲ ਮਕਡਨ, ਪੋਰਟ ਆਰਥਰ ਜਾਂ ਸੇਦਨ ਵਰਗੀ ਕੋਈ ਪ੍ਰੇਰਨਾ ਦੇਣ ਵਾਲੀ ਪਰੰਪਰਾ ਨਹੀਂ ਹੈ। ਤੁਹਾਡੇ ਵਿਚੋਂ ਹੀ ਆਜ਼ਾਦ ਭਾਰਤ ਦੀ ਫੌਜ ਦੇ ਭਵਿੱਖ ਦੇ ਜਰਨੈਲ ਪੈਦਾ ਹੋਣੇ ਹਨ।"

"ਮੈਂ ਤੁਹਾਨੂੰ ਵਿਸ਼ਵਾਸ਼ ਦੁਆਉਂਦਾ ਹਾਂ ਕਿ ਮੈਂ ਹਨੇਰੇ-ਉਜਾਲੇ ਵਿਚ, ਗ਼ਮੀ-

ਖ਼ੁਸ਼ੀ ਵਿਚ, ਕੁਰਬਾਨੀ-ਜਿੱਤ ਵਿਚ ਤੁਹਾਡੇ ਨਾਲ ਹੋਵਾਂਗਾ। ਮੈਂ ਤੁਹਾਨੂੰ ਭੁੱਖ, ਪਿਆਸ, ਤੰਗੀ, ਜਬਰੀ ਕੂਚ ਅਤੇ ਮੌਤ ਤੋਂ ਬਿਨਾਂ ਹੋਰ ਕੁਝ ਨਹੀਂ ਦੇ ਸਕਦਾ। ਪਰ ਜੇ ਤੁਸੀਂ ਜ਼ਿੰਦਗੀ ਤੇ ਮੌਤ ਵਿਚ ਮੇਰਾ ਸਾਥ ਦਿਓਗੇ ਤਾਂ ਮੈਂ ਤੁਹਾਨੂੰ ਜਿੱਤ ਅਤੇ ਆਜ਼ਾਦੀ ਤਕ ਪੁਚਾਵਾਂਗਾ।''

''ਮੇਰੇ ਸਿਪਾਹੀਓ! ਤੁਹਾਡਾ ਜੰਗੀ-ਨਾਅਰਾ ਹੈ—'ਦਿੱਲੀ ਚਲੋ-ਦਿੱਲੀ ਚਲੋ'। ਮੈਨੂੰ ਨਹੀਂ ਪਤਾ ਆਜ਼ਾਦੀ ਦੀ ਇਸ ਲੜਾਈ ਵਿਚ ਅਸਾਡੇ 'ਚੋਂ ਕਿੰਨੇ ਮਾਰੇ ਜਾਣਗੇ। ਪਰ ਮੈਨੂੰ ਇਹ ਜ਼ਰੂਰ ਪਤਾ ਹੈ ਕਿ ਅਖੀਰ ਜਿੱਤ ਸਾਡੀ ਹੋਵੇਗੀ ਤੇ ਸਾਡੇ ਵਿਚੋਂ ਜ਼ਿੰਦਾ ਬਚੇ ਬਹਾਦਰਾਂ ਦਾ ਕੰਮ ਉਦੋਂ ਤਕ ਸਮਾਪਤ ਨਹੀਂ ਹੋਵੇਗਾ ਜਦੋਂ ਤਕ ਉਹ ਅੰਗ੍ਰੇਜ਼ਾਂ ਦੇ ਦੂਜੇ ਕਬਰਿਸਤਾਨ, ਪੁਰਾਣੀ ਦਿੱਲੀ ਦੇ ਲਾਲ ਕਿਲੇ, ਤੇ ਜਿੱਤ ਦੀ ਪਰੇਡ ਨਹੀਂ ਕਰ ਲੈਂਦੇ।''

ਅਗਲੇ ਤਿੰਨ ਮਹੀਨੇ ਨੇਤਾ ਜੀ ਨੇ ਸਾਰੇ ਪੂਰਬੀ ਏਸ਼ੀਆ ਵਿਚ ਫੈਲੇ ਭਾਰਤੀ ਸਮਾਜ ਨੂੰ ਰਾਸ਼ਟਰੀ ਪਛਾਣ ਦੀ ਨਵੀਨ ਸੋਝੀ ਅਤੇ ਦੇਸ਼ ਭਗਤੀ ਪ੍ਰਤੀ ਜਾਗ੍ਰਤ ਕਰਨ ਲਈ ਅਤੇ ਅੰਦੋਲਨ ਦੀ ਵਾਗਡੋਰ ਸੰਭਾਲਣ ਵਾਲੀ ਅਨੁਸ਼ਾਸਿਤ ਜੱਥੇਬੰਦੀ ਗਠਿਤ ਕਰਨ ਲਈ, ਜਿਸਦਾ ਮੁੱਖ ਮੁਕਾਮ ਸਿੰਗਾਪੁਰ ਹੋਵੇ, ਸਿਰਤੋੜ ਮਿਹਨਤ ਅਤੇ ਥਾਂ-ਥਾਂ ਦਾ ਦੌਰਾ ਕੀਤਾ। 21 ਅਕਤੂਬਰ 1943 ਨੂੰ ਉਸਨੇ ਸਿੰਗਾਪੁਰ ਦੇ ਇਤਿਹਾਸਿਕ ਇਕੱਠ ਵਿਚ ਆਜ਼ਾਦ ਹਿੰਦੋਸਤਾਨ ਦੀ ਅਸਥਾਈ ਸਰਕਾਰ ਦਾ ਐਲਾਨ ਕਰ ਦਿੱਤਾ। ਇਸ ਅਸਥਾਈ ਸਰਕਾਰ ਨੂੰ ਨੌਂ ਦੇਸ਼ਾਂ ਨੇ ਮਾਨੰਤਾ ਦੇ ਦਿੱਤੀ। ਇਹਨਾਂ ਵਿਚ ਦੁਨੀਆ ਦੀਆਂ ਤਿੰਨ ਵੱਡੀਆਂ ਤਾਕਤਾਂ—ਜਰਮਨੀ, ਜਾਪਾਨ ਅਤੇ ਇਟਲੀ ਵੀ ਸ਼ਾਮਿਲ ਸਨ। ਇਸ ਪ੍ਰਕਾਰ ਦੋ ਸੌ ਵਰ੍ਹਿਆਂ ਵਿਚ ਪਹਿਲੀ ਵਾਰੀ ਭਾਰਤ ਦੇ ਸੁਤੰਤਰਤਾ-ਸੰਗਰਾਮੀਆਂ ਨੇ ਆਜ਼ਾਦ ਰਾਜਪਦ ਦਾ ਸੁਆਦ ਚਖਿਆ। ਅਸਥਾਈ ਸਰਕਾਰ ਦਾ ਪਹਿਲਾ ਕੰਮ ਬ੍ਰਿਟਨ ਅਤੇ ਭਾਰਤ ਦੀ ਧਰਤੀ ਤੇ ਉਸਦੇ ਸਰਗਰਮ ਭਾਈਵਾਲ ਅਮਰੀਕਾ ਵਿਰੁੱਧ ਜੰਗ ਦਾ ਐਲਾਨ ਕਰਨਾ ਸੀ। ਇਹ ਸਰਕਾਰ ਕਿਸੇ ਵੀ ਕੇਂਦਰੀ ਤਾਕਤ ਨਾਲ ਜੰਗ ਮਗਰੋਂ ਦੀਆਂ ਯੋਜਨਾਵਾਂ ਤੇ ਬਚਨਬੱਧ ਨਾ ਹੋਣ ਦੀ ਆਪਣੀ ਵਿਦੇਸ਼ ਨੀਤੀ ਬਾਰੇ ਵਿਵੇਕੀ ਤੌਰ ਤੇ ਦਰੁਸਤ ਸੀ। ਇਸਨੇ ਵਿਧੀ-ਅਨੁਕੂਲ ਐਲਾਨ ਕੀਤਾ ਕਿ ਜੰਗ ਮਗਰੋਂ 'ਭਾਰਤੀ ਜਨਤਾ ਦੀ ਇੱਛਾ ਅਨੁਸਾਰ' ਸਥਾਈ ਭਾਰਤ ਸਰਕਾਰ ਬਣਾਈ ਜਾਵੇਗੀ। ਭਾਰਤੀ ਸੁਤੰਤਰਤਾ ਸੰਗਰਾਮ ਦੇ ਇਤਿਹਾਸ ਵਿਚ ਆਜ਼ਾਦ ਹਿੰਦ ਸਰਕਾਰ ਦਾ ਐਲਾਨਨਾਮਾ ਇਕ ਯਾਦਗਾਰੀ ਦਸਤਾਵੇਜ਼ ਹੈ। ਇਸਨੂੰ ਲਿਖਣ ਲਈ ਸੁਭਾਸ਼ ਇਕ ਪੂਰੀ ਰਾਤ ਕਾੜ੍ਹੀ ਪੀ-ਪੀ ਕੇ ਜਾਗਦਾ ਤੇ ਕੰਮ ਕਰਦਾ ਰਿਹਾ। ਸਰਕਾਰ ਦਾ ਐਲਾਨ ਹੋਣ ਮਗਰੋਂ ਨੇਤਾ ਜੀ ਨੇ ਰਾਜ ਦੇ ਪ੍ਰਮੁਖ ਅਤੇ ਪ੍ਰਧਾਨ ਮੰਤਰੀ ਵਜੋਂ ਸਹੁੰ ਚੁੱਕੀ। ਇਹ ਪਲ ਅਜਿਹਾ ਭਾਵੁਕਤਾਪੂਰਨ ਪਲ ਸੀ ਕਿ ਉਸਦੀ ਭੁੱਬ ਨਿਕਲ ਗਈ ਤੇ ਅੱਖਾਂ ਵਿਚੋਂ ਅੱਥਰੂ ਵਗ ਤੁਰੇ!

22 ਅਕਤੂਬਰ 1943 ਨੂੰ ਨੇਤਾ ਜੀ ਨੇ ਰਸਮੀ ਤੌਰ ਤੇ ਆਜ਼ਾਦ ਹਿੰਦ ਫੌਜ ਦੀ ਰਾਣੀ ਝਾਂਸੀ ਰੈਜਮੈਂਟ ਦਾ ਉਦਘਾਟਨ ਕੀਤਾ। ਭਾਰਤੀ ਯੋਧਾ ਨਾਰੀਆਂ ਦੀ ਇਹ ਟੁਕੜੀ ਆਦਮੀ ਅਤੇ ਔਰਤ ਦੀ ਸਮਾਨਤਾ ਬਾਰੇ ਨੇਤਾ ਜੀ ਦੇ ਵਿਸ਼ਵਾਸ਼ ਅਤੇ ਔਰਤ

ਨੂੰ ਜੀਵਨ ਦੇ ਹਰ ਖੇਤਰ ਤੇ ਹਰ ਇਨਸਾਨੀ ਕੋਸ਼ਿਸ਼ ਵਿਚ ਸਮਾਨ ਅਤੇ ਪੂਰਨ ਅਵਸਰ ਦੇਣ ਬਾਰੇ ਉਸਦੇ ਨਿਸ਼ਚੇ ਦੀ ਜਿਉਂਦੀ ਜਾਗਦੀ ਤਸਵੀਰ ਸੀ।

ਨਵੰਬਰ 1943 ਵਿਚ ਨੇਤਾ ਜੀ ਨੇ ਟੋਕੀਓ ਵਿਚ ਵੱਡੇ ਪੂਰਬ ਏਸ਼ੀਆਈ ਦੇਸ਼ਾਂ ਦੇ ਸੰਮੇਲਨ ਵਿਚ ਭਾਗ ਲਿਆ। ਇਸ ਅੰਤਰ-ਰਾਸ਼ਟਰੀ ਕਾਨਫਰੰਸ ਵਿਚ ਉਸਨੇ ਦਰਸ਼ਕ ਬਣੇ ਰਹਿਣਾ ਚੁਣਿਆ ਕਿਉਂਕਿ ਪਹਿਲਾਂ ਤਾਂ ਅਜੇ ਭਾਰਤ ਆਜ਼ਾਦ ਨਹੀਂ ਹੋਇਆ ਸੀ ਤੇ ਦੂਜੇ ਉਹ ਭਵਿੱਖ ਦੀ ਆਜ਼ਾਦ ਭਾਰਤ ਸਰਕਾਰ ਨੂੰ ਜਾਪਾਨ ਅਤੇ ਵੱਡੇ ਪੂਰਬ ਏਸ਼ੀਆਈ ਸਹਿਭਾਗੀ ਖੇਤਰ ਦੇ ਉਸਦੇ ਭਾਈਵਾਲੀਆਂ ਦੀ ਕਿਸੇ ਯੁੱਧ ਮਗਰੋਂ ਦੀ ਯੋਜਨਾ ਜਾਂ ਇੰਤਜ਼ਾਮ ਪ੍ਰਤੀ ਬਚਨਬੱਧ ਨਹੀਂ ਕਰਨਾ ਚਾਹੁੰਦਾ ਸੀ। ਪਰ ਤਾਂ ਵੀ ਉਹ ਆਪਣੇ ਵਿਅਕਤਿੱਤਵ ਦੀ ਨਿਰੋਲ ਸ਼ਕਤੀ, ਸੱਚੀ ਆਜ਼ਾਦ ਖ਼ਿਆਲੀ, ਈਮਾਨਦਾਰੀ ਅਤੇ ਭਾਸ਼ਨ ਕਲਾ ਕਾਰਨ ਕਾਨਫਰੰਸ ਉੱਤੇ ਪੂਰੀ ਤਰ੍ਹਾਂ ਛਾਇਆ ਰਿਹਾ। ਸੰਮੇਲਨ ਵਿਚ ਦਿੱਤੇ ਆਪਣੇ ਇਤਿਹਾਸਿਕ ਭਾਸ਼ਨ ਵਿਚ ਉਸਨੇ ਦੁਨੀਆ ਭਰ ਦੀਆਂ ਗ਼ੁਲਾਮ ਕੌਮਾਂ ਦੇ ਦ੍ਰਿਸ਼ਟੀਕੋਣ ਤੋਂ ਅੰਤਰ-ਰਾਸ਼ਟਰੀ ਸੰਬੰਧਾਂ ਦਾ ਸਰਵੇਖਣ ਕੀਤਾ ਅਤੇ ਨਿਆਂ, ਕੌਮੀ ਪ੍ਰਭੁਸੱਤਾ, ਅੰਤਰ-ਰਾਸ਼ਟਰੀ ਸੰਬੰਧਾਂ ਵਿਚ ਆਪਸਦਾਰੀ, ਇਕ ਦੂਜੇ ਦੀ ਸਹਾਇਤਾ ਅਤੇ ਸਹਾਰੇ ਦੇ ਪਵਿੱਤਰ ਨਿਯਮਾਂ ਤੇ ਆਧਾਰਿਤ ਇਕ ਨਵੀਂ ਵਿਸ਼ਵ-ਪ੍ਰਣਾਲੀ ਦੇ ਨਿਰਮਾਣ ਦੀ ਮੰਗ ਕੀਤੀ। ਕਾਨਫਰੰਸ ਦੇ ਅਖ਼ੀਰ ਤੇ ਬਰਮਾ ਦੇ ਬਾ ਮਾਵ ਦਾ 'ਭਾਰਤੀ ਸੁਤੰਤਰਤਾ ਸੰਗਰਾਮ ਨੂੰ ਪੂਰੀ ਹਮਦਰਦੀ ਅਤੇ ਮਦਦ' ਦੇਣ ਦਾ ਮਤਾ ਪਾਸ ਹੋਇਆ। ਅੰਤ ਵਿਚ ਪ੍ਰਧਾਨ ਮੰਤਰੀ ਤੋਜ਼ੋ ਨੇ ਇਸੇ ਕਾਨਫਰੰਸ ਵਿਚ ਐਲਾਨ ਕੀਤਾ ਕਿ ਜਰਮਨੀ ਦੇ ਫੌਜੀ ਅਧਿਕਾਰ ਵਾਲੇ ਅੰਡਮਾਨ ਅਤ ਨਿਕੋਬਾਰ ਜਜ਼ੀਰੇ ਅਸਥਾਈ ਆਜ਼ਾਦ ਹਿੰਦ ਸਰਕਾਰ ਦੇ ਪ੍ਰਸ਼ਾਸਨਿਕ ਅਧਿਕਾਰ ਵਿਚ ਦੇ ਦਿੱਤੇ ਜਾਣਗੇ।

ਕਾਨਫਰੰਸ ਦੇ ਮੁੱਕਣ ਤੇ ਸਿੰਗਾਪੁਰ ਮੁੜਣ ਤੋਂ ਪਹਿਲਾਂ ਸੁਭਾਸ਼ ਨੇ ਚੀਨ, ਫ਼ਿਲੀਪੀਨ ਅਤੇ ਇੰਡੋਨੇਸ਼ੀਆ ਦਾ ਦੌਰਾ ਕੀਤਾ। ਹਰ ਜਗ੍ਹਾ ਉਸਦਾ ਸਵਾਗਤ ਪੂਰੇ ਰਾਜ-ਸਨਮਾਨ ਨਾਲ ਕੀਤਾ ਗਿਆ। ਚੀਨ ਵਿਚ ਉਸਨੇ ਨੈਂਕਿੰਗ ਨੇੜੇ ਸੂੰ ਯਾਤਸੀਂ ਦੇ ਮਕਬਰੇ ਤੇ ਜਾਣ ਦਾ ਮੌਕਾ ਲੱਭ ਲਿਆ ਤੇ ਚੀਨੀ ਕ੍ਰਾਂਤੀ ਦੇ ਪਿਤਾ ਨੂੰ ਸ਼ਰਧਾਂਜਲੀ ਅਰਪਣ ਕੀਤੀ।

# 31

29 ਦਸੰਬਰ 1943 ਨੂੰ ਨੇਤਾ ਜੀ ਸੁਭਾਸ਼ ਚੰਦਰ ਬੋਸ ਅਸਥਾਈ ਆਜ਼ਾਦ ਹਿੰਦ ਸਰਕਾਰ ਦੇ ਪਹਿਲੇ ਇਲਾਕੇ ਦਾ ਅਧਿਕਾਰ ਪ੍ਰਾਪਤ ਕਰਨ ਲਈ ਅੰਡਮਾਨ ਟਾਪੂਆਂ ਤੇ ਗਿਆ। ਜ਼ਿੰਮਖ਼ਾਨਾ ਮੈਦਾਨ ਵਿਚ ਉਸਨੇ ਰਾਜ ਦੇ ਪ੍ਰਮੁੱਖ ਦੇ ਰੂਪ ਵਿਚ ਬੜੇ ਭਾਰੀ ਜਨਸਮੂਹ ਸਾਮ੍ਹਣੇ ਰਾਸ਼ਟਰੀ ਤਿਰੰਗਾ ਲਹਿਰਾਇਆ। ਉਸਨੇ ਅੰਡਮਾਨ ਦੀ ਮੁਕਤੀ ਨੂੰ ਫਰਾਂਸਿਸੀ ਕ੍ਰਾਂਤੀ ਵਿਚ ਹਾਰੇ ਬੈਸਟਾਈਲ ਨਾਲ ਉਪਮਾ ਦਿੱਤੀ। ਉਸਨੇ ਉਸ ਬਦਨਾਮ ਸੈਲੂਲਰ ਜੇਲ੍ਹ ਦਾ ਦੌਰਾ ਕੀਤਾ ਜਿੱਥੇ ਅੰਗਰੇਜ਼ਾਂ ਨੇ ਸੈਂਕੜੇ ਭਾਰਤੀ ਸੁਤੰਤਰਤਾ ਸੰਗਰਾਮੀਆਂ ਨੂੰ ਕੈਦ ਕੀਤਾ ਤੇ ਤਸੀਹੇ ਦਿੱਤੇ ਸਨ। ਅੰਡਮਾਨ ਠਹਿਰਣ ਦੌਰਾਨ ਨੇਤਾ ਜੀ ਤੇ ਉਸਦੇ ਸਾਥੀਆਂ ਨੇ ਰੌਸ ਟਾਪੂ ਤੇ ਬ੍ਰਿਟਿਸ਼ ਚੀਫ਼ ਕਮਿਸ਼ਨਰ ਦੇ ਮਕਾਨ ਤੇ ਕਬਜ਼ਾ ਕਰ ਲਿਆ। ਇਸ ਮਕਾਨ ਤੇ ਰਾਸ਼ਟਰੀ ਤਿਰੰਗਾ ਸ਼ਾਨ ਨਾਲ ਲਹਿਰਾਉਣ ਲੱਗਾ। ਨੇਤਾ ਜੀ ਨੇ ਅੰਡਮਾਨ ਟਾਪੂ ਦਾ ਨਵਾਂ ਨਾਂ ਸ਼ਹੀਦ ਟਾਪੂ ਅਤੇ ਨਿਕੋਬਾਰ ਦਾਂ ਨਾਂ ਸਵਰਾਜ ਟਾਪੂ ਰੱਖਿਆ।

ਜਨਵਰੀ 1944 ਦੇ ਪਹਿਲੇ ਹਫ਼ਤੇ ਨੇਤਾ ਜੀ ਨੇ ਭਾਰਤੀ ਸਰਹੱਦਾਂ ਵੱਲ ਆਜ਼ਾਦ ਹਿੰਦੂ ਫੌਜ ਦੇ ਵਧਣ ਲਈ ਪਹਿਲੇ ਕਦਮ ਦੇ ਤੌਰ ਤੇ ਆਪਣਾ ਮੁੱਖ ਦਫ਼ਤਰ ਸਿੰਗਾਪੁਰ ਤੋਂ ਬਦਲ ਕੇ ਰੰਗੂਨ ਲੈ ਆਂਦਾ। ਫਰਵਰੀ 1944 ਵਿਚ ਅਰਾਕਾਨ ਮੋਰਚੇ ਉੱਤੇ ਇਸ ਫੌਜ ਦੀ ਪਹਿਲੀ ਬਾਰੂਦੀ ਦੀਖਿਆ ਹੋਈ। ਚਿਟਾਗਾਂਗ ਜਾਣ ਵਾਲੀ ਸੜਕ ਤੇ ਸਥਿਤ ਅਰਾਕਾਨ ਵਿਖੇ ਹੋਈ ਲੜਾਈ ਨੇ ਆਜ਼ਾਦ ਹਿੰਦ ਫੌਜ ਦੀ ਦੁਸ਼ਮਣ ਉਪਰ ਚੜ੍ਹਤ ਕਾਇਮ ਕਰ ਦਿੱਤੀ। ਇਸ ਨਾਲ ਨੇਤਾ ਜੀ ਅਤੇ ਆਜ਼ਾਦ ਹਿੰਦ ਫੌਜ ਦੇ ਸਿਪਾਹੀ ਅਤਿਅੰਤ ਉਤਸ਼ਾਹਿਤ ਹੋਏ ਤੇ ਜਾਪਾਨੀ ਕਮਾਨ ਦਾ ਸਾਡੀ ਫੌਜ ਦੀ ਯੁੱਧ-ਕੁਸ਼ਲਤਾ ਤੇ ਭਰੋਸਾ ਬੱਝਿਆ।

ਮਾਰਚ 1944 ਵਿਚ ਇਮਫ਼ਾਲ ਤੇ ਹਮਲਾ ਕੀਤਾ ਗਿਆ। ਪੂਰਬ ਏਸ਼ੀਆ ਯੁੱਧ ਦੇ ਇਸ ਆਖ਼ਰੀ ਹਮਲੇ ਵਿਚ ਐਮ. ਜ਼ੈਡ. ਕਿਆਨੀ ਦੀ ਕਮਾਨ ਵਾਲੇ ਪਹਿਲੇ ਆਜ਼ਾਦ ਹਿੰਦ ਦਸਤੇ ਨੇ ਅਤੇ ਬਰਮਾ ਸਥਿਤ ਤਿੰਨ ਜਾਪਾਨੀ ਡਿਵੀਜ਼ਨਾਂ ਨੇ ਭਾਗ ਲਿਆ। ਜਾਪਾਨੀਆਂ ਲਈ ਬਰਮਾ ਵਿਚ ਆਪਣੇ ਟਿਕਾਣਿਆਂ ਦੀ ਸੁਰਖਿਆ ਹਿਤ ਇਹ ਇਕ ਬਚਾਉ ਅਤੇ ਹਮਲੇ ਦੀ ਰਲੀ-ਮਿਲੀ ਕਾਰਵਾਈ ਸੀ। ਨੇਤਾ ਜੀ ਅਤੇ ਆਜ਼ਾਦ ਹਿੰਦ ਫੌਜ ਲਈ ਇਹ ਭਾਰਤ ਉਤੇ ਇਕ ਹਥਿਆਰਬੰਦ ਕ੍ਰਾਂਤੀਕਾਰੀ ਧਾਵਾ

ਸੀ ਜਿਸਤੋਂ ਆਜ਼ਾਦੀ ਦੀ ਅਗਲੀ ਜੰਗ ਲਈ ਇਕ ਟਿਕਾਣਾ ਮਿਲਦਾ ਸੀ ਤੇ ਉਹਨਾਂ ਲਈ ਬ੍ਰਹਮਪੁੱਤਰ ਘਾਟੀ ਵਿਚ ਪ੍ਰਵੇਸ਼ ਕਰਨ ਦਾ ਦਰਵਾਜ਼ਾ ਖੁੱਲ੍ਹਦਾ ਸੀ। 21 ਮਾਰਚ 1944 ਨੂੰ ਸੁਭਾਸ਼ ਨੇ ਆਪਣੇ ਅੱਗੇ ਵਧ ਕੇ ਬਣਾਏ ਮੁੱਖ ਦਫ਼ਤਰ ਵਿਚ ਇਕ ਪੱਤਰਕਾਰ ਸੰਮੇਲਨ ਨੂੰ ਸੰਬੋਧਿਤ ਕਰਦਿਆਂ ਐਲਾਨ ਕੀਤਾ ਕਿ ਜਾਪਾਨੀ ਫੌਜਾਂ ਦੇ ਮੋਢੇ ਨਾਲ ਮੋਢਾ ਜੋੜ ਕੇ ਆਜ਼ਾਦ ਹਿੰਦ ਫੌਜ 18 ਮਾਰਚ ਨੂੰ ਭਾਰਤ ਵਿਚ ਦਾਖ਼ਿਲ ਹੋ ਗਈ ਸੀ ਤੇ ਹੁਣ ਲੜਾਈ ਭਾਰਤ ਦੀ ਧਰਤੀ ਉੱਪਰ ਹੋ ਰਹੀ ਹੈ। ਇਸ ਵਿਸਤ੍ਰਿਤ ਮੋਰਚੇ ਦੇ ਤਿੰਨ ਮੋਰਚਿਆਂ ਤੇ ਹਿੰਦ-ਜਾਪਾਨੀ ਫੌਜਾਂ ਤੇਜ਼ੀ ਨਾਲ ਅੱਗੇ ਵਧਦੀਆਂ ਗਈਆਂ। ਅਪ੍ਰੈਲ ਦੇ ਪਹਿਲੇ ਹਫ਼ਤੇ ਉਹਨਾਂ ਉੱਤਰ ਵਲ ਕੋਹਿਮਾ ਵਿਚ ਪ੍ਰਵੇਸ਼ ਕੀਤਾ। ਅਪ੍ਰੈਲ ਦੇ ਆਖ਼ਰੀ ਹਫ਼ਤੇ ਉਹ ਸ਼ਾਨਦਾਰ ਘੇਰਾਬੰਦੀ ਕਰਕੇ ਵਧਦੇ ਦਸ ਮੀਲ ਇਮਫ਼ਾਲ ਅੰਦਰ ਆ ਗਏ। ਜਦੋਂ ਉਹ ਲੜਦੇ ਹੋਏ ਲਗਭਗ ਅਗਮ ਖ਼ਿੱਤੇ ਵਿਚੋਂ ਦੀ ਲੰਘ ਰਹੇ ਸਨ ਤਾਂ ਸੁਭਾਸ਼ ਦਾ ਫੌਜ ਨੂੰ ਉਸ ਦਿਹਾੜੇ ਦਾ ਯਾਦਗਾਰੀ ਆਦੇਸ਼ ਭਾਰਤ ਦੀ ਉਤਰ-ਪੂਰਬੀ ਸਰਹਦ ਦੀਆ ਪਹਾੜੀਆਂ ਅਤੇ ਘਾਟੀਆਂ ਵਿਚ ਗੂੰਜ-ਦਰ-ਗੂੰਜ ਪੈਦਾ ਕਰ ਰਿਹਾ ਸੀ।

"ਓਧਰ, ਓਧਰ ਪਰ੍ਹਾਂ, ਨਦੀ ਪਾਰ, ਉਹਨਾਂ ਜੰਗਲਾਂ ਦੇ ਪਾਰ, ਉਹਨਾਂ ਪਹਾੜੀਆਂ ਨੂੰ ਲੰਘ ਕੇ, ਸਾਡੇ ਸੰਕਲਪ ਦੀ ਧਰਤੀ ਹੈ, ਜਿਸਦੀ ਕੁੱਖੋਂ ਅਸੀਂ ਪੈਦਾ ਹੋਏ ਹਾਂ ਤੇ ਹੁਣ ਜਿਸ ਵੱਲ ਅਸੀਂ ਪਰਤਣਾ ਹੈ। ਉੱਠੋ, ਸਾਡੇ ਕੋਲ ਗੁਆਉਣ ਲਈ ਸਮਾਂ ਨਹੀਂ ਹੈ। ਆਪਣੇ ਹਥਿਆਰ ਚੁੱਕੋ। ਉਹ ਸੜਕ ਤੁਹਾਡੇ ਸਾਹਮਣੇ ਹੈ ਜਿਸਨੂੰ ਤੁਹਾਡੇ ਪੁਰਖਿਆਂ ਨੇ ਬਣਾਇਆ ਸੀ। ਅਸੀਂ ਇਸ ਸੜਕ ਤੇ ਤੁਰਾਂਗੇ। ਅਸੀਂ ਦੁਸ਼ਮਣ ਦੀਆਂ ਫੌਜਾਂ ਚੀਰ ਕੇ ਆਪਣਾ ਰਾਹ ਬਣਾਵਾਂਗੇ। ਤੇ ਜੇ ਰੱਬ ਦੀ ਇਹੋ ਇੱਛਾ ਹੋਈ ਤਾਂ ਅਸੀਂ ਸ਼ਹਾਦਤ ਦਾ ਜਾਮ ਪੀਵਾਂਗੇ। ਅਤੇ ਸਦੀਵੀ ਨੀਂਦਰ ਸੌਂਦਿਆਂ ਅਸੀਂ ਉਸ ਸੜਕ ਨੂੰ ਚੁੰਮਾਂਗੇ ਜਿਸਤੋਂ ਦੀ ਲੰਘ ਕੇ ਸਾਡੀਆਂ ਫੌਜਾਂ ਦਿੱਲੀ ਪੁੱਜਣਗੀਆਂ। ਦਿੱਲੀ ਜਾਣ ਵਾਲੀ ਸੜਕ ਹੀ ਆਜ਼ਾਦੀ ਦੀ ਸੜਕ ਹੈ— ਚਲੋ ਦਿੱਲੀ।"

ਅਪ੍ਰੈਲ ਦੇ ਪਹਿਲੇ ਹਫ਼ਤੇ ਨੇਤਾ ਜੀ ਨੇ ਆਪਣੇ ਮੰਤਰੀ-ਮੰਡਲ ਦੇ ਮੈਂਬਰ, ਏ. ਸੀ. ਚਟਰਜੀ ਨੂੰ ਆਜ਼ਾਦ ਕੀਤੇ ਇਲਾਕਿਆਂ ਦਾ ਗਵਰਨਰ ਮਨੋਨੀਤ ਕਰ ਦਿੱਤਾ। ਅਸਥਾਈ ਸਰਕਾਰ ਦਾ ਪ੍ਰਸ਼ਾਸਨਿਕ ਦਲ, ਆਜ਼ਾਦ ਹਿੰਦ ਦਲ, ਸੁਤੰਤਰ ਕੀਤੇ ਇਲਾਕਿਆਂ ਦਾ ਪ੍ਰਸ਼ਾਸਨ ਸੰਭਾਲਣ ਲਈ ਫੌਜ ਦੇ ਨਾਲ-ਨਾਲ ਵਧਣ ਲਈ ਤਿਆਰ ਖਲੋਤਾ ਸੀ। ਜਾਪਾਨ ਦਾ ਪ੍ਰਧਾਨ ਮੰਤਰੀ ਪਹਿਲਾਂ ਹੀ ਐਲਾਨ ਕਰ ਚੁੱਕਾ ਸੀ ਕਿ ਭਾਰਤ ਵਿਚ ਜਿੱਤੇ ਹੋਏ ਇਲਾਕੇ ਨੇਤਾ ਜੀ ਦੀ ਅਗਵਾਈ ਵਾਲੀ ਅਸਥਾਈ ਸਰਕਾਰ ਦੇ ਹਵਾਲੇ ਕੀਤੇ ਜਾਣਗੇ।

ਪਰ ਦਿੱਲੀ-ਮਾਰਚ ਰੁਕ ਗਿਆ। ਮੌਨਸੂਨ ਸਮੇਂ ਤੋਂ ਪਹਿਲਾਂ ਆ ਗਈ ਤੇ ਹਿੰਦ-ਜਾਪਾਨੀ ਫੌਜਾਂ ਕੋਲ ਹਵਾਈ ਹਮਲੇ ਤੋਂ ਬਚਾਅ ਦਾ ਕੋਈ ਸਾਧਨ ਨਹੀਂ ਸੀ ਅਤੇ ਉਹਨਾਂ ਦੇ ਰਸਦ-ਮਾਰਗ ਵੀ ਬਹੁਤ ਲੰਮੇ ਤੇ ਔਖੇ ਸਨ ਜਦੋਂ ਕਿ ਐਂਗਲੋ-ਅਮਰੀਕਨਾਂ ਕੋਲ ਹਵਾਈ ਸੈਨਾ ਦੀ ਪੂਰੀ ਕਮਾਨ ਸੀ ਤੇ ਉਹ ਇਮਫ਼ਾਲ ਦੀ ਸੁਰਖਿਆ

ਦੇ ਆਖ਼ਰੀ ਮੋਰਚੇ ਤਕ ਸਹਾਇਤਾ ਪਹੁੰਚਾ ਸਕਦੇ ਸਨ। ਹਿੰਦ-ਜਾਪਾਨੀ ਫੌਜਾਂ ਜਿੰਨਾ ਚਿਰ ਸੰਭਵ ਹੋ ਸਕਿਆ ਉਡੀਕ ਕਰਦੀਆਂ ਜੰਮੀਆਂ ਰਹੀਆਂ ਪਰ ਅਖ਼ੀਰ ਉਹਨਾਂ ਨੂੰ ਪਿਛਾਂਹ ਮੁੜਨਾ ਪਿਆ। ਚਿੰਦਵਿਨ ਅਤੇ ਇਰਾਵਦੀ ਤੋਂ ਹੇਠਾਂ ਉਤਰਦਿਆਂ ਉਹਨਾਂ ਦਾ ਭਾਰੀ ਜਾਨੀ ਨੁਕਸਾਨ ਹੋਇਆ। ਐਂਗਲੋ-ਅਮਰੀਕੀ ਫੌਜਾਂ ਨੇ ਬਰਮਾ ਤੇ ਮੁੜ ਕਬਜ਼ਾ ਕਰਨ ਲਈ ਜਵਾਬੀ ਹਮਲਾ ਕੀਤਾ ਤਾਂ ਜਾਪਾਨੀ ਅਤੇ ਆਜ਼ਾਦ ਹਿੰਦ ਫੌਜ ਬੜੀ ਬਹਾਦਰੀ ਨਾਲ ਪਿੱਠ-ਰੱਖਿਅਕ ਲੜਾਈ ਲੜਦੀ ਰਹੀ। ਨੇਤਾ ਜੀ ਨੇ ਲੜ ਰਹੀਆਂ ਟੁਕੜੀਆਂ ਨਾਲ ਨੇੜੇ ਦਾ ਸੰਪਰਕ ਬਣਾਈ ਰੱਖਿਆ। ਇਸ ਦੌਰਾਨ ਅਜਿਹੇ ਮੌਕੇ ਵੀ ਆਏ ਜਦੋਂ ਉਸਨੂੰ ਘੇਰਿਆ ਜਾ ਸਕਦਾ ਸੀ ਜਾਂ ਉਸਨੂੰ ਲੜਾਈ ਵਿਚ ਮਾਰਿਆ ਵੀ ਜਾ ਸਕਦਾ ਸੀ।

6 ਜੁਲਾਈ 1944 ਨੂੰ ਨੇਤਾ ਜੀ ਨੇ ਰੰਗੂਨ ਰੇਡੀਓ ਤੋਂ ਗਾਂਧੀ ਜੀ ਦੇ ਨਾਂ ਇਕ ਰੇਡੀਓ ਅਪੀਲ ਪ੍ਰਸਾਰਿਤ ਕੀਤੀ ਆਪਣੇ ਪ੍ਰਸਾਰਨ ਵਿਚ ਉਸਨੇ ਭਾਰਤੀ ਸੰਗਰਾਮ ਦੇ ਇਤਿਹਾਸ ਦੀ ਗੱਲ ਕੀਤੀ। ਤੇ ਉਸ ਵਿਚ ਗਾਂਧੀ ਜੀ ਵਲੋਂ ਅਦਾ ਕੀਤੀ ਗਈ ਅਹਿਮ-ਭੂਮਿਕਾ ਦੀ ਚਰਚਾ ਕੀਤੀ। ਫਿਰ ਉਸਨੇ ਭਾਰਤ ਪ੍ਰਤੀ ਬ੍ਰਿਟਿਸ਼ ਸਾਮਰਾਜਵਾਦੀਆਂ ਦੇ ਇਰਾਦਿਆਂ ਅਤੇ ਨੀਤੀਆਂ ਦੇ ਵਿਸ਼ੇਸ਼ ਸੰਦਰਭ ਵਿਚ ਅੰਤਰ-ਰਾਸ਼ਟਰੀ ਸਥਿਤੀ ਬਾਰੇ ਆਪਣਾ ਵਿਸ਼ਲੇਸ਼ਣ ਪੇਸ਼ ਕੀਤਾ। ਉਸਨੇ ਗਾਂਧੀ ਜੀ ਨੂੰ ਆਖਿਆ : "ਈਮਾਨਦਾਰੀ ਨਾਲ ਮੇਰਾ ਵਿਸ਼ਵਾਸ਼ ਹੈ ਕਿ ਬ੍ਰਿਟਿਸ਼ ਸਰਕਾਰ ਕਦੀ ਵੀ ਭਾਰਤ ਦੀ ਆਜ਼ਾਦੀ ਦੀ ਮੰਗ ਪ੍ਰਵਾਨ ਨਹੀਂ ਕਰੇਗੀ।" ਨੇਤਾ ਜੀ ਨੇ ਆਖਿਆ ਕਿ ਦੂਜੇ ਬੰਨੇ ਅਮਰੀਕਾ ਦੇ ਜੰਗੀ ਉਦੇਸ਼ ਸਾਰੀ ਦੁਨੀਆ ਤੇ ਆਪਣੀ ਧੌਂਸ ਜਮਾਉਣਾ ਅਤੇ ਅਮਰੀਕੀ ਸਦੀ ਕਾਇਮ ਕਰਨਾ ਹਨ। ਇਸ ਲਈ ਉਸਨੇ ਆਖਿਆ : "ਮੈਨੂੰ ਯਕੀਨ ਹੋ ਗਿਆ ਹੈ ਕਿ ਜੇ ਅਸਾਨੂੰ ਆਜ਼ਾਦੀ ਦੀ ਸੱਚੀ ਚਾਹਤ ਹੈ ਤਾਂ ਅਸਾਨੂੰ ਖ਼ੂਨ ਦੀ ਹੋਲੀ ਖੇਡਣੀ ਚਾਹੀਦੀ ਹੈ।" ਇਸਤੋਂ ਮਗਰੋਂ ਸੁਭਾਸ ਨੇ ਆਪਣੇ 1941 ਵਿਚ ਭਾਰਤ ਤੋਂ ਫ਼ਰਾਰ ਹੋਣ ਤੋਂ ਲੈ ਕੇ ਭਾਰਤ ਦੀ ਆਜ਼ਾਦੀ ਲਈ ਚੁੱਕੇ ਆਪਣੇ ਕਦਮਾਂ ਦੀ ਤਰਕਪੂਰਨ ਉਚਿਤਤਾ ਬਿਆਨ ਕੀਤੀ। ਉਸਨੇ ਮਹਾਤਮਾ ਗਾਂਧੀ ਨੂੰ ਆਖਿਆ, "ਜੇ ਮੈਨੂੰ ਰਤਾ ਕੁ ਆਸ ਵੀ ਹੁੰਦੀ ਕਿ ਅਸਾਨੂੰ ਆਜ਼ਾਦੀ ਪ੍ਰਾਪਤ ਕਰਨ ਦਾ, ਵਰਤਮਾਨ ਜੰਗ ਦੌਰਾਨ ਮਿਲਿਆ ਸੁਨਹਿਰੀ ਮੌਕਾ ਮੁੜ ਕਦੀ ਆਪਣੀ ਜ਼ਿੰਦਗੀ ਵਿਚ ਮਿਲ ਜਾਵੇਗਾ ਤਾਂ ਸ਼ਾਇਦ ਮੈਂ ਘਰੋਂ ਨਾ ਨਿਕਲਦਾ।" ਉਸਨੇ ਮਹਾਤਮਾ ਗਾਂਧੀ ਨੂੰ ਵਿਸ਼ਵਾਸ ਦੁਆਇਆ : "ਜੋ ਕੁਝ ਵੀ ਮੈਂ ਕੀਤਾ ਹੈ, ਉਹ ਮੈਂ ਆਪਣੀ ਕੌਮ ਦੇ ਫ਼ਾਇਦੇ ਲਈ, ਦੁਨੀਆ ਦੀਆਂ ਨਜ਼ਰਾਂ ਵਿਚ ਭਾਰਤ ਦੀ ਇੱਜ਼ਤ ਵਧਾਉਣ ਲਈ ਅਤੇ ਭਾਰਤ ਦੀ ਆਜ਼ਾਦੀ ਦੇ ਕੰਮ ਨੂੰ ਅੱਗੇ ਤੋਰਨ ਲਈ ਕੀਤਾ ਹੈ।"

ਗਾਂਧੀ ਜੀ ਦੇ ਨਾਂ ਆਪਣੇ ਸੰਦੇਸ਼ ਨੂੰ ਉਸਨੇ ਇਹਨਾਂ ਸ਼ਬਦਾਂ ਨਾਲ ਮੁਕਾਇਆ : "ਭਾਰਤ ਦੀ ਆਜ਼ਾਦੀ ਦੀ ਆਖ਼ਰੀ ਜੰਗ ਸ਼ੁਰੂ ਹੋ ਚੁੱਕੀ ਹੈ। ਆਜ਼ਾਦ ਹਿੰਦ ਫ਼ੌਜ ਇਸ ਸਮੇਂ ਭਾਰਤ ਦੀ ਧਰਤੀ ਤੇ ਬਹਾਦਰੀ ਨਾਲ ਲੜਾਈ ਲੜ ਰਹੀ ਹੈ। ਜਦੋਂ ਤਕ ਆਖ਼ਰੀ ਅੰਗਰੇਜ਼ ਨੂੰ ਭਾਰਤ ਵਿਚੋਂ ਬਾਹਰ ਨਹੀਂ ਕੱਢ ਸੁੱਟਿਆ ਜਾਂਦਾ ਤੇ

ਜਦੋਂ ਤਕ ਨਵੀਂ ਦਿੱਲੀ ਦੇ ਵਾਇਸਰਾਏ ਹਾਊਸ ਉੱਪਰ ਸਾਡਾ ਰਾਸ਼ਟਰੀ ਤਿਰੰਗਾ ਝੰਡਾ ਨਹੀਂ ਝੁੱਲਦਾ, ਇਹ ਲੜਾਈ ਜਾਰੀ ਰਹੇਗੀ ।"

"ਰਾਸ਼ਟਰ ਪਿਤਾ ! ਭਾਰਤ ਦੀ ਮੁਕਤੀ ਲਈ ਇਸ ਪਵਿੱਤਰ ਜੰਗ ਵਿਚ ਅਸੀਂ ਤੁਹਾਡੇ ਆਸ਼ੀਰਵਾਦ ਅਤੇ ਸ਼ੁਭ ਇਛਾਵਾਂ ਦੀ ਮੰਗ ਕਰਦੇ ਹਾਂ ।"

1944 ਵਿਚ ਜਾਪਾਨ ਦੀ ਸਰਕਾਰ ਬਦਲ ਗਈ ਤੇ ਅਕਤੂਬਰ ਦੇ ਮਹੀਨੇ ਨੇਤਾ ਜੀ ਨੂੰ ਸਲਾਹ-ਮਸ਼ਵਰੇ ਲਈ ਟੋਕੀਓ ਸੱਦਿਆ ਗਿਆ । ਜਾਪਾਨ ਸਰਕਾਰ ਨੇ ਉਸਨੂੰ ਵਿਦੇਸ਼ੀ ਮਹਿਮਾਨ ਦੇ ਤੌਰ ਤੇ ਸਰਬਉੱਚ ਸਨਮਾਨ ਦੇਣ ਦੀ ਪੇਸ਼ਕਸ਼ ਕੀਤੀ । ਸੁਭਾਸ਼ ਨੇ ਇਹ ਪੇਸ਼ਕਸ਼ ਨਾ-ਮਨਜ਼ੂਰ ਕਰ ਦਿੱਤੀ ਤੇ ਆਖਿਆ ਕਿ ਜਦੋਂ ਤਕ ਭਾਰਤ ਦੀ ਮੁਕਤੀ ਨਹੀਂ ਹੋ ਜਾਂਦੀ, ਉਹ ਕੋਈ ਸਨਮਾਨ ਸਵੀਕਾਰ ਨਹੀਂ ਕਰ ਸਕਦਾ । ਇਸ ਯਾਤਰਾ ਦੌਰਾਨ ਨੇਤਾ ਜੀ ਨੇ ਟੋਕੀਓ ਸਥਿਤ ਸੋਵੀਅਤ ਰਾਜਦੂਤ ਨੂੰ ਇਕ ਚਿੱਠੀ ਭੇਜੀ, ਜੋ ਬਿਨਾਂ ਖੋਹਲਿਆਂ ਹੀ ਪਰਤਾ ਦਿੱਤੀ ਗਈ । ਇਸੇ ਸਮੇਂ ਉਸਨੇ ਭਾਰਤ-ਜਾਪਾਨ ਕਰਜ਼ਾ ਸਮਝੌਤਾ ਬਿਨਾਂ ਕਿਸੇ ਉਲਝੇਵੇਂ ਤੋਂ ਸਿਰੇ ਲਾਇਆ ਤੇ ਜਾਪਾਨ ਨੂੰ ਪੂਰਾ ਕਰਜ਼ਾ ਮੋੜਣ ਦਾ ਯਕੀਨ ਦੁਆਇਆ । ਇੱਥੇ ਇਸ ਗੱਲ ਦਾ ਜ਼ਿਕਰ ਕਰਨਾ ਬਣਦਾ ਹੈ ਕਿ ਨੇਤਾ ਜੀ ਨੇ ਪੂਰਬ ਏਸ਼ੀਆ ਤੋਂ ਜਰਮਨੀ ਸਰਕਾਰ ਨੂੰ ਬਰਲਿਨ ਦੇ ਆਜ਼ਾਦ ਹਿੰਦ ਫੌਜ ਸੈਂਟਰ ਲਈ ਲਏ ਕਰਜ਼ੇ ਦੀ ਰਕਮ ਯਕਮੁਸ਼ਤ ਮੋੜ ਦਿੱਤੀ ਸੀ । ਉਸਨੇ ਆਜ਼ਾਦ ਹਿੰਦ ਫੌਜ ਨੂੰ ਦਿੱਤੀਆਂ ਸਹੂਲਤਾਂ ਬਦਲੇ ਥਾਈਲੈਂਡ ਸਰਕਾਰ ਨੂੰ ਵੀ ਬੜੀ ਵੱਡੀ ਰਕਮ ਅਦਾ ਕੀਤੀ ਸੀ ।

ਨਵੰਬਰ 1944 ਵਿਚ ਜਦੋਂ ਸੁਭਾਸ਼ ਚੰਦਰ ਰੰਗੂਨ ਮੁੜਿਆ ਤਾਂ ਫੌਜੀ ਸਥਿਤੀ ਹੋਰ ਵੀ ਖ਼ਰਾਬ ਹੋ ਚੁੱਕੀ ਸੀ । ਦੁਸ਼ਮਣ ਦੇ ਹਵਾਈ ਜਹਾਜ਼ ਲਗਾਤਾਰ ਬੰਮਬਾਰੀ ਕਰ ਰਹੇ ਸਨ ਤੇ ਬ੍ਰਿਟਿਸ਼ ਥਲ-ਸੈਨਾ ਹਰ ਮੋਰਚੇ ਤੇ ਅੱਗੇ ਵਧ ਰਹੀ ਸੀ ।

ਜਨਵਰੀ 1945 ਵਿਚ, ਨੇਤਾ ਜੀ ਦੇ ਜਨਮ ਦਿਨ ਤੇ, ਰੰਗੂਨ ਦੇ ਭਾਰਤੀ ਸਮਾਜ ਨੇ ਉਸਦੇ ਪ੍ਰਤੀ ਆਪਣੇ ਵਿਸ਼ਵਾਸ਼ ਅਤੇ ਸ਼ਰਧਾ ਦੇ ਪ੍ਰਗਟਾਅ ਲਈ ਇਕ ਵਿਸ਼ਾਲ ਜਨ ਸਭਾ ਦਾ ਆਯੋਜਨ ਕੀਤਾ ਤੇ ਸੰਘਰਸ਼ ਨੂੰ ਜਾਰੀ ਰੱਖਣ ਲਈ ਬੜੀ ਵੱਡੀ ਮਾਤਰਾ ਵਿਚ ਸੋਨਾ ਤੇ ਹੀਰੇ ਮੋਤੀ ਪੇਸ਼ ਕੀਤੇ । ਇਸ ਤੋਂ ਫੌਰਨ ਮਗਰੋਂ ਸੁਭਾਸ਼ ਮੋਰਚੇ ਵੱਲ ਤੁਰ ਗਿਆ । ਇਰਾਵਦੀ ਮੋਰਚੇ ਤੇ ਕਿਆਨੀ ਦੀ ਕਮਾਨ ਵਾਲਾ ਆਜ਼ਾਦ ਹਿੰਦ ਫੌਜ ਦਾ ਪਹਿਲਾ ਦਲ ਭਾਰੀ ਸੰਕਟ ਵਿਚ ਸੀ । ਨੇਤਾ ਜੀ ਨੇ ਆਪ ਫੌਜੀਆਂ ਅਤੇ ਸਹੂਲਤਾਂ ਦਾ ਮੁਆਇਨਾ ਕਰਨ ਲਈ ਦਿਹਾੜੀ ਵਿਚ ਵੀਹ ਘੰਟੇ ਕੰਮ ਕੀਤਾ ਜਦੋਂ ਕਿ ਉਹਨਾਂ ਦੇ ਨਾਇਬ ਥਕਾਣ ਕਾਰਨ ਤਿੰਨ ਵਾਰੀ ਬਦਲੇ ਗਏ । ਜਦੋਂ ਸੁਭਾਸ਼ ਨੇ ਸੁਣਿਆ ਕਿ ਆਜਾਦ ਹਿੰਦ ਫੌਜ ਦੇ ਕੁਝ ਅਫ਼ਸਰ ਪਿੱਠ ਵਿਖਾ ਗਏ ਹਨ ਤਾਂ ਉਸਨੇ ਹੁਕਮ ਸੁਣਾਇਆ ਕਿ ਇਹਨਾਂ ਅਫ਼ਸਰਾਂ ਦਾ ਕੋਈ ਵੀ ਪਦ ਜਾਂ ਰੁਤਬਾ ਹੋਵੇ, ਇਹਨਾਂ ਨੂੰ ਗੋਲੀ ਮਾਰ ਦਿੱਤੀ ਜਾਵੇ ।

ਜਦੋਂ ਰੰਗੂਨ ਉਤੇ ਭਾਈਵਾਲ ਫੌਜਾਂ ਦਾ ਕਬਜ਼ਾ ਹੁੰਦਾ ਸਾਫ਼ ਨਜ਼ਰ ਆਉਣ ਲੱਗਾ ਤਾਂ ਜਾਪਾਨੀ ਕਮਾਨ ਨੇ ਨੇਤਾ ਜੀ ਨੂੰ ਉਹਨਾਂ ਦੇ ਨਾਲ ਸ਼ਹਿਰ ਖ਼ਾਲੀ ਕਰ ਦੇਣ ਦੀ ਪ੍ਰਾਰਥਨਾ ਕੀਤੀ । ਨੇਤਾ ਜੀ ਨੇ ਨਾਂਹ ਕਰ ਦਿੱਤੀ ਕਿ ਜਦੋਂ ਤਕ ਰਾਣੀ

ਝਾਂਸ਼ੀ ਰੈਜਮੈਂਟ ਨੂੰ ਨਹੀਂ ਕੱਢ ਲਿਆ ਜਾਂਦਾ ਉਹ ਇਹ ਗੱਲ ਨਹੀਂ ਮੰਨ ਸਕਦਾ। ਜਾਪਾਨੀਆਂ ਨੂੰ ਉਸਦਾ ਹੁਕਮ ਮੰਨਣ ਤੇ ਮਜਬੂਰ ਹੋਣਾ ਪਿਆ। ਇਸਤੋਂ ਮਗਰੋਂ ਰਾਣੀ ਝਾਂਸੀ ਰੈਜਮੈਂਟ ਅਤੇ ਆਪਣੇ ਨਿਜੀ ਅਮਲੇ ਨੂੰ ਨਾਲ ਲੈ ਕੇ ਸੁਭਾਸ਼ ਚੰਦਰ ਰੰਗੂਨ ਤੋਂ ਬੈਂਕਾਕ ਵੱਲ ਤੁਰ ਪਿਆ। ਰਸਤਾ ਬਹੁਤ ਔਖਾ ਸੀ। ਬਾਰਿਸ਼ਾਂ ਅਤੇ ਹੜ੍ਹਾਂ ਨੇ ਸੜਕਾਂ ਨੂੰ ਲਗਭਗ ਨਾ ਤੁਰਨ ਯੋਗ ਬਣਾ ਛੱਡਿਆ ਸੀ। ਸਾਰਾ ਇਲਾਕਾ ਨਿਖੜੇ ਫੌਜੀਆਂ ਅਤੇ ਗੁਰੀਲਿਆਂ ਨਾਲ ਭਰਿਆ ਪਿਆ ਸੀ। ਨੇਤਾ ਜੀ ਦੇ ਜੱਥੇ ਦੀਆਂ ਗੱਡੀਆਂ ਇਕ ਮਗਰੋਂ ਇਕ ਖ਼ਰਾਬ ਹੁੰਦੀਆਂ ਗਈਆਂ। ਇਸ ਲਈ ਉਸਨੂੰ ਬਹਾਦਰ ਸਿਪਾਹੀ ਔਰਤਾਂ ਅਤੇ ਆਪਣੇ ਨਿਜੀ ਅਮਲੇ ਨੂੰ ਨਾਲ ਲੈ ਕੇ ਮੀਲਾਂ-ਮੀਲ ਪੈਦਲ ਤੁਰਨਾ ਪਿਆ। ਜਿਨ੍ਹਾਂ ਨੇ ਉਸਨੂੰ ਰੰਗੂਨ ਤੋਂ ਬੈਂਕਾਕ ਦੀ ਇਤਿਹਾਸਕ ਯਾਤਰਾ ਵਿਚ ਤੁਰਦਿਆਂ ਵੇਖਿਆ ਸੀ ਉਹ ਅਤਿਅੰਤ ਵਿਰੋਧੀ ਹਾਲਾਤ ਵਿਚ ਵੀ ਉਸਦੇ ਅਜਿੱਤ ਉਤਸ਼ਾਹ, ਜੇਰੇ ਅਤੇ ਅਗਵਾਈ ਦੇ ਗੁਣਾਂ ਤੋਂ ਡੂੰਘੇ ਪ੍ਰਭਾਵਿਤ ਹੋਏ ਸਨ।

# 32

ਰੰਗੂਨ ਛੱਡਣ ਤੋਂ ਇਕ ਮਹੀਨੇ ਮਗਰੋਂ ਰਾਣੀ ਝਾਂਸੀ ਰੈਜਮੈਂਟ ਅਤੇ ਨਿਜੀ ਅਮਲੇ ਤੇ ਆਧਾਰਿਤ ਨੇਤਾ ਜੀ ਦਾ ਕੂਚ ਦਸਤਾ ਬੈਂਕਾਕ ਪੁੱਜਾ। ਬਰਮਾ ਵਿਚ ਪਿਛੇ ਛੱਟੇ ਭਾਰਤੀ ਅਤੇ ਬਰਮੀ ਦੋਸਤਾਂ ਦੇ ਨਾਂ ਆਪਣੇ ਵਿਦਾਈ ਸੁਨੇਹੇ ਵਿਚ ਨੇਤਾ ਜੀ ਨੇ ਆਖਿਆ ਸੀ :

"ਅਸੀਂ ਆਪਣੀ ਆਜ਼ਾਦੀ ਦੀ ਲੜਾਈ ਦਾ ਪਹਿਲਾ ਦੌਰ ਹਾਰ ਗਏ ਹਾਂ, ਪਰ ਅਸੀਂ ਪਹਿਲਾ ਦੌਰ ਹੀ ਹਾਰਿਆ ਹੈ। ਅਜੇ ਲੜਾਈ ਦੇ ਅਜਿਹੇ ਕਈ ਦੌਰ ਆਉਣੇ ਹਨ।..."

"ਜਦੋਂ ਭਾਰਤ ਦੀ ਆਜ਼ਾਦੀ ਲਈ ਜੰਗ ਦਾ ਇਤਿਹਾਸ ਲਿਖਿਆ ਜਾਵੇਗਾ, ਤਾਂ ਬਰਮਾ ਵਿਚ ਵਸਦੇ ਭਾਰਤੀਆਂ ਦਾ ਉਸ ਇਤਿਹਾਸ ਵਿਚ ਸਨਮਾਨ ਪੂਰਨ ਸਥਾਨ ਹੋਵੇਗਾ। ..."

"ਮੈਨੂੰ ਭਾਰਤ ਦੀ ਮੁਕਤੀ ਲਈ ਸੰਘਰਸ਼ ਜਾਰੀ ਰੱਖਣ ਵਾਸਤੇ ਰੰਗੂਨ ਛੱਡ ਕੇ ਜਾਣਾ ਪੈ ਰਿਹਾ ਹੈ...ਭਾਰਤ ਦੀ ਆਜ਼ਾਦੀ ਪ੍ਰਤੀ ਮੇਰਾ ਅਡੋਲ ਵਿਸ਼ਵਾਸ ਅੱਜ ਵੀ ਓਨਾ ਹੀ ਤਕੜਾ ਹੈ।"

ਉਸੇ ਸਮੇਂ ਆਜ਼ਾਦ ਹਿੰਦ ਫੌਜ ਦੇ ਨਾਂ ਜਾਰੀ ਕੀਤੇ ਦਿਹਾੜੇ ਦੇ ਹੁਕਮ ਵਿਚ ਨੇਤਾ ਜੀ ਨੇ ਆਖਿਆ ਸੀ :

"ਇਸ ਸੰਕਟ ਦੀ ਘੜੀ ਵਿਚ ਮੈਂ ਤੁਹਾਨੂੰ ਇਕੋ ਆਦੇਸ਼ ਦਿੰਦਾ ਹਾਂ ਕਿ ਜੇ ਤੁਹਾਨੂੰ ਆਰਜ਼ੀ ਤੌਰ ਤੇ ਥੱਲੇ ਵੀ ਲੱਗਣਾ ਪਵੇ ਤਾਂ ਰਾਸ਼ਟਰੀ ਤਿਰੰਗੇ ਨੂੰ ਉੱਚਾ ਰੱਖ ਕੇ ਲੜਦਿਆਂ ਥੱਲੇ ਲੱਗਿਓ। ਬਹਾਦਰਾਂ ਵਾਂਗ, ਅਨੁਸ਼ਾਸਨ ਅਤੇ ਸ਼ਾਨ ਦੀ ਉੱਤਮਤਾ ਨੂੰ ਬਰਕਰਾਰ ਰੱਖਦਿਆਂ ਥੱਲੇ ਲੱਗਿਓ। ਭਾਰਤ ਦੀਆਂ ਭਵਿੱਖ ਦੀਆਂ ਨਸਲਾਂ, ਜਿਹਨਾਂ ਨੇ ਗ਼ੁਲਾਮ ਨਹੀਂ ਸਗੋਂ ਤੁਹਾਡੀਆਂ ਮਹਾਨ ਕੁਰਬਾਨੀਆਂ ਸਦਕਾ ਆਜ਼ਾਦ ਪੈਦਾ ਹੋਣਾ ਹੈ, ਤੁਹਾਨੂੰ ਦੁਆਵਾਂ ਦੇਣਗੀਆਂ ਤੇ ਸਿਰ ਉੱਚਾ ਕਰਕੇ ਆਖਿਆ ਕਰਨਗੀਆਂ ਕਿ ਭਾਵੇਂ ਉਹਨਾਂ ਦੇ ਪੁਰਖਿਆਂ ਨੂੰ ਮਣੀਪੁਰ, ਆਸਾਮ ਅਤੇ ਬਰਮਾ ਦੀਆਂ ਜੰਗਾਂ ਵਿਚ ਲੜਦਿਆਂ ਹਾਰ ਦਾ ਮੂੰਹ ਵੇਖਣਾ ਪਿਆ ਸੀ, ਪਰ ਉਹਨਾਂ ਦੀ ਇਸ ਅਸਥਾਈ ਅਸਫ਼ਲਤਾ ਨੇ ਅੰਤਮ ਸਫ਼ਲਤਾ ਅਤੇ ਗੌਰਵ ਦਾ ਰਾਹ ਮੋਕਲਾ ਕੀਤਾ ਸੀ।"

ਆਪਣੇ ਪੁਰਾਣੇ ਮੁੱਖ ਦਫ਼ਤਰ ਸਿੰਗਾਪੁਰ ਮੁੜਨ ਤੇ ਨੇਤਾ ਜੀ ਨੇ ਫੌਜਾਂ ਦੇ ਪੁਨਰ ਗਠਨ, ਗ਼ੈਰ ਫੌਜੀ ਵਸੋਂ ਦਾ ਉਤਸ਼ਾਹ ਵਧਾਉਣ ਅਤੇ ਪ੍ਰਸ਼ਾਸਨਿਕ ਤੇ ਹਥਿਆਰਬੰਦ ਫੌਜਾਂ ਨੂੰ ਮਲਾਇਆ ਪ੍ਰਾਇਦੀਪ ਦੀ ਲੰਮੀ ਜੰਗ ਲਈ ਤਿਆਰ ਕਰਨ ਦਾ ਕੰਮ ਸ਼ੁਰੂ ਕਰ ਦਿੱਤਾ। ਇਹ ਜੰਗ ਉਸ ਦੀ ਯੋਜਨਾ ਦਾ ਦੂਜਾ ਦੌਰ ਹੋਣੀ ਸੀ। ਉਸ ਨੇ ਭਾਰਤੀ ਜਨਤਾ ਅਤੇ ਭਾਰਤੀ ਨੇਤਾਵਾਂ ਦੇ ਨਾਂ ਰੇਡੀਓ ਪ੍ਰਸਾਰਨਾਂ ਦੀ ਲੜੀ ਸ਼ੁਰੂ ਕਰਕੇ ਉਹਨਾਂ ਨੂੰ ਅਪੀਲ ਕੀਤੀ ਕਿ ਉਹ ਅੰਗਰੇਜ਼ਾ ਨਾਲ ਕੋਈ ਸਮਝੌਤਾ ਨਾ ਕਰਨ ਤੇ ਨਾ ਹੀ ਉਹ ਵੇਵਲ ਦੇ ਸੁਝਾਵਾਂ ਜਾਂ ਜਿੰਨਾਹ ਦੀ ਭਾਰਤ-ਵੰਡ ਦੀ ਮੰਗ ਸਾਹਮਣੇ ਗੋਡੇ ਟੇਕਣ। ਉਸ ਨੇ ਵਿਸ਼ੇਸ਼ ਤੌਰ ਤੇ ਭਾਰਤੀ ਨੇਤਾਵਾਂ ਨੂੰ ਖ਼ਬਰਦਾਰ ਕੀਤਾ ਕਿ ਭਾਰਤ ਦੇ ਟੋਟੇ ਕਰਨ ਦੀ ਪਹਿਲੀ ਪੌੜੀ ਦੇ ਤੌਰ ਤੇ ਅੰਗਰੇਜ਼ਾਂ ਦੀ ਚਾਲ ਇਹ ਹੈ ਕਿ ਕਾਨਫਰੰਸ ਦੀ ਮੇਜ਼ ਤੇ ਨੈਸ਼ਨਲ ਕਾਂਗਰਸ ਦੇ ਪ੍ਰਤੀਨਿਧਾਂ ਦੇ ਨਾਲ ਜਾਤੀਵਾਦੀ ਅਤੇ ਸੰਪ੍ਰਦਾਇਕ ਤਾਕਤਾਂ ਨੂੰ ਬਿਠਾਉਣਗੇ।

9 ਅਗਸਤ 1945 ਨੂੰ ਸੋਵੀਅਤ ਸੰਘ ਜਾਪਾਨ ਵਿਰੁੱਧ ਲੜਾਈ ਵਿਚ ਸ਼ਾਮਿਲ ਹੋ ਗਿਆ ਤੇ ਉਸ ਦੀਆਂ ਫੌਜਾਂ ਨੇ ਤੁਰੰਤ ਮਨਚੂਰੀਆ ਅਤੇ ਉੱਤਰੀ ਜਾਪਾਨੀ ਟਾਪੂਆਂ ਤੇ ਧਾਵਾ ਬੋਲ ਦਿੱਤਾ। ਅਗਲੇ ਹਫ਼ਤੇ ਦੌਰਾਨ ਅਮਰੀਕਨਾਂ ਨੇ ਜਾਪਾਨ ਦੇ ਹੀਰੋਸ਼ੀਮਾ ਅਤੇ ਨਾਗਾਸਾਕੀ ਨਾਮਕ ਸ਼ਹਿਰਾਂ ਤੇ ਐਟਮ ਬੰਬ ਸੁੱਟੇ ਜਿਸ ਦੇ ਨਤੀਜੇ ਵਜੋਂ ਹੋਏ ਜਾਨੀ ਨੁਕਸਾਨ ਤੇ ਤਬਾਹੀ ਦੀ ਮਿਸਾਲ ਜੰਗ ਦੇ ਇਤਿਹਾਸ ਵਿਚ ਹੀ ਨਹੀਂ, ਮਾਨਵਤਾ ਦੇ ਇਤਿਹਾਸ ਵਿਚ ਵੀ ਨਹੀਂ ਮਿਲਦੀ। ਜਾਪਾਨ ਦਾ ਸਾਹ-ਸਤ ਮੁੱਕ ਗਿਆ ਤੇ ਉਸ ਨੇ 14 ਅਗਸਤ 1945 ਨੂੰ ਭਾਈਵਾਲ ਦੇਸ਼ਾਂ ਸਾਹਮਣੇ ਬਿਨਾ ਸ਼ਰਤ ਆਤਮ ਸਮਰਪਣ ਕਰ ਦਿੱਤਾ।

ਰਾਣੀ ਝਾਂਸੀ ਰੈਜਮੈਂਟ ਦੇ ਇਕ ਸਾਂਸਕ੍ਰਿਤ ਪ੍ਰੋਗਰਾਮ ਦਾ ਆਨੰਦ ਮਾਣ ਰਹੇ ਸੁਭਾਸ਼ ਨੂੰ ਜਾਪਾਨ ਦੇ ਆਤਮ ਸਮਰਪਣ ਦੀ ਸੂਚਨਾ ਦਿੱਤੀ ਗਈ। ਉਹ ਸਹਿਜ ਬੈਠਾ ਪ੍ਰੋਗਰਾਮ ਵੇਖਦਾ ਰਿਹਾ। ਪ੍ਰੋਗਰਾਮ ਮਗਰੋਂ ਆਪਣੇ ਮੁੱਖ ਦਫ਼ਤਰ ਪੁੱਜ ਕੇ ਉਸ ਨੇ ਮੰਤਰੀ ਮੰਡਲ ਦੀ ਅਚਨਚੇਤ ਮੀਟਿੰਗ ਸੱਦੀ। ਅਗਲੇ ਦੋ ਦਿਨਾਂ ਵਿਚ ਉਸਨੇ ਆਪਣੀ ਸਰਕਾਰ ਦੇ ਗ਼ੈਰ ਫੌਜੀ ਮੁਲਾਜ਼ਿਮਾਂ ਅਤੇ ਸਿੰਗਾਪੁਰ ਤੇ ਉਸਦੇ ਆਲੇ-ਦੁਆਲੇ ਤੈਨਾਤ ਆਜ਼ਾਦ ਹਿੰਦ ਫੌਜ ਦੇ ਦਸਤਿਆਂ ਨੂੰ ਠੀਕ ਢੰਗ ਨਾਲ ਬਰਖ਼ਾਸਤ ਕਰਨ ਦਾ ਪ੍ਰਬੰਧ ਕੀਤਾ। 15 ਅਗਸਤ 1945 ਨੂੰ ਉਸ ਨੇ ਆਜ਼ਾਦ ਹਿੰਦ ਫੌਜ ਦੇ ਨਾਂ ਦਿਹਾੜੇ ਦੇ ਸੁਨੇਹੇ ਵਿਚ ਆਖਿਆ :

"ਮਾਤਭੂਮੀ ਲਈ ਸੁਤੰਤਰਤਾ ਦੇ ਸੰਘਰਸ਼ ਵਿਚ ਅੱਜ ਅਸੀਂ ਇਹੋ ਜਿਹੇ ਸੰਕਟ ਦੇ ਪੰਜੇ ਹੇਠ ਆ ਗਏ ਹਾਂ, ਜਿਸ ਬਾਰੇ ਅਸੀਂ ਕਦੇ ਸੁਪਨੇ ਵਿਚ ਵੀ ਨਹੀਂ ਸੋਚਿਆ ਸੀ। ਹਨੇਰੇ ਦੀ ਇਸ ਘੜੀ ਵਿਚ ਮੈਂ ਤੁਹਾਨੂੰ ਸੱਚੇ ਕ੍ਰਾਂਤੀਕਾਰੀ ਸਿਪਾਹੀਆਂ ਵਾਂਗ ਅਨੁਸ਼ਾਸਨ, ਗੌਰਵ ਅਤੇ ਤਾਕਤ ਨਾਲ ਵਿਵਹਾਰ ਕਰਨ ਲਈ ਆਖ ਰਿਹਾ ਹਾਂ। ਭਾਰਤ ਪ੍ਰਤੀ ਵਫ਼ਾਦਾਰ ਰਹਿਣਾ। ਭਾਰਤ ਦੀ ਤਕਦੀਰ ਵਿਚ ਤੁਹਾਡਾ ਵਿਸ਼ਵਾਸ਼ ਇਕ ਪਲ ਲਈ ਵੀ ਡੋਲਣਾ ਨਹੀਂ ਚਾਹੀਦਾ। ਦਿੱਲੀ ਜਾਣ ਦੇ ਬੜੇ ਰਸਤੇ ਹਨ ਤੇ ਸਾਡਾ ਨਿਸ਼ਾਨਾ ਅੱਜ ਵੀ ਦਿੱਲੀ ਹੀ ਹੈ। ਭਾਰਤ ਛੇਤੀ ਹੀ ਆਜ਼ਾਦ

ਹੋਵੇਗਾ।"

ਉਸੇ ਦਿਨ ਉਸ ਨੇ ਪੂਰਬ ਏਸ਼ੀਆ ਦੇ ਭਾਰਤੀਆਂ ਦੇ ਨਾਂ ਇਕ ਵਿਸ਼ੇਸ਼ ਸੁਨੇਹੇ ਵਿਚ ਆਖਿਆ :

"ਭਾਰਤੀ ਸੁਤੰਤਰਤਾ ਸੰਘਰਸ਼ ਦੇ ਇਤਿਹਾਸ ਦਾ ਇਕ ਅਧਿਆਇ ਹੁਣੇ-ਹੁਣੇ ਮੁੱਕਿਆ ਹੈ ਤੇ ਇਸ ਅਧਿਆਇ ਵਿਚ ਪੂਰਬ ਏਸ਼ੀਆ ਵਸਦੇ ਭਾਰਤ ਮਾਤਾ ਦੇ ਪੁੱਤਰਾਂ ਤੇ ਧੀਆਂ ਦਾ ਅਣਮਿਟ ਸਥਾਨ ਹੈ। ਸਾਡੀ ਵਕਤੀ ਅਸਫਲਤਾ ਤੇ ਨਿਰਾਸ਼ ਨਾ ਹੋਈਓ। ਦੁਨੀਆ ਦੀ ਕੋਈ ਤਾਕਤ ਵੀ ਭਾਰਤ ਨੂੰ ਗ਼ੁਲਾਮ ਨਹੀਂ ਰੱਖ ਸਕਦੀ।"

ਸਮਝਿਆ ਜਾਂਦਾ ਹੈ ਕਿ ਬਰਮਾ ਦੀ ਹਾਰ ਦੇ ਸਮੇਂ ਤੋਂ ਹੀ ਸੁਭਾਸ਼ ਚੰਦਰ, ਭਾਰਤ ਦੀ ਆਜ਼ਾਦੀ ਲਈ ਆਪਣੇ ਸੰਘਰਸ਼ ਨੂੰ ਜਾਰੀ ਰੱਖਣ ਲਈ, ਸੋਵੀਅਤ ਇਲਾਕੇ ਵਿਚ ਚਲੇ ਜਾਣ ਦੀ ਯੋਜਨਾ ਬਣਾ ਰਿਹਾ ਸੀ। ਟੋਕੀਓ ਸਥਿਤ ਜਾਪਾਨੀ ਸਰਬਉੱਚ ਕਮਾਨ ਨੂੰ ਇਹ ਯੋਜਨਾ ਚੰਗੀ ਨਹੀਂ ਲੱਗੀ ਜਦੋਂ ਕਿ ਦੱਖਣ ਸਥਿਤ ਜਾਪਾਨੀ ਸਰਬਉੱਚ ਕਮਾਂਡਰ ਤਰੂਚੀ ਸਮੇਤ ਜਾਪਾਨੀ ਫੌਜ ਦੇ ਕਈ ਉੱਚ ਅਧਿਕਾਰੀ ਸੁਭਾਸ਼ ਦੀਆਂ ਭਵਿੱਖ ਦੀਆਂ ਯੋਜਨਾਵਾਂ ਵਿਚ ਉਸ ਦੀ ਸਹਾਇਤਾ ਕਰਨੀ ਚਾਹੁੰਦੇ ਸਨ। ਅਸਥਾਈ ਸਰਕਾਰ ਦੇ ਮੰਤਰੀ ਮੰਡਲ ਦੀ ਮੀਟਿੰਗ ਵਿਚ ਫੈਸਲਾ ਕੀਤਾ ਗਿਆ ਕਿ ਨੇਤਾ ਜੀ, 15 ਅਗਸਤ 1945 ਨੂੰ, ਹਬੀਬੁਰ-ਰਹਿਮਾਨ, ਐਸ. ਏ. ਅਈਅਰ, ਆਬਿਦ ਹਸਨ, ਦੇਵਨਾਥ ਦਾਸ ਅਤੇ ਕੁੱਝ ਹੋਰ ਬੰਦਿਆਂ ਨੂੰ ਨਾਲ ਲੈ ਕੇ ਟੋਕੀਓ ਲਈ ਰਵਾਨਾ ਹੋਣ। ਉਹ ਹਵਾਈ ਜਹਾਜ਼ ਰਾਹੀਂ ਟੋਕੀਓ ਲਈ ਰਵਾਨਾ ਹੋਏ ਤੇ ਰਸਤੇ ਵਿਚ ਬੈਂਕਾਕ ਅਤੇ ਸੈਗੌਨ ਰੁਕੇ। ਸੈਗੌਨ ਤੋਂ ਨੇਤਾ ਜੀ ਨੂੰ, ਕੁੱਝ ਜਾਪਾਨੀ ਫੌਜੀ ਅਫ਼ਸਰਾਂ ਨੂੰ ਟੋਕੀਓ ਲਿਜਾ ਰਹੇ, ਵੱਡੇ ਗੋਲਾਮਾਰ ਜਾਪਾਨੀ ਹਵਾਈ ਜਹਾਜ਼ ਤੇ ਚਾੜ੍ਹ ਦਿੱਤਾ ਗਿਆ। ਇਸ ਜਹਾਜ਼ ਤੇ ਸਿਰਫ਼ ਇਕ ਸੀਟ ਹੋਰ ਖ਼ਾਲੀ ਸੀ, ਇਸ ਲਈ ਨੇਤਾ ਜੀ ਨੇ ਹਬੀਬੁਰ-ਰਹਿਮਾਨ ਨੂੰ ਨਾਲ ਲੈ ਲਿਆ ਤੇ ਬਾਕੀਆਂ ਨੂੰ ਮਗਰੋਂ ਆਉਣ ਲਈ ਆਖਿਆ। ਸੈਗੌਨ ਤੋਂ ਚੱਲ ਕੇ ਉਹਨਾਂ ਉੱਤਰੀ ਹਿੰਦ-ਚੀਨ ਵਿਚ ਤੌਰੇਨ ਵਿਖੇ ਰਾਤ ਕੱਟੀ। 18 ਅਗਸਤ ਨੂੰ ਉਹ ਇਸੇ ਜਹਾਜ਼ ਤੇ ਮਨਕੂਰੀਆ ਦੇ ਦੈਰਨ ਰਾਹੀਂ ਟੋਕੀਓ ਜਾਣ ਲਈ ਤੈਵਾਨ ਲਈ ਰਵਾਨਾ ਹੋਏ। 23 ਅਗਸਤ ਨੂੰ ਟੋਕੀਓ ਰੇਡੀਓ ਤੋਂ ਐਲਾਨ ਕੀਤਾ ਗਿਆ ਕਿ ਇਹ ਜਹਾਜ਼ ਤੈਹੋਕ ਹਵਾਈ ਅੱਡੇ ਤੋਂ ਉਡਦਿਆਂ ਹੀ ਹਾਦਸੇ ਦਾ ਸ਼ਿਕਾਰ ਹੋ ਗਿਆ ; ਇਸ ਵਿਚ ਸਵਾਰ ਜਾਪਾਨੀ ਜਨਰਲ ਸ਼ੀਦੀ, ਜਹਾਜ਼ ਚਾਲਕ ਅਤੇ ਕੁੱਝ ਹੋਰ ਲੋਕ ਮਾਰੇ ਗਏ ਤੇ ਨੇਤਾ ਜੀ ਝੁਲਸੇ ਜਾਣ ਕਾਰਨ ਬਹੁਤ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਏ ਹਨ। ਅੱਗੋਂ ਦੱਸਿਆ ਗਿਆ ਕਿ ਨੇਤਾ ਜੀ ਦੀ ਉਸੇ ਰਾਤ ਤੈਹੋਕੂ ਦੇ ਫੌਜੀ ਹਸਪਤਾਲ ਵਿਚ ਮ੍ਰਿਤੂ ਹੋ ਗਈ ਸੀ। ਹਬੀਬੁਰ-ਰਹਿਮਾਨ ਅਨੁਸਾਰ ਨੇਤਾ ਜੀ ਦੀ ਦੇਹੀ ਨੂੰ ਤੈਹੋਕੂ ਵਿਖੇ ਅਗਨੀ ਦਿੱਤੀ ਗਈ ਤੇ ਉਹਨਾਂ ਦੀਆਂ ਅਸਥੀਆਂ ਮੱਧ ਸਤੰਬਰ ਵਿਚ ਜਾਪਾਨ ਲਿਜਾ ਕੇ ਟੋਕੀਓ ਦੇ ਬਾਹਰ ਬਣੇ ਰੇਣਕੋਜੀ ਮੰਦਰ ਵਿਚ ਰੱਖ ਦਿਤੀਆਂ ਗਈਆਂ। ਭਾਰਤ ਦੇ ਬਹੁਤੇ ਲੋਕ ਅਜੇ ਵੀ ਉਹਨਾਂ ਦੀ ਮੌਤ ਦੀ ਕਹਾਣੀ ਨੂੰ ਸੱਚ ਨਹੀਂ

ਮੰਨਦੇ ।

ਬਰਮਾ ਦੀ ਜੰਗ ਦੌਰਾਨ ਅਤੇ ਵਿਸ਼ੇਸ਼ ਤੌਰ ਤੇ ਰੰਗੂਨ ਤੇ ਕਬਜ਼ਾ ਹੋਣ ਮਗਰੋਂ ਆਜ਼ਾਦ ਹਿੰਦ ਫ਼ੌਜ ਦੀਆਂ ਜਿੱਤਾਂ ਦੀ ਖ਼ਬਰ ਸਾਰੇ ਭਾਰਤ ਅੰਦਰ ਫੈਲਣ ਲਗ ਗਈ । ਜਵਾਹਰ ਲਾਲ ਨਹਿਰੂ ਨੇ ਇਸ ਅਫ਼ਵਾਹ ਦੇ ਫੈਲਣ ਤੇ ਕਿ ਆਜ਼ਾਦ ਹਿੰਦ ਫੌਜ ਦੇ ਜੰਗੀ ਕੈਦੀਆਂ ਨਾਲ ਮਾੜਾ ਸਲੂਕ ਕੀਤਾ ਜਾ ਰਿਹਾ ਹੈ ਤੇ ਉਹਨਾਂ ਨੂੰ ਫਾਂਸੀਆਂ ਦਿੱਤੀਆਂ ਜਾ ਰਹੀਆਂ ਹਨ, ਬਿਆਨ ਕੱਢ ਮਾਰਿਆ ਸੀ ਕਿ "ਉਹਨਾਂ ਤੇ ਜੋ ਜ਼ੁਲਮ ਹੋ ਰਿਹਾ ਹੈ, ਉਹ ਦਰਅਸਲ ਸਾਰੇ ਭਾਰਤ ਅਤੇ ਸਾਰੇ ਭਾਰਤੀਆਂ ਤੇ ਕੀਤਾ ਜ਼ੁਲਮ ਹੈ ।" ਸ਼ਰਤ ਚੰਦਰ ਬੋਸ ਨੇ ਸਤੰਬਰ ਵਿਚ ਜੇਲ੍ਹ ਤੋਂ ਰਿਹਾਅ ਹੁੰਦਿਆਂ ਹੀ ਬ੍ਰਿਟਿਸ਼ ਸਰਕਾਰ ਨੂੰ ਸਾਫ਼ ਸ਼ਬਦਾਂ ਵਿਚ ਚੇਤਾਵਨੀ ਦਿੱਤੀ ਕਿ "ਆਜ਼ਾਦ ਹਿੰਦ ਫੌਜ ਦੇ ਅਫ਼ਸਰਾਂ ਅਤੇ ਸਿਪਾਹੀਆ ਦੇ ਸਿਰ ਦੇ ਵਾਲ ਨੂੰ ਵੀ ਹੱਥ ਨਾ ਲਾਇਆ ਜਾਵੇ ।" ਅਜਿਹੇ ਐਲਾਨਾਂ ਨੇ ਨੇਤਾ ਜੀ ਅਤੇ ਆਜ਼ਾਦ ਹਿੰਦ ਫੌਜ ਪ੍ਰਤੀ ਭਾਰਤੀ ਜਨਤਾ ਦੀ ਮਾਨਸਿਕਤਾ ਦੀ ਦਿਸ਼ਾ ਨਿਰਧਾਰਿਤ ਕਰ ਦਿੱਤੀ ।

1945 ਵਿੱਚ ਜਦੋਂ ਦੂਜਾ ਵਿਸ਼ਵ ਯੁੱਧ ਸਮਾਪਤ ਹੋਇਆ ਤਾਂ ਭਾਰਤ ਦੀ ਆਜ਼ਾਦੀ ਦੀ ਲਹਿਰ ਆਪਣੇ ਨਿਮਨਤਮ ਪੱਧਰ ਤੇ ਸੀ । ਆਜ਼ਾਦ ਹਿੰਦ ਧਰਮ-ਯੁੱਧ ਅਤੇ ਅਗਸਤ ਕ੍ਰਾਂਤੀ ਦੀ ਅਸਫਲਤਾ ਮਗਰੋਂ ਦੇਸ਼ ਭਗਤ ਤਾਕਤਾਂ ਉਦਾਸੀ ਅਤੇ ਨਿਰਾਸ਼ਾ ਦਾ ਸ਼ਿਕਾਰ ਹੋ ਗਈਆਂ ਸਨ । ਅਜਿਹੀ ਢਹਿੰਦੀ ਕਲਾ ਵਿਚ ਆਜ਼ਾਦ ਹਿੰਦ ਫੌਜ ਦਾ ਭਾਰਤੀ ਪਰਿਦ੍ਰਿਸ਼ ਤੇ ਉਦੈ ਹੋਣਾ ਰੱਬ ਦੀ ਬਖ਼ਸ਼ਿਸ਼ ਸੀ ਅਤੇ ਭਾਰਤੀ ਰਾਜਨੀਤੀ ਨੂੰ ਇਕ ਆਦਮੀ ਦੇ ਦਿਓ-ਕੱਦ ਪਰਛਾਵੇਂ ਨੇ ਢਕ ਲਿਆ ਸੀ । ਇਹ ਆਦਮੀ ਸੁਭਾਸ਼ ਚੰਦਰ ਬੋਸ ਸੀ । ਵਤਨ ਪਰਤੇ ਆਜ਼ਾਦ ਹਿੰਦੀ ਜੰਗੀ ਕੈਦੀਆਂ ਅਤੇ ਪੂਰਬ ਏਸ਼ੀਆ ਤੋਂ ਨਿਸ਼ਕਾਸਿਤ ਭਾਰਤੀਆਂ ਦੇ ਆਉਣ ਨਾਲ ਭਾਰਤ ਵਿਚ ਇਕ ਬਿਲਕੁਲ ਨਵਾਂ ਕ੍ਰਾਂਤੀਕਾਰੀ ਮਾਹੌਲ ਤਿਆਰ ਹੋ ਗਿਆ । ਬ੍ਰਿਟਿਸ਼ ਸੈਂਸਰਸ਼ਿਪ ਨੇ ਆਜ਼ਾਦ ਹਿੰਦ ਫੌਜ ਅਤੇ ਉਸਦੇ ਨੇਤਾ ਜੀ ਨੂੰ ਅਗਿਆਤ ਰੱਖਣ ਲਈ ਜੋ ਪਰਦਾ ਪਾਇਆ ਹੋਇਆ ਸੀ, ਉਹ ਸਰੇ-ਆਮ ਚਾਕ ਕਰ ਦਿੱਤਾ ਗਿਆ ਤੇ ਆਜ਼ਾਦ ਹਿੰਦ ਲਹਿਰ ਦੇ ਬਹਾਦਰੀ ਭਰੇ ਕਾਰਨਾਮਿਆਂ ਦੇ ਦਿਲ ਛੋਹਣ ਵਾਲੇ ਕਿੱਸਿਆਂ ਨੇ ਭਾਰਤੀ ਕੌਮ ਨੂੰ ਜਗਾ ਕੇ ਰਾਜਨੀਤਿਕ, ਜਾਤੀ, ਨਸਲੀ, ਉਮਰ ਜਾਂ ਲਿੰਗਾਤਮਕ ਮਤਭੇਦ ਭੁਲਾ ਕੇ ਵਿਸ਼ਾਲ ਜਨਤਕ ਗਤੀਵਿਧੀਆਂ ਦੇ ਨਵੇਂ ਸਿਖਰਾਂ ਵੱਲ ਤੋਰ ਦਿੱਤਾ । ਇੰਡੀਅਨ ਨੈਸ਼ਨਲ ਕਾਂਗਰਸ ਨੇ ਭੋਲਾ ਭਾਈ ਦੇਸਾਈ ਦੀ ਯੋਗ ਅਗਵਾਈ ਹੇਠ ਸ਼ਾਹ ਨਵਾਜ਼, ਸਹਿਗਲ ਅਤੇ ਢਿਲੋਂ—ਆਜ਼ਾਦ ਹਿੰਦ ਫੌਜ ਦੇ ਤਿੰਨ ਅਫ਼ਸਰਾਂ ਵਿਰੁਧ ਚਲਾਇਆ ਗਿਆ ਮੁਕੱਦਮਾ ਲੜਨ ਲਈ ਪ੍ਰਤੀਵਾਦ ਸੰਮਿਤੀ ਬਣਾ ਦਿੱਤੀ । ਆਜ਼ਾਦ ਹਿੰਦ ਫੌਜ ਦੇ ਬੰਦੇ ਰਾਤੋ ਰਾਤ ਰਾਸ਼ਟਰ-ਨਾਇਕ ਬਣ ਗਏ । 'ਜੈ ਹਿੰਦ' ਰਾਸ਼ਟਰੀ ਨਾਅਰਾ ਬਣ ਗਿਆ । ਬ੍ਰਿਟਿਸ਼ ਭਾਰਤੀ ਫੌਜਾਂ ਅੰਦਰ ਜ਼ਬਰਦਸਤ ਰੱਸਾਕਸ਼ੀ ਹੋਈ । ਸਿੱਟੇ ਵਜੋਂ ਹਵਾਈ ਫੌਜ ਤੇ ਸ਼ਾਹੀ ਭਾਰਤੀ ਨੌ-ਸੈਨਾ ਵਿਚ ਖੁੱਲੀ ਬਗ਼ਾਵਤ ਹੋਈ । ਇਸ ਤਰ੍ਹਾਂ ਨਾਲ, ਨੇਤਾ ਜੀ ਦੀ ਭਵਿਖਬਾਣੀ ਦੇ ਐਨ ਮੁਤਾਬਿਕ, 1946 ਦੇ ਆਰੰਭ ਵਿੱਚ ਜੰਗ ਮਗਰੋਂ ਦੀ ਜਾਗ੍ਰਤੀ ਨੇ ਭਾਰਤ ਦੀ ਜਨਤਾ ਨੂੰ ਆਜ਼ਾਦੀ ਦੇ ਬੂਹੇ ਤੇ ਲਿਆ

ਖਲ੍ਹਾਰਿਆ। ਨੇਤਾ ਜੀ ਨੇ ਭਾਰਤੀ ਫੌਜਾਂ ਦੀ ਬ੍ਰਿਟਿਸ਼ ਤਾਜ ਪ੍ਰਤੀ ਵਫ਼ਾਦਾਰੀ ਨੂੰ ਢਾਹ ਲਾਉਣ ਅਤੇ ਉਹਨਾਂ ਦੇ ਮਨ ਅੰਦਰ ਭਾਰਤ ਅਤੇ ਭਾਰਤ ਦੀ ਆਜ਼ਾਦੀ ਪ੍ਰਤੀ ਵਫ਼ਾਦਾਰੀ ਦਾ ਨਵਾਂ ਬੂਟਾ ਲਾਉਣ ਦਾ ਆਪਣਾ ਜੰਗੀ ਉਦੇਸ਼ ਪੂਰਨ ਕਰ ਦਿੱਤਾ। ਸਭ ਤੋਂ ਵੱਡੀ ਗੱਲ ਇਹ ਹੋਈ ਕਿ ਨੇਤਾ ਜੀ ਨੇ ਜੋ ਨਵੀਂ ਫੌਜੀ ਪਿਰਤ ਪਾਈ, ਉਸਨੇ ਬ੍ਰਿਟਿਸ਼ ਭਾਰਤੀ ਫੌਜ ਦੀ, ਭਾਰਤ ਵਿਚ ਹੀ ਨਹੀਂ ਸਗੋਂ ਸਾਰੇ ਪੂਰਬ ਏਸ਼ੀਆ ਵਿਚ, ਬ੍ਰਿਟਿਸ਼ ਸਾਮਰਾਜਵਾਦ ਦੇ ਦਮਨ ਦਾ ਯੰਤਰ ਬਣਨ ਦੀ ਪੁਰਾਣੀ ਪਰੰਪਰਾ ਦਾ ਭੋਗ ਪਾ ਦਿੱਤਾ।

# ਉਪ ਸੰਹਾਰ

ਭਾਰਤੀ ਸੁਤੰਤਰਤਾ ਸੰਗਰਾਮ ਦੇ ਇਤਿਹਾਸ ਵਿਚ ਨੇਤਾ ਜੀ ਸੁਭਾਸ਼ ਚੰਦਰ ਬੋਸ ਹਰ ਤਰ੍ਹਾਂ ਨਾਲ ਨਿਵੇਕਲਾ ਨਜ਼ਰ ਆਉਂਦਾ ਹੈ। ਆਪਣੀ ਸਰੀਰਕ ਅਤੇ ਮਾਨਸਿਕ ਬਣਤਰ ਵਜੋਂ, ਜ਼ਿੰਦਗੀ ਜੀਣ ਦੇ ਢੰਗ ਅਤੇ ਤਰੀਕੇ ਵਜੋਂ, ਵਿਚਾਰਧਾਰਾ ਅਤੇ ਕਰਮਸ਼ੀਲਤਾ ਵਜੋਂ, ਭਾਵ ਆਪਣੀ ਸੰਪੂਰਨ ਉਤਸ਼ਾਹੀ ਅਤੇ ਨਾਟਕੀ ਸ਼ਖ਼ਸੀਅਤ ਅਤੇ ਆਪਣੀਆਂ ਪ੍ਰਾਪਤੀਆਂ ਵਜੋਂ ਉਹ ਵੀਹਵੀਂ ਸਦੀ ਦੇ ਭਾਰਤ ਦਾ ਇਕ ਅਦੁੱਤੀ ਚਮਤਕਾਰ ਸੀ।

ਜਦੋਂ ਉਸ ਦਾ ਜਨਮ ਹੋਇਆ, ਉਸ ਸਮੇਂ ਬੰਗਾਲ ਦੀ ਉਭਰਦੀ ਨਵ-ਜਾਗਰਣ ਲਹਿਰ ਆਪਣੀਆਂ ਉਚਾਈਆਂ ਛੋਹ ਰਹੀ ਸੀ। ਸੁਭਾਸ਼ ਦੇ ਆਰੰਭਕ ਵਿਕਾਸ ਤੇ ਉਸ ਸਮੇਂ ਆਕਾਰ ਪ੍ਰਾਪਤ ਕਰ ਰਹੀ ਨਵੀਂ ਚੇਤਨਾ ਦਾ ਪੂਰਾ-ਪੂਰਾ ਪ੍ਰਭਾਵ ਪਿਆ। ਉਹ ਭਾਰਤ ਦੀ ਕੌਮੀ ਲਹਿਰ ਦੇ ਨਾਲ-ਨਾਲ, ਉਸ ਤੋਂ ਪ੍ਰਭਾਵਿਤ ਹੁੰਦਾ ਤੇ ਹਾਂ-ਮੁਖੀ ਪ੍ਰਤਿਆਕ੍ਰਮਣ ਕਰਦਾ, ਵੱਡਾ ਹੋਇਆ। ਅੰਗਰੇਜ਼ਾਂ ਦੇ ਮਿਸ਼ਨਰੀ ਸਕੂਲ ਵਿਚ ਪੜ੍ਹਦੇ ਇਕ ਬਾਲਕ ਦੇ ਤੌਰ ਹੀ ਉਸ ਨੂੰ ਆਪਣਾ ਆਲਾ-ਦੁਆਲਾ ਆਪਣੇ ਸੁਭਾਅ ਤੋਂ ਅਜਨਬੀ ਜਾਪਿਆ, ਜਿਸ ਨੇ ਉਸ ਨੂੰ ਪਹਿਲਾਂ ਹੀ ਦਿਲੋਂ ਬਾਗ਼ੀ ਬਣਾ ਦਿੱਤਾ। ਆਪਣੀ ਅਗਲੀ ਜ਼ਿੰਦਗੀ ਵਿਚ ਉਹ ਪਹਿਲਾਂ ਮਾਨਵਤਾਵਾਦੀ, ਫਿਰ ਵਿਵੇਕਾਨੰਦ ਦੇ ਪ੍ਰਭਾਵ ਅਧੀਨ ਇਕ ਸਮਾਜਿਕ ਕ੍ਰਾਂਤੀਕਾਰੀ ਤੇ ਨਿਰੋਲ ਕਰੜੇ ਅਨੁਭਵਾਂ ਕਾਰਨ ਇਕ ਸਰਗਰਮ ਸਿਆਸੀ ਆਦਮੀ ਬਣ ਗਿਆ। ਸਮਕਾਲੀ ਇਤਿਹਾਸ ਵਿਚ ਉਸਦੇ ਜਿਹਾ ਕੋਈ ਦੂਜਾ ਆਦਮੀ ਲੱਭਣਾ ਔਖਾ ਹੈ ਜੋ ਐਡੀ ਛੋਟੀ ਉਮਰ ਵਿਚ ਹੀ ਐਡੇ ਜ਼ਬਰਦਸਤ ਮਿਸ਼ਨਰੀ ਜਜ਼ਬੇ ਨਾਲ ਗੜੂੰਦ ਹੋ ਗਿਆ ਹੋਵੇ। 1921 ਵਿਚ ਉਸ ਦੇ ਇੰਡੀਅਨ ਸਿਵਲ ਸਰਵਿਸ ਤੋਂ ਇਸਤੀਫ਼ੇ ਨੇ ਉਸ ਦੇ ਭਵਿੱਖ ਦੇ ਜੀਵਨ ਢੰਗ ਤੇ ਮੋਹਰ ਲਾ ਕੇ ਕਿਸੇ ਕਿਸਮ ਦੇ ਸਮਰਪਣ ਜਾਂ ਪਿਛਾਂਹ ਪਰਤਣ ਨੂੰ ਹਮੇਸ਼ਾ ਲਈ ਖ਼ੈਰਬਾਦ ਆਖ ਦਿੱਤਾ।

ਕੈਂਬ੍ਰਿਜ ਵਿਚ ਪੜ੍ਹਦੇ ਵਿਦਿਆਰਥੀ ਦੇ ਤੌਰ ਤੇ ਹੀ ਜਦੋਂ ਉਹ, ਬਹੁਤ ਪਹਿਲਾਂ, 1921 ਵਿੱਚ, ਇੰਡੀਅਨ ਨੈਸ਼ਨਲ ਕਾਂਗਰਸ ਵਿਚ ਸ਼ਾਮਿਲ ਹੋਇਆ ਸੀ ਤਾਂ ਉਦੋਂ ਵੀ ਨਵੇਂ ਭਾਰਤ ਦੀ ਉਸਾਰੀ ਵਿਚ ਕਾਂਗਰਸ ਦੀ ਭੂਮਿਕਾ ਬਾਰੇ ਉਸ ਦੀ ਵਿਚਾਰਧਾਰਾ ਬਿਲਕੁਲ ਸਪਸ਼ਟ ਸੀ। ਉਸ ਦੀ ਵਿਗਿਆਨਕ ਮਾਨਸਿਕਤਾ ਅਤੇ ਸੋਚ ਦੇ ਨਜ਼ਦੀਕ ਜਿਸ ਪਾਰਟੀ ਨੇ ਭਾਰਤ ਦੀ ਆਜ਼ਾਦੀ ਦੀ ਲੜਾਈ ਜਿੱਤਣੀ ਸੀ, ਉਸੇ ਪਾਰਟੀ ਨੇ,

ਖੋਜ ਅਤੇ ਯੋਜਨਾ ਦੇ ਦੂਰਗਾਮੀ ਆਧਾਰ ਤੇ ਜੰਗ ਮਗਰੋਂ ਦੇ ਰਾਸ਼ਟਰੀ ਪੁਨਰ-ਨਿਰਮਾਣ ਦਾ ਸਾਧਨ ਵੀ ਬਣਨਾ ਸੀ। ਉਸ ਵੇਲੇ ਵੀ ਉਹ ਜੀਵਨ ਦੇ ਹਰ ਵਿਭਾਗ ਵਿਚ ਉਹਨਾਂ ਖੋਜਕਾਰਾਂ ਅਤੇ ਸਿਖਲਾਈ ਪ੍ਰਾਪਤ ਸ਼੍ਰੇਣੀਆਂ ਦੀਆਂ ਲੀਹਾਂ ਤੇ ਸੋਚਦਾ ਸੀ, ਜਿਹਨਾਂ ਆਜ਼ਾਦ ਭਾਰਤ ਨੂੰ ਤਰੱਕੀ ਦੀ ਰਾਹ ਤੇ ਲਿਜਾਣ ਦੀ ਜ਼ਿੰਮੇਦਾਰੀ ਸਾਂਭਣੀ ਸੀ।

ਭਾਰਤੀ ਸੁਤੰਤਰਤਾ ਸੰਗਰਾਮ ਦੇ ਆਖ਼ਰੀ ਪੰਝੀ ਨਾਜ਼ੁਕ ਵਰ੍ਹਿਆਂ ਵਿਚ ਨੇਤਾ ਜੀ ਨੇ ਆਪਣੀ ਭੂਮਿਕਾ ਅਦਾ ਕੀਤੀ। ਉਸ ਦੀ ਰਾਜਨੀਤੀ ਪੁਰਾਤਨ ਸਮਿਆਂ ਤੋਂ ਲੈ ਕੇ ਅੰਗਰੇਜ਼ਾਂ ਦੀ ਫਤਿਹ ਅਤੇ ਹਕੂਮਤ ਕਾਇਮ ਕਰਨ ਤਕ ਦੀ ਭਾਰਤੀ ਰਾਜਨੀਤੀ ਦੇ ਗ਼ੈਰ-ਜਜ਼ਬਾਤੀ ਅਧਿਐਨ ਅਤੇ ਡੂੰਘੇ ਵਿਗਿਆਨਕ ਵਿਸ਼ਲੇਸ਼ਣ ਤੇ ਆਧਾਰਿਤ ਸੀ। ਉਹ ਇਸ ਨਿਸ਼ਚਿਤ ਨਤੀਜੇ ਤੇ ਪੁੱਜਿਆ ਸੀ ਕਿ ਉਪਨਿਵੇਸ਼ੀ ਅਧੀਨਤਾ ਵਿਚ ਰਹਿ ਰਹੀ ਭਾਰਤੀ ਜਨਤਾ ਦੇ ਬੁਨਿਆਦੀ ਹਿਤਾਂ ਅਤੇ ਬ੍ਰਿਟਿਸ਼ ਸਾਮਰਾਜਵਾਦ ਵਿਚਕਾਰ ਕਿਸੇ ਸਮਝੌਤੇ ਦੀ ਗੁੰਜਾਇਸ਼ ਨਹੀਂ ਸੀ। ਇਸ ਲਈ ਇਹਨਾਂ ਦੋ ਸ਼ਕਤੀਆਂ ਵਿਚਕਾਰ ਕੋਈ ਤਾਲਮੇਲ ਜਾਂ ਸਮਝੌਤਾ ਸੰਭਵ ਨਹੀਂ ਸੀ। ਆਪਣੀ ਸਿਧਾਂਤਕ ਪ੍ਰਤੀਬੱਧਤਾ ਅਤੇ ਵਿਸ਼ਵਾਸ਼ ਪ੍ਰਤੀ ਈਮਾਨਦਾਰ ਸੁਭਾਸ਼ ਨੇ ਸੰਪੂਰਨ ਵਿਰੋਧ ਦੀ ਭਾਵਨਾ ਨਾਲ ਬ੍ਰਿਟਿਸ਼ ਹਕੂਮਤ ਤੋਂ ਤਕਲੀਫ਼ ਮੰਨੀ ਤੇ ਚੇਤੰਨ ਤੌਰ ਤੇ ਅਤੇ ਸਵੈ-ਇੱਛਾ ਨਾਲ ਕੌਮੀ ਆਜ਼ਾਦੀ ਦੇ ਸੰਘਰਸ਼ ਲਈ ਅਜਿਹੀ ਰਾਹ ਚੁਣੀ, ਜਿਸ ਤੇ ਕੋਈ ਸਮਝੌਤਾ ਸੰਭਵ ਨਹੀਂ ਸੀ। ਉਸ ਦਾ ਇਹ ਵਿਸ਼ਵਾਸ਼ ਵੀ ਸੀ ਕਿ ਸਾਡੀ ਜ਼ਿੰਦਗੀ ਵਿਚ ਹੀ ਭਾਰਤੀ ਰਾਸ਼ਟਰਵਾਦ ਅਤੇ ਬ੍ਰਿਟਿਸ਼ ਸਾਮਰਾਜਵਾਦ ਵਿਚ ਨਿਰਣਾਤਮਕ ਅਖ਼ੀਰੀ ਟੱਕਰ ਹੋ ਜਾਣੀ ਹੈ ਤੇ ਅੰਤਮ ਜੰਗ ਵਿਚ ਭਾਰਤ ਦੀ ਜਿੱਤ ਨਿਸ਼ਚਿਤ ਕਰਨ ਦਾ ਇਤਿਹਾਸਿਕ ਕੰਮ ਅਤੇ ਕਰਤੱਵ ਸਾਡੀ ਪੀੜ੍ਹੀ ਦੇ ਭਾਰਤੀ ਕੌਮੀ ਕ੍ਰਾਂਤੀਕਾਰੀਆਂ ਦਾ ਹੈ। ਉਹ ਕਿਉਂਕਿ ਇੰਡੀਅਨ ਨੈਸ਼ਨਲ ਕਾਂਗਰਸ ਨੂੰ ਭਾਰਤੀ ਜਨਤਾ ਦੇ ਸੰਘਰਸ਼ ਦਾ ਸਰਬੋਤਮ ਹਥਿਆਰ ਮੰਨਦਾ ਸੀ, ਇਸ ਲਈ ਇਕ ਤਾਂ ਉਸ ਨੇ ਕਾਂਗਰਸ ਨੂੰ ਵਿਸ਼ਾਲ ਸਾਮਰਾਜਵਾਦ ਵਿਰੋਧੀ ਮੋਰਚੇ ਦੇ ਰੂਪ ਵਿਚ ਵਿਕਸਿਤ ਕਰਨ ਲਈ ਤੇ ਦੂਜੇ ਕਾਂਗਰਸ ਨੂੰ ਬ੍ਰਿਟਿਸ਼ ਸਾਮਰਾਜ ਵਿਰੁੱਧ ਹਠਧਰਮੀ ਪੂਰਨ ਸੰਘਰਸ਼ ਦੀ ਰਾਹ ਤੇ ਤੋਰਨ ਲਈ ਲਗਾਤਾਰ ਸਿਰਤੋੜ ਕੋਸ਼ਿਸ਼ ਕੀਤੀ। ਉਸ ਦੇ 1928 ਦੀ ਕਲਕੱਤਾ ਕਾਂਗਰਸ ਵਿੱਚ ਆਜ਼ਾਦੀ ਦਾ ਮਤਾ ਪੇਸ਼ ਕਰਨ ਨੂੰ, 1929 ਦੀ ਲਾਹੌਰ ਕਾਂਗਰਸ ਵਿਚ ਉਸ ਦੀ ਸੰਪੂਰਨ ਬਾਈਕਾਟ ਅਤੇ ਸਮਾਨੰਤਰ ਸਰਕਾਰ ਕਾਇਮ ਕਰਨ ਦੀ ਮੰਗ ਨੂੰ, ਉਸ ਦੇ ਰਾਸ਼ਟਰੀ ਯੋਜਨਾ ਆਯੋਗ ਗਠਿਤ ਕਰਨ ਨੂੰ, 1938 ਦੀ ਹਰੀਪੁਰਾ ਕਾਂਗਰਸ ਵਿਚ ਉਸ ਦੀ ਇਸ ਤਜਵੀਜ਼ ਨੂੰ ਕਿ ਕਾਂਗਰਸ ਵਰਕਿੰਗ ਕਮੇਟੀ ਆਜ਼ਾਦ ਭਾਰਤ ਦੇ ਮੰਤਰੀ-ਮੰਡਲ ਦਾ ਪ੍ਰਤਿਰੂਪ ਬਣੇ ਅਤੇ ਅਖ਼ੀਰ 1939 ਦੀ ਤ੍ਰਿਪੁਰੀ ਕਾਂਗਰਸ ਵਿਚ ਉਸ ਦੀ ਅੰਗਰੇਜ਼ਾਂ ਨੂੰ ਭਾਰਤ ਛੱਡ ਜਾਣ ਦੀ ਚੇਤਾਵਨੀ ਦੀ ਵੰਗਾਰ ਨੂੰ ਉਸ ਦੀ ਕੌਮੀ ਸੰਘਰਸ਼ ਨਾਲ ਸਿਧਾਂਤਕ ਪ੍ਰਤੀਬੱਧਤਾ ਅਤੇ ਜੰਗੀ ਉਦੇਸ਼ਾਂ ਦੀ ਰੌਸ਼ਨੀ ਵਿਚ ਹੀ ਸਮਝਿਆ ਜਾਣਾ ਚਾਹੀਦਾ ਹੈ।

1938 ਵਿੱਚ ਕਾਂਗਰਸ ਪ੍ਰਧਾਨ ਬਣਨ ਦੇ ਦਿਨ ਸੁਭਾਸ਼ ਚੰਦਰ ਨੇ ਆਪਣੀ

ਸਾਰੀ ਰਾਜਨੀਤਿਕ ਸੋਚ ਦਾ ਸੰਖੇਖ ਸਾਰ ਇਹ ਕਹਿ ਕੇ ਪੇਸ਼ ਕੀਤਾ ਸੀ ਕਿ : "ਇੰਡੀਅਨ ਨੈਸ਼ਨਲ ਕਾਂਗਰਸ ਨੂੰ ਵਿਸ਼ਾਲ ਤੋਂ ਵਿਸ਼ਾਲ ਸਾਮਰਾਜ ਵਿਰੋਧੀ ਮੋਰਚੇ ਦੇ ਰੂਪ ਵਿਚ ਗਠਿਤ ਕੀਤਾ ਜਾਣਾ ਚਾਹੀਦਾ ਹੈ ਤੇ ਇਸਦਾ ਦੋਹਰਾ ਉਦੇਸ਼ ਰਾਜਨੀਤਿਕ ਆਜ਼ਾਦੀ ਪ੍ਰਾਪਤ ਕਰਨਾ ਤੇ ਸਮਾਜਵਾਦੀ ਰਾਜ ਕਾਇਮ ਕਰਨਾ ਹੋਣਾ ਚਾਹੀਦਾ ਹੈ।" ਬਹੁਤ ਵਰ੍ਹੇ ਕਾਂਗਰਸ ਦੀ ਪ੍ਰਤੀਬੱਧਤਾ ਕਿਤੇ ਵੀ ਹੋਣ ਵਾਲੇ ਸਾਮਰਾਜਵਾਦੀ ਯੁੱਧਾਂ ਵਿਚ ਅੰਗਰੇਜ਼ਾਂ ਵਲੋਂ ਭਾਰਤ ਦੇ ਸ਼ੋਸ਼ਣ ਦੇ ਸਰਗਰਮ ਵਿਰੋਧ ਦੀ ਨੀਤੀ ਨਾਲ ਰਹੀ। ਸੁਭਾਸ਼ ਚਾਹੁੰਦਾ ਸੀ ਕਿ ਕਾਂਗਰਸ ਆਪਣੀ ਇਸ ਨੀਤੀ ਤੇ ਪੱਕੇ ਪੈਰੀਂ ਖਲੋਤੀ ਰਹੇ ਅਤੇ ਭਾਰਤ ਵਿਚ ਚਲ ਰਹੀ ਬ੍ਰਿਟਿਸ਼ ਹਕੂਮਤ ਨੂੰ ਖੜੋਤ ਤੇ ਲਿਆਉਣ ਲਈ ਜਨਤਕ ਸੰਘਰਸ਼ ਨੂੰ ਤਿੱਖਾ ਕਰੇ। ਪਰ ਇਹ ਵੇਖ ਕੇ ਉਸ ਨੂੰ ਅਤਿਅੰਤ ਨਿਰਾਸ਼ਾ ਹੋਈ ਕਿ ਕਾਂਗਰਸ ਦੇ ਸੱਤਾਧਾਰੀ ਨੇਤਾ ਲੜਾਈ ਲਈ ਤਿਆਰ ਨਹੀਂ ਸਨ ਤੇ ਪਾਰਟੀ ਦਾ ਖੱਬੇਪੱਖੀ ਧੜਾ ਗੁੱਟਾਂ ਵਿਚ ਵੰਡਿਆ ਪਿਆ ਸੀ ਤੇ ਅੰਤਹੀਨ ਸਿਧਾਂਤਕ ਬਹਿਸਾਂ ਵਿਚ ਵਾਲ ਦੀ ਖੱਲ ਲਾਹੀ ਜਾਣ ਕਰਕੇ ਸ਼ਕਤੀਹੀਨ ਹੋਇਆ ਪਿਆ ਸੀ। 1939 ਵਿਚ ਵੀ ਜਦੋਂ ਦੁਨੀਆ ਅੱਗ ਦੀਆਂ ਲਾਟਾਂ ਵਿਚ ਘਿਰੀ ਹੋਈ ਸੀ ਤੇ ਸਾਮਰਾਜ ਚਟਮਰਾ ਕੇ ਡਿੱਗ ਰਹੇ ਸਨ, ਇਹੋ ਅਵਸਥਾ ਬਣੀ ਹੋਈ ਸੀ। ਅੰਤਰ-ਰਾਸ਼ਟਰੀ ਯੁੱਧ ਸੰਕਟ ਦੌਰਾਨ ਕ੍ਰਾਂਤੀਕਾਰੀ ਸੰਭਾਵਨਾਵਾਂ ਨਾਲ ਭਰਪੂਰ ਸੁਭਾਸ਼ ਨੇ ਦਹਿਸ਼ਤ ਪਸੰਦ ਕ੍ਰਾਂਤੀਕਾਰੀ ਲੀਹਾਂ ਤੇ ਤੁਰ ਕੇ ਭਾਰਤ ਦੀ ਆਜ਼ਾਦੀ ਲਈ ਨਿਸ਼ਚੇ-ਪੂਰਨ ਹਮਲਾ ਮਾਰਨ ਦਾ ਆਪਣੀ ਜ਼ਿੰਦਗੀ ਦਾ ਸਭ ਤੋਂ ਵੱਡਾ ਫ਼ੈਸਲਾ ਲਿਆ।

ਦੂਜੇ ਵਿਸ਼ਵ ਯੁੱਧ ਦੌਰਾਨ ਨੇਤਾ ਜੀ ਨੇ ਜੋ ਜੰਗੀ ਉਦੇਸ਼ ਆਪਣੇ ਸਾਮ੍ਹਣੇ ਰਖੇ ਉਹ ਭਾਰਤ ਵਿਚ ਅੰਗਰੇਜ਼ਾਂ ਦੀ ਸਥਿਤੀ ਦੇ ਚੰਗੇ-ਮੰਦੇ ਨੁਕਤਿਆਂ ਅਤੇ ਭਾਰਤੀ ਕੌਮੀ ਅੰਦੋਲਨ ਦੇ ਤਕੜੇ-ਕਮਜ਼ੋਰ ਮੁੱਦਿਆਂ ਦੇ ਵਿਗਿਆਨਕ ਵਿਸ਼ਲੇਸ਼ਣ ਉਤੇ ਆਧਾਰਿਤ ਸਨ। ਹਾਲਾਂਕਿ ਉਸ ਦਾ ਵਿਸ਼ਵਾਸ਼ ਸੀ ਕਿ ਭਾਰਤ ਕ੍ਰਾਂਤੀ ਲਈ ਪੂਰੀ ਤਰ੍ਹਾਂ ਤਿਆਰ ਹੈ ਪਰ ਬਾਕੀ ਦੇ ਰਾਸ਼ਟਰੀ ਨੇਤਾ ਹੋਰ ਤਰ੍ਹਾਂ ਹੀ ਸੋਚਦੇ ਸਨ। ਇਸ ਲਈ ਸੰਪੂਰਨ ਜਨਤਕ ਸੱਤਿਆਗ੍ਰਹਿ ਰਾਹੀਂ ਅੰਗਰੇਜ਼ਾ ਨੂੰ ਉਹਨਾਂ ਦੇ ਕਿਲੇ ਵਿਚ ਵੀ ਭੁੱਖਿਆਂ ਮਾਰ ਕੇ ਸਮਰਪਣ ਕਰਨ ਤੇ ਮਜਬੂਰ ਕਰਨਾ ਅਸੰਭਵ ਸੀ। ਇਹਨਾਂ ਹਾਲਾਤ ਵਿੱਚ ਨੇਤਾ ਜੀ ਨੇ ਅਜੇ ਵੀ ਬ੍ਰਿਟਿਸ਼ ਤਾਜ ਪ੍ਰਤੀ ਵਫ਼ਾਦਾਰ ਸੁਆਰਥੀ ਬ੍ਰਿਟਿਸ਼ ਇੰਡੀਅਨ ਆਰਮੀ ਨਾਂ ਦਾ ਉਹ ਸ਼ਕਤੀਸ਼ਾਲੀ ਤੱਤਵ ਤਲਾਸ਼ ਕਰ ਲਿਆ, ਜੋ ਭਾਰਤ ਉੱਪਰ ਅੰਗਰੇਜ਼ਾਂ ਦੀ ਹਕੂਮਤ ਕਾਇਮ ਰਖਦਾ ਆ ਰਿਹਾ ਸੀ। ਅੰਤਰ-ਰਾਸ਼ਟਰੀ ਯੁੱਧ ਸੰਕਟ ਦੌਰਾਨ ਨੇਤਾ ਜੀ ਦਾ ਟੀਚਾ ਉਸ ਪੁਰਾਣੀ ਵਫ਼ਾਦਾਰੀ ਦਾ ਭੋਗ ਪਾ ਕੇ ਉਸ ਦੀ ਥਾਂ ਤੇ ਭਾਰਤੀ ਸਿਪਾਹੀ ਦੀ ਭਾਰਤ ਅਤੇ ਭਾਰਤ ਦੀ ਆਜ਼ਾਦੀ ਪ੍ਰਤੀ ਨਵੀਂ ਵਫ਼ਾਦਾਰੀ ਦਾ ਬੂਟਾ ਲਾਉਣਾ ਸੀ। ਜੋ ਕੁਝ ਉਸ ਨੇ ਯੋਰਪ ਅਤੇ ਪੂਰਬ ਏਸ਼ੀਆ ਵਿਚ ਕ੍ਰਾਂਤੀਕਾਰੀ ਵਲੰਟੀਅਰ ਮੁਕਤੀ ਸੈਨਾ ਤਿਆਰ ਕਰਕੇ ਕੀਤਾ, ਕਿ ਇਹ ਸੈਨਾ ਕਿਸੇ ਤਰੀਕੇ ਨਾਲ ਤੇ ਕਿਸੇ ਵੀ ਰਸਤੇ ਤੋਂ ਦੀ ਧੱਕੇ ਨਾਲ ਭਾਰਤ ਵਿਚ ਪ੍ਰਵੇਸ਼ ਕਰਕੇ ਕ੍ਰਾਂਤੀ ਦੀ ਅਗਨੀ ਪ੍ਰਚੰਡ ਕਰ ਦੇਵੇ, ਪੂਰੀ ਤਰ੍ਹਾਂ ਉਸ ਉਦੇਸ਼ ਦੇ ਅਨੁਰੂਪ ਸੀ। ਭਾਰਤ ਦੀ ਸੁਤੰਤਰਤਾ ਲਹਿਰ ਭਾਵੇਂ ਉਸ ਸਮੇਂ ਸੌ ਸਾਲ ਪੁਰਾਣੀ ਹੋ ਚੁੱਕੀ ਸੀ ਪਰ ਉਸਦੇ

ਕੋਲ ਉਸ ਫ਼ੌਜੀ ਪਰੰਪਰਾ ਦੀ ਘਾਟ ਸੀ ਜੋ ਕ੍ਰਾਂਤੀਕਾਰੀ ਉਠਾਣ ਦਾ ਅਤਿਅੰਤ ਮਹੱਤਵਪੂਰਨ ਪੱਖ ਹੁੰਦੀ ਹੈ । ਨਵੀਂ ਫ਼ੌਜੀ ਪਰੰਪਰਾ ਨੇ ਨਾ ਸਿਰਫ਼ ਭਾਰਤੀ ਫ਼ੌਜਾਂ ਦੀ ਸਾਮਰਾਜਵਾਦੀਆਂ ਦੀ ਅਧੀਨਗੀ ਦੀ ਪੁਰਾਣੀ ਪਰੰਪਰਾ ਨੂੰ ਹੀ ਸਮਾਪਤ ਕੀਤਾ ਸਗੋਂ ਇਸੇ ਕਾਰਵਾਈ ਨਾਲ ਬ੍ਰਿਟਿਸ਼ ਸਾਮਰਾਜਵਾਦੀਆਂ ਦੇ ਹੱਥ ਦਾ ਉਹ ਮਹੱਤਵਪੂਰਨ ਹਥਿਆਰ ਵੀ ਤੋੜ ਦਿੱਤਾ ਜਿਸਦੇ ਰਾਹੀਂ ਉਹ ਇਕੱਲੇ ਭਾਰਤ ਨੂੰ ਹੀ ਨਹੀਂ ਸਗੋਂ ਸਾਰੇ ਪੂਰਬ ਏਸ਼ੀਆ ਨੂੰ ਆਪਣੀ ਅਧੀਨਗੀ ਵਿਚ ਲਈ ਬੈਠੇ ਸਨ ।

ਚਾਰ ਦਹਾਕੇ ਪਹਿਲਾਂ ਜਦੋਂ ਤੋਂ ਨੇਤਾ ਜੀ ਘਟਨਾ ਖੇਤਰ ਤੋਂ ਲੋਪ ਹੋਏ ਹਨ, ਵਿਸ਼ਵ ਦੀ ਰਾਜਨੀਤਿਕ ਅਵਸਥਾ ਅਤੇ ਰਾਸ਼ਟਰੀ ਅਵਸਥਾ ਵਿਚ ਜ਼ਬਰਦਸਤ ਪ੍ਰੀਵਰਤਨ ਹੋ ਚੁੱਕਾ ਹੈ । ਏਸ਼ੀਆ ਦੇ ਬਹੁਤੇ ਭਾਗਾਂ ਵਿਚ ਬ੍ਰਿਟਿਸ਼ ਸਾਮਰਾਜਵਾਦ ਦੀ ਹਾਰ ਹੋ ਚੁੱਕੀ ਹੈ । ਪਰ ਦੁਨੀਆ ਦੇ ਬਹੁਤੇ ਭਾਗਾਂ ਵਿਚ ਸਾਮਰਾਜਵਾਦ ਨਵੇਂ ਰੂਪਾਂ ਵਿਚ ਉਭਰਣ ਦਾ ਯਤਨ ਕਰ ਰਿਹਾ ਹੈ । ਇਨਸਾਨੀ ਆਜ਼ਾਦੀ ਨੂੰ ਪਹਿਲਾਂ ਵਾਂਗ ਹੀ ਖ਼ਤਰੇ ਬਣੇ ਹੋਏ ਹਨ । ਇਸ ਲਈ ਸਮੂਹ ਦਲਿਤ ਮਾਨੁਖਤਾ ਵਾਸਤੇ ਸਾਮਰਾਜਵਾਦ ਦੇ ਵਿਰੋਧ ਦਾ ਅਮਰ ਪ੍ਰਤੀਕ ਸੁਭਾਸ਼ ਚੰਦਰ ਬੋਸ ਅੱਜ ਵੀ ਆਸ ਅਤੇ ਪ੍ਰੇਰਣਾ ਦਾ ਨੇਤਾ ਹੈ । ਭਾਰਤ ਵਾਸਤੇ ਉਹ ਅੱਜ ਵੀ ਵਿਸ਼ਵਾਸ਼ ਅਤੇ ਨਿਸ਼ਚੇ ਦਾ—ਭਾਰਤ ਦੀ ਇਤਿਹਾਸਿਕ ਕਿਸਮਤ ਪ੍ਰਤੀ ਵਿਸ਼ਵਾਸ਼ ਦਾ ਅਤੇ ਪਿਛਲੀਆਂ ਦੋ ਸਦੀਆਂ ਵਿਚ ਸਾਰੀ ਦੁਨੀਆ ਤੇ ਕੀਤੇ ਗਏ ਸਮਾਜਿਕ ਪਰੀਖਣਾਂ ਦੇ ਸੰਜੋਗ ਤੇ ਆਧਾਰਿਤ ਨਵੀਨ ਸਮਾਨਤਾਵਾਦੀ ਸਮਾਜ ਪ੍ਰਣਾਲੀ ਪ੍ਰਤੀ ਨਿਸ਼ਚੇ ਦਾ ਸ੍ਰੋਤ ਹੈ ।

ਇਕ ਇਨਸਾਨ ਅਤੇ ਇਕ ਵਿਚਾਰਕ ਦੇ ਤੌਰ ਤੇ ਵੀ ਸੁਭਾਸ਼ ਚੰਦਰ ਇਨਸਾਨੀ ਮਾਮਲਿਆਂ ਬਾਰੇ ਨਵੀਨ ਨੈਤਿਕ ਵਿਚਾਰਧਾਰਾ, ਨਵੀਨ ਦਰਸ਼ਨ ਤਲਾਸ਼ ਕਰਦਾ ਰਿਹਾ ਹੈ । ਸਮਕਾਲੀ ਵਿਸ਼ਵ ਇਤਿਹਾਸ ਦੀ ਮਹਾਨ ਸ਼ਖ਼ਸੀਅਤ ਸੁਭਾਸ਼ ਚੰਦਰ ਬੋਸ ਇਕੋ ਸਮੇਂ ਭਾਰਤ ਦੇ ਮਹਾਨ ਅਧਿਆਤਮਿਕ ਵਿਰਸੇ ਨਾਲ ਵੀ ਡੂੰਘੇ ਤੌਰ ਤੇ ਜੁੜਿਆ ਹੋਇਆ ਸੀ ਤੇ ਦੁਨੀਆ ਵਿਚ ਕਿਧਰੇ ਵੀ ਹੋ ਰਹੇ ਆਧੁਨਿਕਤਮ ਸਮਾਜਿਕ ਅਤੇ ਤਕਨੀਕੀ ਵਿਕਾਸ ਨਾਲ ਵੀ ਅਮਲੀ ਤੌਰ ਤੇ ਸੰਬੰਧਿਤ ਸੀ । ਉਸ ਨੇ ਆਪਣੇ ਦੇਸ਼ ਵਾਸੀਆਂ ਨੂੰ ਆਪਣੀ ਇਕਾਗਰਚਿੱਤ ਨਿਸ਼ਠਾ, ਵਿਦਰੋਹੀ ਉਤਸ਼ਾਹ, ਬੇਧੜਕ ਕੁਰਬਾਨੀ ਅਤੇ ਬਿਨਾਂ ਕਿਸੇ ਸਮਝੌਤੇ ਜਾਂ ਝਿਜਕ ਤੋਂ ਆਪਾ ਵਾਰਨ ਨਾਲ ਪ੍ਰਭਾਵਿਤ ਕੀਤਾ । ਇਸ ਵਿਚ ਉਹ ਬੜੀ ਹੱਦ ਤਕ ਸਫ਼ਲ ਰਿਹਾ ਤੇ ਇਸੇ ਕਾਰਨ ਉਹ ਆਦਰਸ਼ ਨੇਤਾ ਦੀ ਮਿਸਾਲ ਬਣਿਆ ਹੋਇਆ ਹੈ । ਇਹੋ ਕਾਰਨ ਹੈ ਕਿ ਸਮਾਂ ਆਉਣ ਤੋਂ ਪਹਿਲਾਂ ਤੁਰ ਜਾਣ ਤੇ ਵੀ ਉਹ ਅਜੋਕੀਆਂ ਅਤੇ ਆਉਣ ਵਾਲੀਆਂ ਪੀੜ੍ਹੀਆਂ ਲਈ ਆਪਣੇ ਵਿਚਾਰਾਂ ਅਤੇ ਕੰਮਾਂ ਦੀ ਵਿਰਾਸਤ ਛੱਡ ਗਿਆ ਹੈ । ਕੌਣ ਜਾਣਦਾ ਹੈ ਕਿ ਭਵਿੱਖ ਵਿਚ ਭਾਰਤ ਨੇਤਾ ਜੀ ਸੁਭਾਸ਼ ਚੰਦਰ ਬੋਸ ਨੂੰ ਮੁੜ ਉਸ ਦੇ ਸ਼ਬਦਾਂ ਵਿਚੋਂ ਲੱਭ ਲਵੇ ਕਿ : "ਦੁਨੀਆ ਨੂੰ ਉਹ ਸੰਦੇਸ਼ ਦੇਵੋ ਜੋ ਯੁਗਾਂ-ਯੁਗਾਂ ਤੋਂ ਸਾਡੇ ਵਿਰਸੇ ਦੇ ਰੂਪ ਵਿਚ ਤੁਰਿਆ ਆਉਂਦਾ ਹੈ ।"

---

ਛਾਪਕ : ਜਨਤਕ ਪ੍ਰੈੱਸ, ਪਲੱਈਅਰ ਗਾਰਡਨ ਮਾਰਕੀਟ, ਚਾਂਦਨੀ ਚੌਕ, ਦਿੱਲੀ-6